HAZIR HAZOOR KHUDAEY

*by*

GIANI SANT SINGH "MASKEEN"

*Transcribed by*

MEWA SINGH GREWAL



ਪਹਿਲੀ ਵਾਰ : ਮਾਰਚ 2011

**ਮੁੱਲ : 150-00 ਰੁਪਏ**

*ਮਿਲਣ ਦੇ ਪਤੇ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

ਸਿੰਘ ਬ੍ਰਦਰਜ਼

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

E-mail : singhbro@vsnl.com

Website : www.singhbrothers.com

*ਪ੍ਰਕਾਸ਼ਕ :*

ਗੁਰ ਜੋਤੀ ਐਂਟਰਪ੍ਰਾਈਜ਼ਜ਼

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

E-mail : gurjyoti@sancharnet.in

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਤਤਕਰਾ

# ਧੰਨਵਾਦ

ਗੁਰੱਬਾਣੀ ਦੀ ਮਹਿਮਾ ਅਪਰੰਪਾਰ ਹੈ, ਇਸਦਾ ਪਾਰਾਵਾਰ ਮਨੁੱਖੀ ਬੁੱਧ ਨਾਲ ਨਹੀਂ ਪਾਇਆ ਜਾ ਸਕਦਾ। ਪਰ ਜਿਨ੍ਹਾਂ ਗੁਰੂ-ਵਰੋਸਾਈਆਂ ਆਤਮਾਵਾਂ ਉੱਪਰ ਅਕਾਲ ਪੁਰਖ ਆਪ ਮਿਹਰ ਕਰਦਾ ਹੈ, ਉਨ੍ਹਾਂ ਰਾਹੀਂ ਪ੍ਰਗਟਾਈ/ ਦਰਸਾਈ ਗੁਰਬਾਣੀ ਦੀ ਵਿਆਖਿਆ ਸਰੋਤੇ/ਪਾਠਕ ਨੂੰ ਨਿਹਾਲੋ-ਨਿਹਾਲ ਕਰ ਦਿੰਦੀ ਹੈ। ਉਸਦੇ ਅੰਦਰ-ਬਾਹਰ ਚਾਨਣ ਹੋ ਜਾਂਦਾ ਹੈ ਤੇ ਜੀਵਨ ਦੀ ਸੋਝੀ ਆ ਜਾਂਦੀ ਹੈ। ਐਸੀ ਹੀ ਨਿਰਮਲ ਆਤਮਾ ਸਨ, ਪੰਥ ਰਤਨ ਤੇ ਗੁਰਮਤ ਵਿੱਦਿਆ ਮਾਰਤੰਡ ਦੇ ਪੰਥਕ ਸਨਮਾਨਾਂ ਨਾਲ ਆਭੂਸ਼ਿਤ, ਗਿਆਨੀ ਸੰਤ ਸਿੰਘ ਮਸਕੀਨ। ਆਪ ਜੀ ਨੇ ਜੀਵਨ-ਭਰ ਗੁਰੂ ਦੇ ਭਉ ਤੇ ਭਾਉ ਵਿਚ ਰਹਿੰਦਿਆਂ ਗੁਰਬਾਣੀ ਦੀ ਵਿਆਖਿਆ ਕੀਤੀ ਤੇ ਅਨੇਕਾਂ ਭੁੱਲਿਆਂ ਨੂੰ ਮਾਰਗ ਦੀ ਸੋਝੀ ਕਰਵਾਈ। ਉਨ੍ਹਾਂ ਦੁਆਰਾ ਕੀਤੀ ਵਿਆਖਿਆ ਟੇਪਾਂ/ਸੀ.ਡੀਜ਼/ ਟੈਲੀਵੀਜ਼ਨ ਤੇ ਪੁਸਤਕਾਂ ਰਾਹੀਂ ਹੁਣ ਵੀ ਸਿੱਖ ਸੰਗਤਾਂ ਵਿਚ ਤਾਂ ਹਰਮਨ ਪਿਆਰੀ ਹੈ ਹੀ, ਬਲਕਿ ਗ਼ੈਰ-ਸਿੱਖਾਂ ਨੂੰ ਵੀ ਬੇਹੱਦ ਖਿੱਚ ਪਾਉਂਦੀ ਹੈ। ਉਨ੍ਹਾਂ ਦੇ ਬੋਲਾਂ/ਕਥਨਾਂ ਵਿਚ ਏਨੀ ਕਸ਼ਿਸ਼ ਹੈ ਕਿ ਸਰੋਤਾ-ਜਨ ਡੂੰਘੇ ਦਾਰਸ਼ਨਿਕ ਵਿਚਾਰਾਂ ਦੇ ਸਾਗਰ ਵਿਚ ਸਹਿਜ-ਸੁਭਾਇ ਟੁੱਭੀਆਂ ਮਾਰਨ ਲੱਗ ਜਾਂਦਾ ਹੈ। ਸਿੱਖ ਸਮਾਜ ਵਿਚ ਅਧਿਆਤਮਕ ਚੇਤਨਾ ਪੈਦਾ ਕਰਨ ਲਈ ਮਸਕੀਨ ਜੀ ਦੀ ਸੇਵਾ ਲਾਮਿਸਾਲ ਹੈ। ਉਨ੍ਹਾਂ ਦੇ ਪ੍ਰਸੰਸਕਾਂ ਦਾ ਘੇਰਾ ਵੀ ਬਹੁਤ ਵਿਸ਼ਾਲ ਹੈ, ਜਿਸ ਵਿਚ ਉੱਚ-ਵਿੱਦਿਆ ਪ੍ਰਾਪਤ ਵਿਦਵਾਨ ਤੇ ਆਨ-ਧਰਮੀ ਵੀ ਸ਼ਾਮਲ ਹਨ।

ਮਸਕੀਨ ਜੀ ਦੇ ਅਮਿਓਂ-ਰਸ-ਭਿੱਜੇ ਬੋਲਾਂ ਦੁਆਰਾ ਵਿੰਨ੍ਹੀ ਹੀ ਇਕ ਆਤਮਾ ਹੈ ਸ. ਮੇਵਾ ਸਿੰਘ ਗਰੇਵਾਲ, ਜੋ ਕੈਨੇਡਾ ਵਿਚ ਨਿਵਾਸ ਕਰਦੇ ਹਨ। ਆਪ ਜੀ ਨੇ ਕ੍ਰਿਤੱਗਤਾ ਭਾਵਨਾ ਤਹਿਤ ਮਸਕੀਨ ਜੀ ਦੇ ਲੈਕਚਰਾਂ ਨੂੰ ਲਿਖਤ ਰੂਪ ਦੇਣ ਦੀ ਸੇਵਾ ਕੀਤੀ ਹੈ। ਜਿਸ ਗੁਰੂ ਪਿਆਰ ਵਿਚ ਆਪ ਜੀ ਨੇ ਇਹ ਸੇਵਾ ਕੀਤੀ ਹੈ, ਉਸ ਨੂੰ ਸਦ ਨਮਸਕਾਰ ਹੈ। ਸਤਿਗੁਰੂ ਜੀ ਮਿਹਰ ਕਰ ਕੇ ਆਪ ਦੀ ਘਾਲ ਥਾਇੰ ਪਾਉਣ!

ਮਸਕੀਨ ਜੀ ਦੀ ਇਸ ਲਿਖਤ ਦੇ ਸੰਪਾਦਨ ਤੇ ਸੋਧ ਸੁਧਾਈ ਦੀ ਸੇਵਾ ਸਿੰਘ ਬ੍ਰਦਰਜ਼ ਅੰਮ੍ਰਿਤਸਰ ਦੇ ਸਟਾਫ਼ ਮੈਂਬਰਾਂ ਸ. ਗੁਰਜੀਤ ਸਿੰਘ ਤੇ ਸ. ਕੁਲਵੰਤ ਸਿੰਘ ਨੇ ਬਹੁਤ ਤਨ-ਦੇਹੀ ਨਾਲ ਨਿਭਾਈ ਹੈ। ਫ਼ਾਰਸੀ ਦੇ ਸ਼ਿਅਰਾਂ ਦੀ ਸੁਧਾਈ ਲਈ ਪ੍ਰੋ. ਜਗਦੀਸ਼ ਸਿੰਘ (ਮੁਕੇਰੀਆਂ) ਨੇ ਨਿੱਘਾ ਸਹਿਯੋਗ ਦਿੱਤਾ ਹੈ।

ਸ. ਮੇਵਾ ਸਿੰਘ ਗਰੇਵਾਲ ਵੱਲੋਂ ਪ੍ਰਾਪਤ ਲੇਖਾਂ ਵਿੱਚੋਂ ਕੁਝ ਲੇਖ *ਹਾਜਿਰ ਹਜੂਰਿ ਖੁਦਾਇ* ਦੇ ਇਸ ਸੰਗ੍ਰਹਿ ਰਾਹੀਂ ਮਸਕੀਨ ਜੀ ਦੀ ਛੇਵੀਂ ਬਰਸੀ ਦੇ ਅਵਸਰ 'ਤੇ ਸਿੱਖ ਸੰਗਤਾਂ ਦੀ ਸੇਵਾ ਵਿਚ ਭੇਟਾ ਕੀਤੇ ਜਾ ਰਹੇ ਹਨ। ਆਸ ਹੈ ਕਿ ਸਿੱਖ ਸੰਗਤਾਂ ਵੱਲੋਂ ਪ੍ਰਵਾਨ ਕਰ ਕੇ ਸੇਵਕਾਂ ਨੂੰ ਅਸੀਸ ਬਖ਼ਸ਼ ਕੇ ਨਿਵਾਜਿਆ ਜਾਵੇਗਾ।

—ਪ੍ਰਕਾਸ਼ਕ

# ਭੂਮਿਕਾ

ਮੇਰੇ ਮਨ ਦੇ ਕਿਸੇ ਕੋਨੇ ਵਿਚ ਇਕ ਚਾਹਤ ਬੜੀ ਦੇਰ ਤੋਂ ਟਿਕੀ ਹੋਈ ਸੀ ਕਿ ਮੈਂ ਕਿੰਨੇ ਵੱਡੇ ਭਾਗਾਂ ਵਾਲਾ ਹੋਵਾਂ, ਜੇਕਰ ਮੈਨੂੰ ਪੰਥ ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ ਦੀ ਕਿਸੇ ਪੁਸਤਕ ਨੂੰ ਲਿਖਤ ਰੂਪ ਦੇਣ ਦੀ ਸੇਵਾ ਮਿਲ ਜਾਵੇ। ਦਇਆ-ਨਿਧਿ ਅਕਾਲ ਪੁਰਖ ਦਾ ਕਿਵੇਂ ਸ਼ੁਕਰਗਾਨਾ ਕਰਾਂ ਕਿ ਅੱਜ ਮੈਨੂੰ ਪੁਸਤਕ ਲਿਖਣ ਦੀ ਸੇਵਾ ਵੀ ਪ੍ਰਾਪਤ ਹੋਈ ਹੈ ਤੇ ਇਸ ਪੁਸਤਕ ਦੀ ਭੂਮਿਕਾ ਲਿਖਣ ਦਾ ਵੀ ਸੁਭਾਗ ਅਵਸਰ ਪ੍ਰਾਪਤ ਹੋ ਰਿਹਾ ਹੈ।

ਮਸਕੀਨ ਜੀ ਮਹਾਰਾਜ ਨਾਲ ਮੇਰੀ ਪਹਿਲੀ ਮੁਲਾਕਾਤ ਕੈਨੇਡਾ ਦੇ ਰੋਸ ਸਟਰੀਟ ਗੁਰਦੁਆਰਾ ਸਾਹਿਬ ਵਿਖੇ, ਜੋ ਉਥੋਂ ਦਾ ਸਭ ਤੋਂ ਵੱਡਾ ਤੇ ਤੀਸਰਾ ਗੁਰਦੁਆਰਾ ਕਹਿਲਾਉਂਦਾ ਹੈ, ਕੁਝ ਮਿੰਟ ਲਈ ਹੀ ਹੋ ਸਕੀ ਸੀ। ਉਸ ਤੋਂ ਪਹਿਲਾਂ ਮੈਨੂੰ ਗਿਆਨੀ ਸੰਤ ਸਿੰਘ ਜੀ ਮਸਕੀਨ ਦੀ 'ਜਪੁ ਜੀ ਸਾਹਿਬ' ਜੀ ਦੀ ਲੜੀਵਾਰ ਕਥਾ ਦੀਆਂ ਟੇਪਾਂ ਮੈਨੂੰ ਕਿਸੇ ਵੀਰ ਕੋਲੋਂ ਮਿਲੀਆਂ ਸਨ। ਇਹ ਟੇਪਾਂ ਵਾਰ ਵਾਰ ਸੁਣਨ 'ਤੇ ਗਿਆਨ ਦੇ ਅਨੁਭਵ ਰਾਹੀਂ ਇਤਨਾ ਆਨੰਦ ਆਇਆ ਕਿ ਉਸ ਸਮੇਂ ਤੇ ਹਾਲਾਤ ਦੇ ਅਨੁਭਵ ਨੂੰ ਆਪਣੇ ਸ਼ਬਦਾਂ ਵਿਚ ਬਿਆਨ ਕਰਨਾ ਮੇਰੀ ਕਲਮ ਦੇ ਵੱਸ ਵਿਚ ਨਹੀਂ। ਉਸ ਵਕਤ 1996 ਵਿਚ ਮੇਰੀ ਉਮਰ ਕੋਈ ਅਠੱਤੀ ਸਾਲ ਦੀ ਸੀ। ਦੁਨੀਆਂ ਦੇ ਸਾਰੇ ਰੂਪ ਰੰਗ ਮੈਂ ਦੇਖ ਚੁੱਕਾ ਸੀ। ਮਨ ਦੀਆਂ ਤ੍ਰਿਸ਼ਨਾਵਾਂ ਭੀ ਤਕਰੀਬਨ ਤਕਰੀਬਨ ਮਿਟ ਚੁੱਕੀਆਂ ਸਨ। ਮਨ ਦੀ ਮੌਤ ਦੀ ਕਰਾਮਾਤ ਪ੍ਰਭੂ ਵੱਲੋਂ ਹੋ ਚੁੱਕੀ ਸੀ, ਪਰ ਉਹ ਹੜ੍ਹ ਜੋ ਪੂਰੇ ਜ਼ੋਰਾਂ 'ਤੇ ਆ ਚੁੱਕਾ ਸੀ, ਉਸਨੂੰ ਇਕ ਐਸੇ ਗਿਆਨ ਦੀ ਲੋੜ ਸੀ ਜੋ ਮਨ ਦੇ ਅਹੰਕਾਰ ਭਾਉ ਨੂੰ ਠੱਲ੍ਹ ਕੇ ਰੱਖੇ ਤੇ ਮਨ ਦੀ ਸ਼ਾਂਤੀ ਬਣਾਈ ਰੱਖੇ। ਉਹ ਦੇਣ ਗਿਆਨੀ ਸੰਤ ਸਿੰਘ ਜੀ ਮਸਕੀਨ ਜੀ ਦੇ ਚਰਨਾਂ ਵਿੱਚੋਂ ਬਖ਼ਸ਼ਿਸ਼ ਵਜੋਂ ਪ੍ਰਾਪਤ ਹੋਈ। ਉਨ੍ਹਾਂ ਦੇ ਬੋਲ ਹਰ ਇਕ ਦੇ ਦਿਲ ਨੂੰ ਅੰਦੋਲਿਤ ਕਰਦੇ ਸਨ। ਮੇਰਾ ਮਨ ਭੀ ਉਨ੍ਹਾਂ ਦੇ ਬੋਲਾਂ ਨਾਲ ਅੰਦੋਲਿਤ ਹੋਇਆ ਤੇ ਹੁੰਦਾ ਰਹਿੰਦਾ ਹੈ। ਮੈਂ ਜਿਤਨੀਆਂ ਭੀ ਅੱਜ ਤਕ ਭੂਮਿਕਾਵਾਂ ਪੜ੍ਹੀਆਂ ਹਨ ਜਾਂ ਮੇਰੇ ਬੜੇ ਪੜ੍ਹੇ-ਲਿਖੇ ਵੀਰਾਂ ਨੇ ਲਿਖੀਆਂ ਹਨ, ਉਨ੍ਹਾਂ ਦਾ ਵੇਰਵਾ ਕੁਝ ਸਾਖੀ ਜਾਂ ਜੀਵਨ ਦੇ ਕੁਝ ਕਰਮਾਂ ਦੇ ਆਲੇ-ਦੁਆਲੇ ਹੀ ਘੁੰਮ-ਘੁੰਮਾ ਕੇ ਟਿਕ ਕੇ ਰਹਿ ਜਾਂਦਾ

ਰਿਹਾ ਹੈ। ਯੋਗ ਤੇ ਵੇਦਾਂਤ ਦੇ ਸ਼ਾਸਤਰਾਂ ਨੇ ਇਹ ਸੱਤ ਭੂਮਿਕਾਵਾਂ ਲਿਖੀਆਂ ਹਨ। ਯਾਨੀ ਕਿ ਚਿਤ ਦੀਆਂ ਸੱਤ ਅਵਸਥਾਵਾਂ, ਗਿਆਨ ਅਵਸਥਾ ਦੀਆਂ ਸੱਤ ਮੰਜ਼ਿਲਾਂ ਮੰਨੀਆਂ ਹਨ। ਇਨ੍ਹਾਂ ਦਾ ਵੇਰਵਾ, ਦਾਸ ਆਪਣੀ ਤੁੱਛ ਬੁੱਧੀ ਅਨੁਸਾਰ ਥੱਲੇ ਲਿਖੇ ਕੁਝ ਸ਼ਬਦਾਂ ਵਿਚ ਆਪ ਜੀ ਦੇ ਚਰਨਾਂ ਵਿਚ ਪੇਸ਼ ਕਰਨ ਦੀ ਨਿਮਾਣੀ ਜਿਹੀ ਕੋਸ਼ਿਸ਼ ਕਰ ਰਿਹਾ ਹੈ।

1. ਸ਼ੁਭੇੱਛਾ—ਉੱਤਮ ਇੱਛਾ, ਅਰਥਾਤ ਮੁਕਤੀ ਦੀ ਇੱਛਾ ਰੱਖਣੀ ਤੇ ਜਾਪ ਕਰਨਾ ਜਾਂ ਪੂਜਾ ਪ੍ਰਤਿਸ਼ਠਾ ਕਰਨੀ।

2. ਵਿਚਾਰਣਾ—ਵਿਵੇਕ ਦੀ ਪ੍ਰਾਪਤੀ ਨੂੰ ਮੁਖ ਰੱਖ ਕੇ ਸਿਮਰਨ ਕਰਨਾ, ਬਹੁਤ ਵੱਡੀ ਬੁੱਧ ਦੀ ਇੱਛਾ, ਪੰਡਿਤ, ਦੇਵਤਾ ਆਦਿ ਬੁੱਧੀ ਦੀ ਪ੍ਰਾਪਤੀ ਨੂੰ ਮੁੱਖ ਰੱਖਣਾ।

3. ਤਨੁਮਾਨਸਾ—ਅੰਤਹਕਰਣ ਦੇ ਸੰਕਲਪਾਂ ਦਾ ਬਹੁਤ ਥੋੜ੍ਹਾ ਫੁਰਨਾ, ਮਨ ਦਾ ਖ਼ਿਆਲ, ਮਨ ਦਾ ਫੁਰਨਾ। ਤਨ ਦੇ ਆਧਾਰ ਉਪਰ ਜੋ ਸੰਕਲਪ ਚੱਲ ਰਹੇ ਹੋਣ, ਉਨ੍ਹਾਂ ਨੂੰ ਰੋਕਣਾ; ਤਨ ਦੀਆਂ ਲੋੜਾਂ ਵਾਸਤੇ ਜੋ ਮਨ ਵਿਚ ਫੁਰਨੇ ਚੱਲ ਰਹੇ ਹੋਵਣ, ਉਨ੍ਹਾਂ ਨੂੰ ਰੋਕਣਾ।

4. ਸਤ੍ਵਾਪੱਤਿ—ਬ੍ਰਹਮ ਗਿਆਨ ਦੀ ਪ੍ਰਾਪਤੀ, ਯਾਨੀ ਕਿ ਪ੍ਰਭੂ ਬਾਰੇ ਪੂਰਨ ਜਾਨਣਾ।

5. ਅਸੰਸਕ੍ਤਿ—ਸਿੱਧੀ ਆਦਿਕ ਸ਼ਕਤੀਆਂ ਤੋਂ ਮਨ ਦੀ ਉਪਰਾਮਤਾ। ਰਿੱਧੀਆਂ ਸਿੱਧੀਆਂ ਵਾਸਤੇ ਮਨ ਦੀ ਉਦਾਸੀ ਲਈ ਨਾਮ ਜਪਣਾ।

6. ਪਰਾਰਥੰਭਾਵਿਨੀ—ਪਰਮਾਤਮਾ ਤੋਂ ਭਿੰਨ ਹੋਰ ਵੀਚਾਰਾਂ ਦਾ ਮਿਟ ਜਾਣਾ, ਪ੍ਰਭੂ ਤੋਂ ਬਿਨਾਂ ਮਨ ਵਿਚ ਹੋਰ ਕਿਸੇ ਦੀ ਭੀ ਯਾਦ ਨੂੰ ਮਿਟਾ ਦੇਣ ਦੀ ਭਾਵਨਾ ਰੱਖ ਕੇ ਉਪਾਸਨਾ ਕਰਨੀ।

7. ਤੁਰਯੰਗਾ—ਤੁਰੀਆ ਪਦ, ਚੌਥੇ ਪਦ ਦੀ ਪ੍ਰਾਪਤੀ, ਹਠਯੋਗ ਪ੍ਰਦੀਪਿਕਾ।

ਇਨ੍ਹਾਂ ਸਾਰੀਆਂ ਪਦਵੀਆਂ ਤੋਂ ਭੀ ਉੱਚੀ ਇਕ ਹੋਰ ਪਦਵੀ ਹੈ, ਜੋ ਮਸਕੀਨ ਜੀ ਨੂੰ ਪਰਮਾਤਮਾ ਵੱਲੋਂ ਸਮਰਪਿਤ ਹੋਈ। ਉਸ ਦਾ ਵੇਰਵਾ ਤੇ ਵਿਆਖਿਆ ਧੰਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੇਖਣ ਤੇ ਵੀਚਾਰ ਵਿਚ ਆਇਆ ਹੈ। ਸਿਰਫ਼ ਪ੍ਰਭੂ ਦਾ ਨਾਮ ਜਪਣਾ, ਕਿਸੇ ਭੀ ਆਸਾ ਨੂੰ ਮੁਖ ਨਾ ਰੱਖ ਕੇ ਨਾਮ ਜਪਣਾ, ਮੇਰੇ ਆਪਣੇ ਅਨੁਭਵ ਵਿਚ ਜੇ ਇਹ ਨਾ ਆਇਆ ਹੁੰਦਾ ਤਾਂ ਮੈਂ ਇਹ ਲਿਖਣ ਦੀ ਹਿੰਮਤ ਭੀ ਨਹੀਂ ਕਰਨੀ ਸੀ। ਗੁਰਬਾਣੀ ਵਿਚ ਸਾਰੇ ਹੀ ਗੁਰੂ ਸਾਹਿਬਾਨ ਨੇ ਸਿਰਫ਼ ਇਕ ਨਾਮ ਨੂੰ ਹੀ ਮੁਖ ਰੱਖ ਕੇ ਜਪ ਕਰਨ ਦੀ ਸਿੱਖਿਆ ਦਿੱਤੀ ਹੈ। ਮਸਕੀਨ ਜੀ ਨੇ ਭੀ ਕਿਹਾ ਹੈ ਕਿ ਪਰਮਾਤਮਾ ਦਾ

ਮੇਲ ਤੇ ਨਾਮ ਦੀ ਪ੍ਰਾਪਤੀ ਉਨ੍ਹਾਂ ਨੂੰ ਹੀ ਹੋਈ ਹੈ ਜਿਨ੍ਹਾਂ ਦੇ ਮਨ ਵਿਚ ਉਪਰਲੀਆਂ ਕੋਈ ਭੀ ਤ੍ਰਿਸ਼ਨਾਵਾਂ ਨਹੀਂ ਸਨ। ਅਗਰ ਮਨ ਵਿਚ ਤ੍ਰਿਸ਼ਨਾ ਨੂੰ ਮੁਖ ਰੱਖ ਕੇ ਹੀ ਜਪ ਕਰਨਾ ਹੈ, ਫਿਰ ਤਾਂ ਇਹ ਵਪਾਰ ਤੋਂ ਬਗ਼ੈਰ ਹੋਰ ਕੁਝ ਰਹਿ ਨਹੀਂ ਜਾਂਦਾ। ਵਪਾਰ ਵਿਚ ਕੁਝ ਲੈਣਾ ਹੁੰਦਾ ਹੈ ਤੇ ਉਸ ਦੇ ਬਦਲੇ ਕੁਝ ਦੇਣਾ ਹੁੰਦਾ ਹੈ। ਪ੍ਰਭੂ ਵਪਾਰੀ ਨਹੀਂ ਹੈ, ਪ੍ਰਭੂ ਕਰਤਾਰ ਹੈ, ਜੋ ਸਭ ਕੁਝ ਦਾ ਮਾਲਕ ਹੈ, ਅੰਤਰਜਾਮੀ ਹੈ, ਵਿਆਪਕ ਹੈ, ਸਭ ਦੇ ਕਰਮਾਂ ਨੂੰ ਜਾਨਣ ਵਾਲਾ ਹੈ, ਸਮਰੱਥ ਹੈ। ਉਹ ਆਪਣਾ ਅਨੁਭਵ ਉਸ ਨੂੰ ਦਿੰਦਾ ਹੈ, ਜਿਸ ਉੱਪਰ ਉਹ ਆਪਣੇ ਆਪ ਮਿਹਰ ਕਰਦਾ ਹੈ ਜਾਂ ਜਿਸ ਨੂੰ ਉਹ ਆਪਣੇ ਨਾਮ ਦੇ ਕਾਬਲ ਸਮਝਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਦਾ ਇਕ ਸ਼ਬਦ ਹੈ ਜੋ ਸਰੋਤਿਆਂ ਨੇ ਬਹੁਤ ਵਾਰ ਸੁਣਿਆ ਹੋਵੇਗਾ:

**ਜਪਹੁ ਤ ਏਕੋ ਨਾਮਾ॥**<br>
**ਅਵਰਿ ਨਿਰਾਫਲ ਕਾਮਾ॥** *(ਪੰਨਾ 728)*

ਗਉੜੀ ਰਾਗ ਵਿਚ ਕਬੀਰ ਜੀ ਦਾ ਇਕ ਸ਼ਬਦ ਹੈ:

**ਜਬ ਲਗੁ ਘਟ ਮਹਿ ਦੂਜੀ ਆਨ॥**<br>
**ਤਉ ਲਉ ਮਹਲਿ ਨ ਲਾਭੈ ਜਾਨ॥** *(ਪੰਨਾ 345)*

***ਭਾਵਾਰਥ:*** ਜਦ ਤਕ ਤੇਰੇ ਮਨ ਵਿਚ ਦੂਸਰੀਆਂ ਤ੍ਰਿਸ਼ਨਾਵਾਂ ਤੇ ਹੋਰ ਬਹੁਤ ਸਾਰੀਆਂ ਇੱਛਾਵਾਂ ਚੱਲ ਰਹੀਆਂ ਹਨ, ਤੂੰ ਪਰਮਾਤਮਾ ਦਾ ਮਹਿਲ ਨਹੀਂ ਪਾ ਸਕੇਂਗਾ, ਪਰਮਾਤਮਾ ਦੇ ਮਹਿਲ ਵਿਚ ਪ੍ਰਵੇਸ਼ ਨਹੀਂ ਹੋ ਸਕੇਂਗਾ।

ਮਸਕੀਨ ਜੀ ਦੀ ਮਹਿਮਾ ਮੇਰੇ ਸ਼ਬਦਾਂ ਵਿਚ ਨਹੀਂ ਆਉਂਦੀ। ਜਿਸ ਤਰ੍ਹਾਂ ਪਰਮਾਤਮਾ ਦੀ ਮਹਿਮਾ ਨਾ ਕੋਈ ਲਿਖ ਸਕਿਆ ਹੈ, ਤੇ ਨਾ ਹੀ ਲਿਖ ਸਕੇਗਾ, ਏਸੇ ਤਰ੍ਹਾਂ ਹੀ ਮਹਾਤਮਾ, ਗੁਰੂ ਸਾਹਿਬਾਨ, ਸੰਤ-ਜਨ, ਭਗਤ-ਜਨ ਹਨ, ਇਨ੍ਹਾਂ ਦੀ ਮਹਿਮਾ, ਉਪਮਾ ਭੀ ਕਿਸੇ ਦੀ ਕਥਨੀ ਵਿਚ ਨਹੀਂ ਆ ਸਕਦੀ। ਦਾਸ ਨੇ ਭੀ ਥੋੜੀ ਜਿਹੀ ਹਿੰਮਤ ਕੀਤੀ ਹੈ, ਪਰ ਮੈਂ ਖਿਮਾ ਦਾ ਜਾਚਕ ਹਾਂ, ਆਪਣੀ ਨਿਮਾਣੀ ਜਿਹੀ ਬੁੱਧੀ ਨਾਲ ਜੋ ਥੋੜੇ ਜਿਹੇ ਸ਼ਬਦਾਂ ਵਿਚ ਮਸਕੀਨ ਜੀ ਦੀ ਇਸ ਪੁਸਤਕ ਦੀ ਭੂਮਿਕਾ ਲਿਖ ਸਕਿਆ ਹਾਂ। ਪਰਮਾਤਮਾ ਸਾਰਿਆਂ ਨੂੰ ਐਸੀ ਉੱਚੀ ਬੁੱਧੀ ਦੀ ਬਖ਼ਸ਼ਿਸ਼ ਕਰੇ, ਜਿਸ ਤਰ੍ਹਾਂ ਦੀ ਨਿਰਮਲ ਬੁੱਧ ਪੰਥ ਰਤਨ ਮਸਕੀਨ ਜੀ ਨੂੰ ਬਖ਼ਸ਼ ਕੇ ਨਿਹਾਲੋ-ਨਿਹਾਲ ਕੀਤਾ ਹੈ।

**ਮੇਵਾ ਸਿੰਘ ਗਰੇਵਾਲ**<br>
(ਬਣਜਾਰਾ)<br>
7485-123 SURREY, B.C. V3W-9N1<br>
Phone : #604-594-2624

# ਹਾਜਿਰ ਹਜੂਰਿ ਖੁਦਾਇ - 1

ਬੇਸੁਮਾਰ ਅਥਾਹ ਅਗਨਤ ਅਤੋਲੈ ॥
ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥

*(ਗਉੜੀ ਸੁਖਮਨੀ ਮ: ੫, ਪੰਨਾ 292)*

ਬੁਨਿਆਦੀ ਗੱਲ, ਸਾਰੇ ਕਥਾ ਕੀਰਤਨ, ਸੇਵਾ ਸਿਮਰਨ, ਦਾਨ ਪੁੰਨ, ਇਸ ਦਾ ਜੋ ਸਾਰ ਤੱਤ ਹੈ, ਉਹ ਮੈਂ ਤੁਹਾਡੇ ਸਾਹਮਣੇ ਰੱਖ ਰਿਹਾ ਹਾਂ। ਸੁਣਨਾ ਸੁਣਾਉਣਾ, ਦਾਨ ਪੁੰਨ, ਸੇਵਾ, ਇਸ ਸਭ ਕੁਝ ਨੂੰ ਬਾਣੀ ਨੇ ਇਸ ਤਰ੍ਹਾਂ ਤਸ਼ਬੀਹ ਦਿੱਤੀ ਹੈ, ਜਿਵੇਂ ਇਹ ਬੀਜ ਹੈ, ਫਲ ਨਹੀਂ ਹੈ। ਮਿੱਠੇ ਤੋਂ ਮਿੱਠੇ ਫਲਾਂ ਦਾ ਬੀਜ ਭੀ ਕੌੜਾ ਹੁੰਦਾ ਹੈ। ਸੁੰਦਰ ਤੋਂ ਸੁੰਦਰ ਫੁੱਲਾਂ ਦਾ ਬੀਜ ਭੀ ਕਰੂਪ ਹੁੰਦਾ ਹੈ। ਫੁੱਲ ਦਾ ਬੀਜ ਸੁੰਦਰ ਨਹੀਂ ਹੁੰਦਾ। ਕਿਸੇ ਭੀ ਫੁੱਲ ਦਾ ਬੀਜ ਲੈ ਲਵੋ, ਉਹ ਸੁੰਦਰ ਨਹੀਂ ਹੈ। ਫੁੱਲ ਕੋਮਲ ਹੈ, ਬੀਜ ਕਠੋਰ ਹੈ। ਫੁੱਲ ਸੁੰਦਰ ਹੈ, ਬੀਜ ਕਰੂਪ ਹੈ। ਇਸੇ ਤਰੀਕੇ ਨਾਲ ਜੋ ਫਲਾਂ ਦਾ ਬੀਜ ਹੈ, ਉਸ ਵਿਚ ਮਿਠਾਸ ਨਹੀਂ, ਮਿਠਾਸ ਫਲ ਵਿਚ ਹੈ। ਕੋਈ ਦਾਨ ਕਰ ਰਿਹੈ, ਕੋਈ ਪੁੰਨ ਕਰ ਰਿਹੈ, ਕੋਈ ਸੇਵਾ ਕਰ ਰਿਹੈ, ਕੋਈ ਤੀਰਥਾਂ ਦਾ ਰਟਨ ਕਰ ਰਿਹੈ, ਕੋਈ ਮੰਦਰ, ਮਸਜਿਦ, ਗੁਰਦੁਆਰੇ ਜਾ ਰਿਹੈ, ਇਹ ਸਭ ਬੀਜ ਰੂਪ ਹੈ, ਰਸ ਕੋਈ ਨਹੀਂ, ਕਿਉਂਕਿ ਬੀਜ ਵਿਚ ਰਸ ਕੋਈ ਨਹੀਂ। ਬੀਜ ਨੂੰ ਖਾਈਏ ਤਾਂ ਕੌੜਾ ਹੈ। ਦਾਨ ਭੀ ਕਰ ਰਿਹੈ, ਪੁੰਨ ਭੀ ਕਰ ਰਿਹੈ। ਸ਼ਾਇਦ ਥੱਕਦਾ ਭੀ ਹੈ, ਟੁੱਟਦਾ ਭੀ ਹੈ, ਇਸ ਸਭ ਕੁਝ ਨੂੰ ਕਰਮ-ਕਾਂਡ ਕਹਿੰਦੇ ਹਨ। ਸਰੀਰ ਜੋ ਕੁਝ ਭੀ ਕਰੇਗਾ, ਕਰਮ ਹੈ ਅਤੇ ਕਰਮ ਬੀਜ ਹੈ ਤੇ ਇਸ ਬੀਜ ਦਾ ਫਲ ਕੀ ਹੈ ? ਕਰਮ ਬੀਜ ਹੈ, ਫਲ ਗਿਆਨ ਹੈ। ਗਿਆਨ ਤੋਂ ਮੁਰਾਦ ਕਿਧਰੇ ਅਕਸ਼ਰੀ ਗਿਆਨ ਨਾ ਲੈ ਲੈਣਾ। ਅਨੁਭਵੀ ਗਿਆਨ ਜੋ ਕਰਮ-ਕਾਂਡ ਦੇ ਬੀਜ ਤੋਂ ਪੈਦਾ ਹੁੰਦੈ। ਕਿਸੇ ਭੀ ਕਰਮ-ਕਾਂਡ ਵਿਚ ਰਸ ਨਹੀਂ, ਚਾਹੇ ਕੋਈ ਤੀਰਥਾਂ 'ਤੇ ਜਾ ਰਿਹੈ, ਚਾਹੇ ਕੋਈ ਪਾਠ ਪੂਜਾ ਕਰ ਰਿਹੈ। ਇਸ ਦਾ ਇਹ ਮਤਲਬ ਨਹੀਂ ਕਿ ਜੇਕਰ ਬੀਜ ਕਰੂਪ ਹੈ ਤਾਂ ਸਾੜ ਦੇਈਏ, ਗਾਲ ਦੇਈਏ, ਪਰ੍ਹੇ ਸੁੱਟ ਦੇਈਏ। ਨਹੀਂ, ਬੀਜ ਕਠੋਰ ਜ਼ਰੂਰ ਹੈ, ਪਰ ਕੋਮਲਤਾ ਉਸੇ ਵਿੱਚੋਂ ਹੀ ਪ੍ਰਗਟ ਹੁੰਦੀ ਹੈ। ਬੀਜ ਕੌੜਾ

ਜ਼ਰੂਰ ਹੈ, ਪਰ ਮਿਠਾਸ ਉਸੇ ਵਿੱਚੋਂ ਹੀ ਪ੍ਰਗਟ ਹੁੰਦੀ ਹੈ। ਬੀਜ ਕਰੂਪ ਜ਼ਰੂਰ ਹੈ, ਪਰ ਸੁਹੱਪਣ ਉਸੇ ਵਿੱਚੋਂ ਹੀ ਪ੍ਰਗਟ ਹੁੰਦੈ:

ਫਲ ਕਾਰਨ ਫੂਲੀ ਬਨਰਾਇ ॥
ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥੩॥

*(ਭੈਰਉ ਰਵਿਦਾਸ ਜੀ, ਪੰਨਾ 1167)*

ਗਿਆਨ ਤਕ ਪਹੁੰਚੇ ਹੋਏ ਅਨੁਭਵੀ ਪੁਰਸ਼ ਨੂੰ ਕਰਮ-ਕਾਂਡ ਦੀ ਲੋੜ ਨਹੀਂ ਰਹਿੰਦੀ ਅਤੇ ਬਹੁਤੇ ਕਰਮ-ਕਾਂਡੀ ਉਸ ਨੂੰ ਨਾਸਤਿਕ ਭੀ ਕਹਿ ਸਕਦੇ ਹਨ, ਬਈ ਇਹ ਤਾਂ ਕਰਮ-ਕਾਂਡ ਕਰਦਾ ਹੀ ਨਹੀਂ। ਹੁਣ ਕੌਣ ਦੱਸੇ ਕਿ ਬੀਜ ਫਲ ਬਣ ਗਿਐ। ਬੀਜ ਦੀ ਕੁੜੱਤਣ ਮਿਠਾਸ ਵਿਚ ਬਦਲ ਗਈ ਹੈ। ਬੀਜ ਦੀ ਸਖ਼ਤੀ ਕੋਮਲਤਾ ਵਿਚ ਬਦਲ ਗਈ ਹੈ। ਬੀਜ ਦਾ ਕਰੂਪਪੁਣਾ ਸੁਹੱਪਣ ਵਿਚ ਬਦਲ ਗਿਆ ਹੈ। ਮੈਂ ਅਰਜ਼ ਕਰਾਂ, ਇਕ ਬੁਨਿਆਦੀ ਨੁਕਤਾ ਮੈਂ ਇਸ ਵਾਸਤੇ ਰੱਖ ਰਿਹਾ ਹਾਂ, ਕਿਉਂਕਿ ਤਿੰਨ ਦਿਨ ਦੀ ਆਪ ਦੀ ਬੜੀ ਮਿਹਨਤ ਹੈ। ਆਪ ਦੂਰ ਦੂਰ ਤੋਂ ਚੱਲ ਕੇ ਆਏ ਹੋ। ਭਾਵੇਂ ਦਸ ਫ਼ੀਸਦੀ ਸੰਗਤ ਇਥੇ ਅਲਵਰ ਦੀ ਹੈ, ਬਾਕੀ ਸਭ ਬਾਹਰੋਂ ਆਏ ਹਨ, ਦੂਰ ਦੂਰ ਤੋਂ ਚੱਲ ਕੇ ਆਏ ਹਨ, ਸਫ਼ਰ ਕਰ ਕੇ ਆਏ ਹਨ, ਸਮਾਂ ਖ਼ਰਚ ਕਰ ਕੇ ਆਏ ਹਨ, ਪੈਸਾ ਖ਼ਰਚ ਕਰ ਕੇ ਆਏ ਹਨ, ਵਕਤ ਖ਼ਰਚ ਕਰ ਕੇ ਆਏ ਹਨ। ਇਕ ਬੁਨਿਆਦੀ ਗੱਲ, ਉਹ ਆਪ ਜ਼ਰੂਰ ਲੈ ਜਾਉ, ਇਸ ਵਾਸਤੇ ਮੈਂ ਬਿਆਨ ਕਰ ਰਿਹਾ ਹਾਂ, ਕਿਉਂਕਿ ਗੁਰੂ ਨੇ ਮੈਨੂੰ ਢੰਡੋਰਚੀ ਬਣਾਇਐ, ਹੋਰ ਮੈਨੂੰ ਕੋਈ ਕੰਮ ਨਹੀਂ ਹੈ, ਸਿਰਫ਼ ਗੁਰੂ ਦਾ ਢੰਡੋਰਾ ਦੇਈਦਾ ਹੈ। ਜੋ ਢੰਡੋਰਚੀ ਹੁੰਦੈ, ਉਸ ਦੀ ਉਪਜੀਵਕਾ ਢੰਡੋਰੇ ਨਾਲ ਚੱਲਦੀ ਹੈ, ਬਸ, ਆਪਣੀ ਉਪਜੀਵਕਾ ਭੀ ਢੰਡੋਰੇ ਨਾਲ ਚੱਲਦੀ ਹੈ। ਸਤਿਗੁਰੂ ਦਾ ਢੰਡੋਰਾ ਦੇਣੈ, ਸਤਿਗੁਰ ਦੀ ਗੱਲ ਕਰਨੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਐਸਾ ਫ਼ੁਰਮਾਨ ਹੈ ਕਿ ਇਹ ਸਾਰਾ ਆਕਾਸ਼, ਜੋ ਕੁਝ ਭੀ ਇਨ੍ਹਾਂ ਅੱਖਾਂ ਨਾਲ ਵੇਖਦੇ ਹਾਂ, ਜੜ੍ਹ ਹੈ, ਚੇਤਨ ਹੈ, ਸੂਖਸ਼ਮ ਹੈ, ਅਸਥੂਲ ਹੈ, ਸ਼ਬਦ ਤੋਂ ਆਇਐ, ਆਵਾਜ਼ ਤੋਂ ਆਇਐ ਅਤੇ ਐਸਾ ਕੇਵਲ ਗੁਰੂ ਨਾਨਕ ਨੇ ਹੀ ਨਹੀਂ ਆਖਿਆ, ਲਗਭਗ ਸਾਰੇ ਹੀ ਅਵਤਾਰੀ ਪੁਰਸ਼ਾਂ ਨੇ ਆਖਿਐ। ਇਹ ਸਾਰਾ ਬ੍ਰਹਿਮੰਡ ਸ਼ਬਦ ਤੋਂ ਆਇਐ। ਜੇਕਰ ਸ਼ਬਦ ਤੋਂ ਆਇਐ ਤਾਂ ਜਿੱਥੋਂ ਆਇਐ, ਉਸੇ ਵਿਚ ਹੀ ਪ੍ਰਵੇਸ਼ ਕਰਨੈ, ਤਾਂ ਕਿਸ ਤਰ੍ਹਾਂ ਕਰੇ ? ਅਕਸਰ ਘਰ ਦੇ ਜਿਸ ਦਰਵਾਜ਼ੇ ਤੋਂ ਬਾਹਰ ਆਈਦਾ ਹੈ, ਉਸੇ ਹੀ ਦਰਵਾਜ਼ੇ ਤੋਂ ਅੰਦਰ ਪ੍ਰਵੇਸ਼ ਕਰੀਦਾ ਹੈ। ਇਵੇਂ ਹੀ ਜੇਕਰ ਸ਼ਬਦ ਤੋਂ ਬ੍ਰਹਿਮੰਡ ਬਾਹਰ ਆਇਐ, ਤਾਂ ਸ਼ਬਦ ਕਰਕੇ ਹੀ ਅੰਦਰ ਪ੍ਰਵੇਸ਼ ਮਿਲੇਗਾ:

ਉਤਪਤਿ ਪਰਲਉ ਸਬਦੇ ਹੋਵੈ ॥
ਸਬਦੇ ਹੀ ਫਿਰਿ ਓਪਤਿ ਹੋਵੈ ॥ *(ਮਾਝ ਮਹਲਾ ੩, ਪੰਨਾ 117)*

ਇਹ ਉੱਤਪਤੀ, ਪਸਾਰਾ ਸ਼ਬਦ ਤੋਂ ਹੋਇਐ ਤਾਂ ਨਿਵਾਸ ਭੀ ਸ਼ਬਦ ਦੁਆਰਾ ਹੀ ਮਿਲੇਗਾ। ਸ਼ਬਦ ਆਉਣ ਜਾਣ ਦਾ ਇਕ ਜ਼ਰੀਆ ਹੈ। ਜਿਵੇਂ ਇਕ ਘਰ ਦਾ ਦਰਵਾਜ਼ਾ ਹੈ, ਦਰਵਾਜ਼ੇ ਰਾਹੀਂ ਬਾਹਰ ਜਾਣੈ, ਦਰਵਾਜ਼ੇ ਰਾਹੀਂ ਅੰਦਰ ਆਣੈ, ਆਣੈ ਜਾਣੈ। ਸ਼ਬਦ ਦੁਆਰ ਹੈ। ਸ਼ਬਦ ਦਰਵਾਜ਼ਾ ਹੈ। ਜੇਕਰ ਪਰਮਾਤਮਾ ਨੂੰ ਘਰ ਮੰਨ ਲਈਏ ਤਾਂ ਫਿਰ ਸ਼ਬਦ ਨੂੰ ਦਰ ਮੰਨਣਾ ਪਵੇਗਾ। ਸ਼ਬਦ ਦਰ ਹੈ, ਬੁਨਿਆਦੀ ਨੁਕਤਾ ਝੋਲੀ ਵਿਚ ਪਾਉਣਾ। ਜੇਕਰ ਪਰਮਾਤਮਾ ਪ੍ਰਕਾਸ਼ ਹੈ ਤਾਂ ਸ਼ਬਦ ਆਵਾਜ਼ ਹੈ, ਧੁਨੀ ਹੈ। ਪਰਮ ਪਿਤਾ, ਉਹ ਪ੍ਰਕਾਸ਼ਮਾਨ ਹੈ। ਇਹ ਘਰ ਹੈ, ਸਾਰੀ ਮਖ਼ਲੂਕ ਦਾ ਘਰ ਹੈ; ਪਰ ਦਰ, ਦਰ ਸ਼ਬਦ ਹੈਂ। ਇਸਲਾਮ ਦੀ ਬਾਣੀ, ਈਸਾਈਅਤ ਦੇ ਜਨਮ-ਦਾਤਾ ਇਹ ਭੀ ਕਹਿੰਦੇ ਹਨ ਕਿ ਜਗਤ, ਲਾਗੋਸ ਨਾਮ ਦੀ ਧੁਨੀ ਤੋਂ, ਕੁਨ ਨਾਮ ਦੀ ਧੁਨੀ ਤੋਂ ਆਇਐ। ਅਰਬ ਦੇ ਸੰਤ ਜਨਾਂ ਦੀ ਗੱਲ ਕਰੀਏ। ਰਾਜਸਥਾਨ ਵਿਚ ਚੰਗੀ ਚੋਖੀ ਗਿਣਤੀ ਹੈ ਜੈਨੀਆਂ ਦੀ। ਥੋੜ੍ਹੇ ਦਿਨ ਹੋਏ ਸਰਬ ਧਰਮ ਸੰਮੇਲਨ ਭੀ ਹੋਇਆ ਸੀ, ਦਾਸ ਨੂੰ ਭੀ ਬੁਲਾਇਆ ਸੀ ਐਤਕੀਂ। ਉਹ ਕਹਿੰਦੇ ਰਹੇ ਕਿ ਜਦ ਇਹ ਸਮਾਗਮ ਹੋਵੇਗਾ ਸਾਨੂੰ ਦੱਸਣਾ, ਅਸੀਂ ਸਾਰੇ ਆਵਾਂਗੇ। ਅਸੀਂ ਗੁਰੂ ਨਾਨਕ ਦੀ ਬਾਣੀ ਸੁਣਨਾ ਚਾਹੁੰਦੇ ਹਾਂ। ਸਾਨੂੰ ਬੜਾ ਬੋਧ ਮਿਲਿਐ। ਜੈਨ ਧਰਮ ਦੇ ਬਾਨੀ ਸਵਾਮੀ ਮਹਾਂਬੀਰ, ਉਹ ਕਹਿੰਦੇ ਹਨ ਕਿ ਇਹ ਸਾਰਾ ਬ੍ਰਹਿਮੰਡ ਸ਼ਬਦ ਤੋਂ ਆਇਐ। ਉਪਨਿਸ਼ਦਾਂ ਦੇ ਰਿਸ਼ੀ ਭੀ ਐਸਾ ਹੀ ਕਹਿੰਦੇ ਹਨ। ਵੈਦਿਕ ਰਿਸ਼ੀ, ਸ਼ਬਦ ਦੱਸਦੇ ਹਨ। ਉਪਨਿਸ਼ਦਾਂ ਦੇ ਰਿਸ਼ੀ 'ਓਮ' ਦੱਸਦੇ ਹਨ। ਓਮ ਬ੍ਰਹਿਮੰਡ ਦੀ ਧੁਨੀ ਹੈ। ਇਸ ਤੋਂ ਜਗਤ ਹੋਇਐ। ਮਹਾਂਬੀਰ ਕਹਿੰਦੇ ਹਨ ਕਿ ਓਂਕਾਰ ਬ੍ਰਹਿਮੰਡ ਦੀ ਧੁਨੀ ਹੈ, ਇਸੇ ਤੋਂ ਜਗਤ ਆਇਐ।

ਚਲੋ, ਇਹ ਤਾਂ ਜਗਤ ਦੇ ਬੇਸ਼ਤਰ ਮਹਾਂਪੁਰਸ਼ਾਂ ਦਾ ਕਹਿਣਾ ਹੈ। ਪਰ ਮੈਂ ਅਰਜ਼ ਕਰਾਂ, ਇਕ ਮਹਾਂਪੁਰਸ਼ ਜੋ ਕਹੇਗਾ, ਦੂਸਰਾ ਮਹਾਂਪੁਰਸ਼ ਉਸ ਤੋਂ ਉਲਟ ਨਹੀਂ ਕਹਿ ਸਕਦਾ। ਜੇ ਉਲਟ ਕਹਿ ਰਿਹੈ ਤਾਂ ਉਹ ਮਹਾਂਪੁਰਸ਼ ਗ਼ਲਤ ਹੈ ਅਤੇ ਜਿਹੜਾ ਗ਼ਲਤ ਹੈ, ਉਸ ਨੂੰ ਮਹਾਂਪੁਰਸ਼ ਕਹਿਣ ਦੀ ਲੋੜ ਭੀ ਨਹੀਂ। ਸੋ ਕਹਿੰਦੇ ਹਨ ਕਿ ਸੌ ਸਿਆਣੇ ਇੱਕੋ ਮਤਿ। ਸੌ ਸਿਆਣੇ ਇਕ ਸੱਚਾਈ ਬਿਆਨ ਕਰਨਗੇ ਜਾਂ ਇਕ ਸਿਆਣਾ ਇਕ ਸੱਚਾਈ ਬਿਆਨ ਕਰੇਗਾ ਤੇ ਨੜਿੰਨ੍ਹਵੇਂ ਸਹਿਮਤ ਹੋ ਜਾਣਗੇ। ਕਹਿੰਦੇ ਹਨ, ਸੌ ਸਿਆਣਿਆਂ ਦਾ ਸਹਿਮਤ ਹੋਣਾ ਸੁਭਾਵਕ ਹੈ। ਦੋ ਮੂਰਖਾਂ ਦਾ ਮੇਲ ਨਾ ਹੋਣਾ, ਆਪਸ ਵਿਚ ਸਹਿਮਤ ਨਾ ਹੋਣਾ, ਇਹ ਭੀ ਮੂਰਖਤਾ ਦਾ ਸੁਭਾਉ ਹੈ। ਕਾਰਨ, ਮੂਰਖ ਸੁਣਦਾ ਨਹੀਂ।

ਇਕ ਬੋਲ ਰਿਹੈ, ਦੂਸਰਾ ਮੂਰਖ ਸੁਣਦਾ ਨਹੀਂ। ਉਹ ਇਹੀ ਸੋਚ ਰਿਹੈ ਕਿ ਇਹ ਚੁੱਪ ਕਰੇ ਤਾਂ ਮੈਂ ਬੋਲਾਂ। ਨਹੀਂ ਸੁਣਦਾ, ਮੂੜ੍ਹ ਸੁਣਾਨ ਵਿਚ ਹੀ ਰਸ ਲੈਂਦਾ ਹੈ। ਕਹਿੰਦੇ ਹਨ ਮਨ ਤਾਂ ਸਦਾ ਹੀ ਬੋਲਦਾ ਹੈ। ਮਨ ਨੂੰ ਖ਼ੁਸ਼ੀ ਮਿਲਦੀ ਹੈ ਵਕਤਾ ਬਣਨ ਵਿਚ, ਮਨ ਹਰ ਵਕਤ ਬੋਲ ਰਿਹੈ। ਮੈਂ ਬੇਅਦਬੀ ਨਾ ਕਰਾਂ, ਆਪ ਇਤਨੇ ਸਾਰੇ ਬੈਠੇ ਹੋ, ਕੁਝ ਨਾ ਕੁਝ ਤਾਂ ਮਨ ਹਰ ਇਕ ਦਾ ਬੋਲ ਰਿਹੈ। ਇਹ ਨਹੀਂ ਚੁੱਪ ਕਰਦਾ। ਭਾਵੇਂ ਕੀਰਤਨ ਦੇ ਰਾਹੀਂ ਗੁਰੂ ਨਾਨਕ ਪਏ ਬੋਲਦੇ ਹਨ, ਪਾਠ ਦੇ ਰਾਹੀਂ ਗੁਰੂ ਅਰਜਨ ਦੇਵ ਜੀ ਪਏ ਬੋਲਦੇ ਹਨ, ਸ਼ਬਦਾਂ ਦੇ ਰਾਹੀਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਵਾਜ਼ ਪਈ ਗੂੰਜਦੀ ਹੈ, ਪਰ ਮਨ ਆਪਣੇ ਹੀ ਬੋਲ ਸੁਣਾਈ ਜਾ ਰਿਹਾ ਹੈ। ਮਨ ਸੁਣਦਾ ਨਹੀਂ, ਮਨ ਸੁਣਾਂਦੈ। ਸੁਣਨ ਵਿਚ ਰੁਚੀ ਨਹੀਂ ਇਸ ਦੀ। ਮਨ ਖ਼ਾਮੋਸ਼ ਹੋ ਜਾਏ ਤਾਂ ਮਨ ਦੀ ਖ਼ਾਮੋਸ਼ੀ ਨੂੰ ਸਮਾਧੀ ਕਹਿੰਦੇ ਹਨ। ਮਨ ਖ਼ਾਮੋਸ਼ ਹੋਏਗਾ ਬਸ਼ਰਤੇ ਕਿ ਇਹ ਸੁਣੇ। ਸੁਣਨਾ ਧਿਆਨਪੂਰਬਕ ਹੋਵੇਗਾ। ਸੋ ਧਰਮ ਦੀ ਸਾਰੀ ਸਾਧਨਾ ਧਿਆਨ-ਸਾਧਨਾ ਹੈ। ਸਾਰੇ ਧਰਮ-ਕਾਂਡ ਦਾ ਆਖ਼ਰ ਨਿਚੋੜ ਹੈ—ਧਿਆਨ ਦੀ ਇਕਾਗਰਤਾ। ਪਰ ਇਸ ਦਾ ਖ਼ੁਲਾਸਾ ਕਰਨ ਤੋਂ ਪਹਿਲੇ ਮੈਂ ਅਰਜ਼ ਕਰਾਂ : ਇਹ ਠੀਕ ਹੈ ਕਿ ਸ਼ਬਦ ਦੇ ਰਾਹੀਂ ਜਗਤ ਆਇਐ, ਸ਼ਬਦ ਦੇ ਰਾਹੀਂ ਹੀ ਪ੍ਰਵੇਸ਼ ਹੋਵੇਗਾ। ਸ਼ਬਦ ਨੂੰ ਕੋਈ ਓਮ ਕਹਿੰਦੈ। ਮਹਾਂਬੀਰ ਕਹਿੰਦੇ ਹਨ—ਓਮਕਾਰ ਹੈ। ਗੁਰੂ ਨਾਨਕ ਜੀ ਕਹਿੰਦੇ ਹਨ—ਓਅੰਕਾਰ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ—ਓਅੰਕਾਰ। ਭਗਤ ਕਬੀਰ ਜੀ ਕਹਿੰਦੇ ਹਨ—ਓਅੰਕਾਰ। ਤੇ ਜਿਹੜੇ ਕਦੀ ਸ਼ਬਦਾਂ ਦੀ ਗਹਿਰਾਈ ਵਿਚ ਗਏ ਹਨ ਅਤੇ ਸ਼ਬਦ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਹੈ ਤਾਂ ਉਥੇ ਆਵਾਜ਼ ਦੀ, ਸ਼ਬਦ ਦੀ ਬੜੀ ਮਹਿਮਾ ਹੈ।

ਨੱਬੇ ਫ਼ੀਸਦੀ ਜੋ ਕੁਝ ਭੀ ਸਾਡੇ ਸਰੀਰ ਵਿਚ ਜਾਂਦੈ, ਉਹ ਮੂੰਹ ਦੇ ਰਾਹੀਂ ਜਾਂਦੈ। ਸਾਡਾ ਸਰੀਰ ਜੋ ਬਣਿਐ, ਠੀਕ ਹੈ ਕਿ ਉਸ ਨੂੰ ਸੂਰਜ ਦੀਆਂ ਕਿਰਨਾਂ ਭੀ ਛੂੰਹਦੀਆਂ ਹਨ, ਹੋਰ ਭੀ ਬਥੇਰਾ ਕੁਝ ਹੈ, ਜਿਸ ਨਾਲ ਸਾਨੂੰ ਜ਼ਿੰਦਗੀ ਮਿਲਦੀ ਹੈ। ਪਰ ਬਹੁਤਾਤ ਵਿਚ ਜੋ ਵਾਸਤਵਿਕ ਜੀਵਨ ਮਿਲਦੈ, ਉਹ ਨੱਬੇ ਫ਼ੀਸਦੀ ਸਾਡੇ ਮੂੰਹ ਦੇ ਰਾਹੀਂ ਹੀ ਅੰਦਰ ਜਾਂਦਾ ਹੈ। ਪਾਣੀ ਹੈ, ਤਰ੍ਹਾਂ ਤਰ੍ਹਾਂ ਦਾ ਅੰਨ ਹੈ ਜਾਂ ਪਵਨ ਹੈ, ਸੁਆਸ ਭੀ ਜ਼ਿਆਦਾ ਮੂੰਹ ਦੇ ਰਾਹੀਂ ਲੈਂਦੇ ਹਾਂ। ਨੱਬੇ ਫ਼ੀਸਦੀ ਖ਼ੁਰਾਕ ਮੂੰਹ ਦੇ ਰਾਹੀਂ ਅੰਦਰ ਜਾਂਦੀ ਹੈ ਤਾਂ ਅਸੀਂ ਜਿਊਂਦੇ ਹਾਂ, ਵਧਦੇ ਰਹਿੰਦੇ ਹਾਂ, ਸਰੀਰ ਬਣਦਾ ਰਹਿੰਦੈ ਅਤੇ ਨੱਬੇ ਫ਼ੀਸਦੀ ਅਸੀਂ ਮੂੰਹ ਦੇ ਰਾਹੀਂ ਬੋਲ ਕੇ ਬਾਹਰ ਪ੍ਰਗਟ ਹੁੰਦੇ ਹਾਂ। ਇਹ ਭੀ ਮੈਂ ਅਰਜ਼ ਕਰਾਂ ਕਿ ਅਸੀਂ ਕੀ ਹਾਂ ? ਸਾਡਾ ਬੋਲਣਾ ਦੱਸਦਾ ਹੈ ਕਿ ਅਸੀਂ ਜੋ ਵੀ ਹੋ ਸਕੇ, ਸਾਨੂੰ ਖਾਣਾ ਪਵੇਗਾ। ਸੋ ਨੱਬੇ ਫ਼ੀਸਦੀ ਜੋ ਅੰਦਰ ਜਾਂਦੈ, ਮੂੰਹ ਦੇ ਰਾਹੀਂ ਹੀ ਜਾਂਦੈ ਤੇ ਨੱਬੇ ਫ਼ੀਸਦੀ ਸਾਡੀ ਸ਼ਖ਼ਸੀਅਤ ਜੋ ਪ੍ਰਗਟ ਹੁੰਦੀ ਹੈ, ਮੂੰਹ ਰਾਹੀਂ ਹੀ ਪ੍ਰਗਟ ਹੁੰਦੀ

ਹੈ। ਕੌੜੇ ਬੋਲ ਬੋਲਣ ਵਾਲਾ ਮਨੁੱਖ ਮਹਾਨ ਨਹੀਂ ਹੁੰਦਾ, ਝੂਠ ਤੇ ਮਿਥਿਆ ਬੋਲਣ ਵਾਲਾ ਮਨੁੱਖ ਮਹਾਨ ਨਹੀਂ ਹੁੰਦਾ। ਬੋਲ ਕੇ ਚੋਟ ਪਹੁੰਚਾਉਣ ਵਾਲਾ ਮਨੁੱਖ ਤਾਂ ਪੱਥਰ ਦੀ ਤਰ੍ਹਾਂ ਹੈ। ਜਿਸ ਦੇ ਬੋਲ ਪੱਥਰ ਹਨ, ਉਹ ਖ਼ੁਦ ਵੀ ਪੱਥਰ ਹੈ; ਜਿਸ ਦੇ ਬੋਲ ਕੌੜੇ ਹਨ, ਸ਼ਾਇਦ ਉਹ ਮਿਰਚ ਹੀ ਹੈ, ਮਿਰਚ ਹੀ ਹੋਵੇਗਾ, ਮਿਰਚ ਭੀ ਕਾਹਨੂੰ ਕਹੀਏ, ਜ਼ਹਿਰ ਹੀ ਹੈ। ਮਹਾਰਾਜ ਤਾਂ ਕਹਿੰਦੇ ਹਨ:

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥**

*(ਵਾਰ ਆਸਾ, ਮ: ੧, ਪੰਨਾ 473)*

ਜਿਸਦੇ ਬੋਲ ਫਿੱਕੇ ਹਨ, ਉਹ ਸਵੈਮ ਫਿੱਕਾ ਹੈ। ਜਿਸਦੇ ਬੋਲ ਕੌੜੇ ਹਨ, ਉਹ ਖ਼ੁਦ ਜ਼ਹਿਰ ਵਿਚ ਭਰਿਆ ਹੋਇਐ। ਜਿਸ ਦੇ ਬੋਲ ਚੋਟ ਪਹੁੰਚਾਉਂਦੇ ਹਨ ਉਹ ਮਨੁੱਖ ਨਹੀਂ, ਪੱਥਰ ਹੋਵੇਗਾ। ਚਾਹੇ ਘਰੇਲੂ ਹਨ, ਚਾਹੇ ਬਾਹਰ ਦੇ, ਨੱਬੇ ਫ਼ੀਸਦੀ ਝਗੜੇ ਤਾਂ ਬੋਲ ਕੇ ਹੀ ਹੁੰਦੇ ਹਨ:

**ਬੋਲਤ ਬੋਲਤ ਬਢਹਿ ਬਿਕਾਰਾ॥** *(ਗੋਂਡ ਕਬੀਰ ਜੀ, ਪੰਨਾ 870)*

ਘਰੇਲੂ ਝਗੜਿਆਂ ਦੀ ਤਹਿ ਵਿਚ ਭੀ ਜਾਉਗੇ ਤਾਂ ਕਿਸੇ ਨੇ ਕੁਝ ਬੋਲਿਐ, ਐਸਾ ਬੋਲਿਐ, ਕਿਸੇ ਨੂੰ ਚੋਟ ਲੱਗੀ ਹੈ। ਚੋਟ ਲੱਗੀ ਤਾਂ ਤਣਾਉ, ਤਕਰਾਰ ਖੜੀ ਹੋ ਗਈ। ਜੇ ਕਿਸੇ ਨੇ ਚੋਟ ਪਹੁੰਚਾਈ ਹੈ ਤਾਂ ਅਗਲਾ ਭੀ ਚੋਟ ਪਹੁੰਚਾਉਣਾ ਚਾਹੁੰਦੈ। ਜੇ ਇਕ ਪੱਥਰ ਦੀ ਤਰ੍ਹਾਂ ਹੈ ਤਾਂ ਦੂਜਾ ਭੀ ਪੱਥਰ ਹੀ ਹੈ। ਇਹ ਤਾਂ ਕੋਈ ਵਿਰਲਾ ਹੀ ਹੈ ਕਿ ਫੁੱਲ ਹੋਵੇ ਤੇ ਪੱਥਰ ਖਾ ਕੇ ਭੀ ਆਪਣਾ ਸੁਭਾਉ ਨਾ ਛੱਡੇ। ਅਕਾਲੀ ਕੌਰ ਸਿੰਘ ਜੀ ਸ੍ਰੀਨਗਰ ਵਾਲੇ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦਾ ਤਤਕਰਾ ਲਿਖਿਐ, ਕਈ ਸਾਲ ਮਿਹਨਤ ਕਰਕੇ। ਸਰਦੀ ਗਰਮੀ ਹੋਵੇ, ਉਹ ਗਰਮ ਕੱਪੜੇ ਪਹਿਨਦੇ ਸਨ, ਕਾਲੀ ਉੱਨ ਦੇ ਕੱਪੜੇ। ਇਹ ਨਹੀਂ ਸਮਝ ਆਈ। ਭਾਵੇਂ ਲੂ ਚੱਲਦੀ ਪਈ ਹੈ ਤਾਂ ਭੀ ਉਨ੍ਹਾਂ ਦੇ ਕੱਪੜੇ ਗਰਮ ਹੁੰਦੇ ਸਨ, ਠੰਢ ਵਿਚ ਤਾਂ ਹੁੰਦੇ ਹੀ ਸਨ। ਉਨ੍ਹਾਂ ਨੂੰ ਅਕਾਲੀ ਜੀ ਕਹਿ ਕੇ ਬੁਲਾਂਦੇ ਸਨ। ਹਰ ਵਕਤ ਜੁੜੀ ਹੋਈ ਆਤਮਾ ਸੀ। ਇਕ ਦਿਨ ਕੋਈ ਮਨੁੱਖ ਉਨ੍ਹਾਂ ਦੇ ਵੀਚਾਰਾਂ ਨਾਲ ਸਹਿਮਤ ਨਾ ਹੋਇਆ। ਸ੍ਰੀਨਗਰ ਦੀ ਗੱਲ ਹੈ। ਗੁਰਦੁਆਰੇ ਤੋਂ ਬਾਹਰ ਆਏ ਤਾਂ ਉਸ ਨੇ ਗਾਲ੍ਹਾਂ ਦੀ ਬੁਛਾੜ ਸ਼ੁਰੂ ਕਰ ਦਿੱਤੀ, ਮਸਤਾਨਾ ਸਮਝ ਕੇ। ਗਰਮੀਆਂ ਦੇ ਦਿਨ ਸਨ। ਕੰਬਲ ਭੀ ਓੜਿਆ ਹੋਇਐ ਤੇ ਕੱਪੜੇ ਭੀ ਸਾਰੇ ਗਰਮ ਪਾਏ ਹੋਏ ਹਨ, ਇਹ ਤਾਂ ਕੋਈ ਪਾਗਲ ਲੱਗਦੈ। ਉਸ ਦੇ ਬੋਲ ਸੁਣ ਕੇ ਅਕਾਲੀ ਜੀ ਬਾਹਰ ਆ ਗਏ ਤਾਂ ਉਹ ਗਾਲ੍ਹਾਂ ਕੱਢਣ ਲੱਗਾ, ਕੌੜਾ ਬੋਲਣ ਲੱਗ ਪਿਆ। ਜਦ ਉਹ ਬੋਲ ਹਟਿਆ ਤਾਂ ਅਕਾਲੀ ਜੀ ਕਹਿੰਦੇ ਹਨ ਕਿ ਕੁਝ ਹੋਰ ਗੱਫਾ ਹੋਵੇ ਤਾਂ ਮੈਂ ਖੜਾ ਹਾਂ, ਨਹੀਂ ਤਾਂ ਮੈਂ ਜਾਵਾਂ। ਕੁਝ ਹੋਰ ਕਹਿਣਾ ਹੈ ਤਾਂ ਮੈਂ ਖੜਾ ਹਾਂ, ਨਹੀਂ ਤਾਂ ਮੈਂ ਜਾਵਾਂ। ਦਰਅਸਲ ਜੋ

ਬੋਲ ਸਨ, ਉਹ ਤਾਂ ਫੁੱਲ ਦੀ ਤਰ੍ਹਾਂ ਸਨ ਤੇ ਫੁੱਲ ਪੱਥਰ ਨਹੀਂ ਬਣਦੇ, ਅਕਸਰ ਫੁੱਲ ਪੱਥਰ ਨਹੀਂ ਬਣਦੇ। ਆਪਣਾ ਆਪਣਾ ਸੁਭਾਉ ਹੁੰਦੈ। ਜਿਸ ਦੇ ਬੋਲ ਚੋਟ ਪਹੁੰਚਾਉਣ, ਉਹ ਮਨੁੱਖ ਨਹੀਂ, ਪੱਥਰ ਹੈ। ਜਿਸ ਦੇ ਬੋਲਾਂ ਵਿਚ ਕੁੜੱਤਣ ਹੈ, ਉਹ ਮਨੁੱਖ ਨਹੀਂ, ਜ਼ਾਹਿਰ ਹੈ ਕਿ ਉਹ ਜ਼ਹਿਰ ਹੈ, ਜਿਹਦੇ ਬੋਲਾਂ ਵਿਚ ਫਿੱਕਾਪਣ ਹੈ, ਬੜੀ ਫਿਕਿਆਈ ਹੈ। ਮਹਾਰਾਜ ਕਹਿੰਦੇ ਹਨ, "ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ," ਫਿਰ ਸਤਿਗੁਰ ਐਸਾ ਭੀ ਕਹਿੰਦੇ ਹਨ, ਮੁਖ਼ਤਸਰ ਅਰਜ਼ ਕਰਾਂ :

**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥**

*(ਵਾਰ ਆਸਾ, ਮ: ੧, ਪੰਨਾ 473)*

ਨੱਬੇ ਫ਼ੀਸਦੀ ਮਨੁੱਖ ਆਪਣੇ ਬੋਲਾਂ ਰਾਹੀਂ ਪ੍ਰਗਟ ਹੁੰਦੇ। ਜ਼ਾਹਿਰ ਹੈ ਕਿ ਇਹ ਮਨੁੱਖ ਹੈ। ਇਹ ਮੂਰਖ ਹੈ ਕਿ ਮਨੁੱਖ ਹੈ, ਇਹ ਪੱਥਰ ਹੈ ਕਿ ਮਨੁੱਖ ਹੈ ? ਨੱਬੇ ਫ਼ੀਸਦੀ ਇਸ ਦੀ ਹੋਂਦ ਬੋਲ ਕੇ ਪ੍ਰਗਟ ਹੁੰਦੀ ਹੈ ਕਿ ਇਹ ਫੁੱਲ ਹੈ ਕਿ ਪੱਥਰ ਹੈ, ਇਹ ਕੋਮਲ ਹੈ ਕਿ ਕਠੋਰ ਹੈ। ਕੋਈ ਰਸ ਹੈ ਕਿ ਫਿਕਿਆਈ ਹੈ। ਨੱਬੇ ਫ਼ੀਸਦੀ ਮਨੁੱਖ ਦੀ ਸ਼ਖ਼ਸੀਅਤ ਬੋਲ ਕੇ ਪ੍ਰਗਟ ਹੁੰਦੀ ਹੈ ਕਿ ਇਹ ਮੂਰਖ ਹੈ ਕਿ ਸਿਆਣਾ, ਇਹ ਨਾਸਤਕ ਹੈ ਕਿ ਆਸਤਕ। ਇਹ ਧਾਰਮਕ ਹੈ ਕਿ ਅਧਾਰਮਕ। ਇਹ ਰਾਜਨੀਤਕ ਹੈ ਕਿ ਵਪਾਰੀ। ਬੋਲਣਾ ਸਭ ਕੁਝ ਦੱਸ ਦਿੰਦਾ ਹੈ। ਬੋਲ ਤੋਂ ਮਨੁੱਖ ਦੀ ਕਿਰਤ ਭੀ ਪ੍ਰਗਟ ਹੁੰਦੀ ਹੈ, ਉਸ ਦਾ ਕੰਮ ਧੰਦਾ ਭੀ ਪ੍ਰਗਟ ਹੁੰਦਾ ਹੈ। ਜਿਵੇਂ ਅਸੀਂ ਦੇਖਦੇ ਹਾਂ ਕਿ ਟਰੱਕ ਚਲਾਣ ਵਾਲਾ ਡਰਾਈਵਰ ਗਿਆਨੀ ਅਜੀਤ ਸਿੰਘ ਜਦ ਮੇਰੇ ਨਾਲ ਗੱਡੀ ਚਲਾਂਦਾ ਸੀ ਤਾਂ ਉਸ ਦਾ ਬੋਲ ਅਜੇ ਤਕ ਮੈਨੂੰ ਯਾਦ ਹੈ। ਹੋਟਲ 'ਤੇ ਰੁਕ ਕੇ ਕਹਿੰਦਾ ਹੁੰਦਾ ਸੀ, ਬਈ ਅੱਸੀ ਮੀਲ ਸਪੀਡ ਦੀ ਚਾਹ ਬਣਾ। ਮੈਂ ਉਸ ਨੂੰ ਕਹਿੰਦਾ ਹੁੰਦਾ ਸੀ ਕਿ ਚਾਹ ਦਾ ਸਪੀਡ ਨਾਲ ਕੀ ਮਤਲਬ ਹੈ ? ਅਖੇ ਅੱਸੀ ਮੀਲ ਦੀ ਸਪੀਡ ਦੀ ਚਾਹ ਬਣਾ। ਚਾਹ ਭੀ ਕੋਈ ਅੱਸੀ ਮੀਲ ਦੀ ਸਪੀਡ ਨਾਲ ਚੱਲਦੀ ਹੈ ? ਕਹਿਣਾ ਚਾਹੀਦਾ ਹੈ ਕਿ ਚਾਹ ਜ਼ਰਾ ਕੜਕ ਚਾਹੀਦੀ ਹੈ। ਗੱਡੀ ਤੇਜ਼ ਚਲਾਣੀ ਹੈ। ਸਫ਼ਰ ਜ਼ਿਆਦਾ ਹੈ ਅਤੇ ਸਮੇਂ ਸਿਰ ਪਹੁੰਚਣੈ। ਪਰ ਢਾਬੇ ਵਾਲੇ ਨੂੰ ਕਹਿੰਦਾ ਸੀ ਕਿ ਅੱਸੀ ਮੀਲ ਸਪੀਡ ਦੀ ਚਾਹ ਬਣਾ। ਇਸ ਤੋਂ ਪਤਾ ਚੱਲਦੇ ਕਿ ਡਰਾਈਵਰ ਹੈ। ਹਰ ਵਕਤ ਸਪੀਡ ਵਿਚ ਰਹਿੰਦੈ, ਗੱਡੀ ਚਲਾਈ ਰੱਖਦੈ। ਮਨੁੱਖ ਦੇ ਬੋਲ-ਚਾਲ ਦੱਸ ਦਿੰਦੇ ਹਨ। ਚਾਹ ਬੜੀ ਸੁਆਦੀ ਹੋਵੇ ਤਾਂ ਪਤੈ ਰਾਗੀ ਸਿੰਘ ਕੀ ਕਹਿੰਦੇ ਹਨ ? ਚਾਹ ਬੜੀ ਸੁਰ ਵਿਚ ਬਣੀ ਹੈ, ਬੜੀ ਸੁਰ ਵਿਚ ਹੈ। ਚਾਹ ਕੋਈ ਗਾਉਂਦੀ ਹੈ ਜੋ ਸੁਰ ਵਿਚ ਬਣੀ ਹੈ ? ਕਿਉਂਕਿ ਹਰ ਵਕਤ ਸੁਰ ਮੰਡਲ ਵਿਚ ਰਹਿੰਦੇ ਹਨ ਤੇ ਹਰ ਬੇਸੁਆਦੀ ਚੀਜ਼ ਬੇਸੁਰੀ ਪ੍ਰਤੀਤ ਹੁੰਦੀ

ਹੈ ਅਤੇ ਹਰ ਚੰਗੀ ਚੀਜ਼ ਸੁਰ ਵਿਚ ਹੈ। ਜੇ ਕੱਪੜਾ ਭੀ ਦਰਜ਼ੀ ਨੇ ਸੀਤੈ ਤਾਂ ਕਹਿੰਦੇ ਹਨ ਸੁਰ ਵਿਚ ਸੀਤੈ। ਹੱਦ ਹੋ ਗਈ, ਸਲਾਈ ਦਾ ਸੁਰ ਨਾਲ ਕੀ ਮਤਲਬ ਤੇ ਬੇਸੁਰੇਪਣ ਨਾਲ ਕੀ ਮਤਲਬ ? ਬੋਲ ਤੋਂ ਹੀ ਉਸ ਦੇ ਪੇਸ਼ੇ ਦਾ ਪਤਾ ਚੱਲਦੈ, ਕਿਰਤ ਦਾ ਭੀ ਪਤਾ ਚੱਲਦੈ। ਬੋਲ ਤੋਂ ਉਸ ਦੇ ਸੁਭਾਉ ਦਾ ਭੀ ਪਤਾ ਚੱਲਦੈ ਕਿ ਰਜੋ ਗੁਣੀ ਹੈ, ਤਮੋ ਗੁਣੀ ਹੈ ਜਾਂ ਸਤੋ ਗੁਣੀ ਹੈ। ਨੱਬੇ ਫ਼ੀਸਦੀ ਮਨੁੱਖ ਆਪਣੇ ਮੂੰਹ ਦੇ ਰਾਹੀਂ ਬਾਹਰ ਪ੍ਰਗਟ ਹੁੰਦਾ ਹੈ ਅਤੇ ਨੱਬੇ ਫ਼ੀਸਦੀ ਅਸੀਂ ਇਸੇ ਕਰਕੇ ਜਿਊਂਦੇ ਹਾਂ, ਕਿਉਂਕਿ ਸਭ ਕੁਝ ਮੂੰਹ ਦੇ ਰਾਹੀਂ ਅੰਦਰ ਜਾਂਦਾ ਹੈ, ਚਾਹੇ ਪਾਣੀ ਹੈ, ਚਾਹੇ ਹਵਾ ਹੈ, ਚਾਹੇ ਭੋਜਨ ਹੈ। ਅਸੀਂ ਜ਼ਿੰਦਾ ਹਾਂ ਦਸ ਫ਼ੀਸਦੀ ਰੋਮਾਂ ਦੇ ਰਾਹੀਂ। ਸਮਝ ਲਵੋ ਸੂਰਜ ਦੀਆਂ ਕਿਰਨਾਂ ਹਨ, ਹੋਰ ਬਥੇਰਾ ਕੁਝ ਹੈ, ਪ੍ਰੰਤੂ ਨੱਬੇ ਫ਼ੀਸਦੀ ਅਸੀਂ ਮੂੰਹ ਦੇ ਰਾਹੀਂ ਅੰਦਰ ਪ੍ਰਾਪਤ ਕਰਦੇ ਹਾਂ ਅਤੇ ਨੱਬੇ ਫ਼ੀਸਦੀ ਅਸੀਂ ਆਪਣਾ ਭਾਵ ਮੂੰਹ ਦੇ ਰਾਹੀਂ ਪ੍ਰਗਟ ਕਰਦੇ ਹਾਂ। ਬੋਲਾਂ ਤੋਂ ਪ੍ਰਗਟ ਹੁੰਦੇ ਹਾਂ। ਸਾਡੀ ਸ਼ਖ਼ਸੀਅਤ, ਸਾਡੀ ਹੋਂਦ ਨੱਬੇ ਫ਼ੀਸਦੀ ਬੋਲ ਕੇ ਹੀ ਪ੍ਰਗਟ ਹੁੰਦੀ ਹੈ। ਪਰਮਾਤਮਾ ਸੈਂਟ ਪਰਸੈਂਟ, ਸੌ ਫ਼ੀਸਦੀ ਬੋਲਾਂ ਵਿਚ ਪ੍ਰਗਟ ਹੁੰਦਾ ਹੈ, ਇਹ ਭੀ ਮੈਂ ਅਰਜ਼ ਕਰਾਂ। ਪਰਮਾਤਮਾ ਪ੍ਰਗਟ ਹੈ ਆਪਣੇ ਬੋਲਾਂ ਵਿਚ ਅਤੇ ਜਦ ਭੀ ਕੋਈ ਸੁਣ ਲੈਂਦੈ ਉਸ ਬੋਲ ਨੂੰ; ਕੌਣ ਸੁਣ ਲੈਂਦੈ ? ਜਿਹਦਾ ਮਨ ਚੁੱਪ ਕਰ ਜਾਂਦਾ ਹੈ। ਬਸ ਇਧਰ ਮਨ ਚੁੱਪ ਹੋਇਆ, ਇਧਰ ਪਰਮਾਤਮਾ ਦੀ ਆਵਾਜ਼ ਸੁਣਾਈ ਦਿੰਦੀ ਹੈ। ਬਸ ਇਹੀ ਤਰੀਕਾ ਹੈ, ਇਹੀ ਇਕ ਢੰਗ ਹੈ।

**ਠਾਕੁਰੁ ਹਮਰਾ ਸਦ ਬੋਲੰਤਾ॥** *(ਭੈਰਉ ਕਬੀਰ ਜੀ, ਪੰਨਾ 1160)*

ਪ੍ਰਭੂ ਦੀ ਆਵਾਜ਼ ਹਰ ਵਕਤ ਗੂੰਜ ਰਹੀ ਹੈ ਅਤੇ ਮਨ ਹਰ ਵਕਤ ਬੋਲ ਰਿਹੈ। ਇਕ ਮਨ ਹਰ ਵਕਤ ਬੋਲ ਰਿਹੈ, ਇਕ ਪਰਮਾਤਮਾ ਦੀ ਆਵਾਜ਼ ਹਰ ਵਕਤ ਗੂੰਜ ਰਹੀ ਹੈ। ਜਾਂ ਤਾਂ ਮਨ ਸ਼ਕਤੀ ਜੁਟਾਏ, ਰੱਬ ਨੂੰ ਚੁੱਪ ਕਰਾਏ, ਜਾਂ ਫਿਰ ਖ਼ੁਦ ਚੁੱਪ ਕਰੇ। ਜਿਹੜਾ ਚੁੱਪ ਕਰ ਜਾਏ, ਕਹਿੰਦੇ ਹਨ ਉਹ ਮਰ ਗਿਆ, ਇਹ ਤਾਂ ਬੋਲਦਾ ਹੀ ਨਹੀਂ। ਇਹੀ ਕਹਿੰਦੇ ਹਨ ਕਿ ਮਰ ਗਿਐ, ਇਹਦੇ ਵਿੱਚੋਂ ਆਵਾਜ਼ ਨਹੀਂ ਨਿਕਲਦੀ, ਇਹਦਾ ਬੋਲਣਾ ਬੰਦ ਹੋ ਗਿਐ, ਇਹ ਤਾਂ ਮਰ ਗਿਐ। ਪਰਮਾਤਮਾ ਹੈ ਸਦਾ ਜਿਊਣ ਦਾ ਨਾਮ। ਸਦਾ ਜਿਊਣ ਖੜਾ ਹੈ ਸਦੀਵੀ ਬੋਲ ਦੇ ਉੱਤੇ, ਮਧੁਰ ਬੋਲ ਦੇ ਉੱਤੇ। ਜੇਕਰ ਮਨ ਭੀ ਚੁੱਪ ਕਰ ਜਾਏ ਤਾਂ ਮਨ ਮਰ ਜਾਂਦਾ ਹੈ। ਇਹ ਭੀ ਮੈਂ ਅਰਜ਼ ਕਰਾਂ ਕਿ ਮਨ ਦੀ ਮੌਤ ਕੀ ਹੈ ? ਮਨ ਦੀ ਮੌਤ ਅਹੰਕਾਰ ਦੀ ਮੌਤ ਹੈ, ਮਨ ਦੀ ਮੌਤ ਲੋਭ ਦੀ ਮੌਤ ਹੈ, ਮਨ ਦੀ ਮੌਤ ਕਾਮ ਦੀ ਮੌਤ ਹੈ, ਮਨ ਦੀ ਮੌਤ ਮੋਹ ਦੀ ਮੌਤ ਹੈ, ਮਨ ਦੀ ਮੌਤ ਕ੍ਰੋਧ ਦੀ ਮੌਤ ਹੈ। ਹੋਰ ਮਨ ਹੈ ਕੀ ? ਮਨ ਹੈ ਵੀਚਾਰਾਂ ਦਾ ਪ੍ਰਭਾਵ।

ਮਨ ਤੋਂ ਮੁਰਾਦ ਸਾਡੇ ਵੀਚਾਰ, ਸਾਡੀ ਸੋਚਣੀ ਤੇ ਸੋਚਣੀ ਵਿਚ ਕੀ ਚੱਲ ਰਿਹੈ, ਵੀਚਾਰਾਂ ਵਿਚ ਕੀ ਚੱਲ ਰਿਹੈ ? ਅਹੰਕਾਰ, ਲੋਭ, ਮੋਹ, ਕਾਮ, ਬਸ ਇਹੀ ਹੈ। ਮੈਂ ਅਕਸਰ ਅਰਜ਼ ਕਰਦਾ ਹਾਂ ਕਿ ਜਿਸ ਤੋਂ ਅਹੰਕਾਰ ਦੀ, ਲੋਭ ਦੀ, ਕਾਮ ਦੀ ਪੂਰਤੀ ਹੋ ਗਈ ਤੇ ਜਿਸ ਦੇ ਰਾਹੀਂ ਹੋ ਗਈ, ਉਸ ਦੇ ਉੱਤੇ ਮੋਹ ਆ ਜਾਂਦਾ ਹੈ, ਅਤੇ ਜਿਸ ਨੇ ਰੋਕ ਖੜੀ ਕਰ ਦਿੱਤੀ, ਉਸ 'ਤੇ ਕ੍ਰੋਧ ਆ ਜਾਂਦਾ ਹੈ। ਮਨ ਤਾਂ ਇਹੀ ਕੁਝ ਹੈ। ਮਨ ਦੀ ਮੌਤ ਅਹੰਕਾਰ ਦੀ ਮੌਤ ਹੈ। ਸਰੀਰ ਜਦ ਮਰਦੈ ਤਾਂ ਰਾਖ਼ ਹੋ ਜਾਂਦਾ ਹੈ, ਖ਼ਾਕ ਹੋ ਜਾਂਦਾ ਹੈ, ਮਨ ਜਦ ਮਰਦੈ ਤੇ ਯਕੀਨ ਜਾਣੋ ਉਹ ਪਰਮਾਤਮਾ ਹੋ ਜਾਂਦਾ ਹੈ, ਈਸ਼ਵਰ ਹੋ ਜਾਂਦਾ ਹੈ :

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥

*(ਆਸਾ ਮ: ੩, ਪੰਨਾ 441)*

ਮਨ ਦਾ ਮਰਨਾ ਇਸ ਤਰ੍ਹਾਂ ਹੈ ਜਿਵੇਂ ਬੀਜ ਮਰ ਗਿਐ, ਪਰ ਬੀਜ ਮਰਿਆ ਨਹੀਂ, ਜ਼ਮੀਨ ਵਿਚ ਦਫ਼ਨ ਹੋਇਐ। ਮੁਰਦੇ ਨੂੰ ਜ਼ਮੀਨ ਵਿਚ ਦਫ਼ਨ ਕਰਦੇ ਹਨ, ਬੀਜ ਦੀ ਭੀ ਕਬਰ ਬਣਾਉਣੀ ਪੈਂਦੀ ਹੈ। ਹਰ ਬੀਜ ਦੀ ਕਬਰ ਬਣਦੀ ਹੈ। ਐਵੇਂ ਨਹੀਂ ਭਾਈ ਗੁਰਦਾਸ ਨੇ ਲਿਖ ਦਿੱਤਾ, "ਗੁਰ ਗੋਰ ਸਮਾਵੇ" ਤੂੰ ਜ਼ਿੰਦਾ ਕਬਰ ਵਿਚ ਦਫ਼ਨ ਹੋ। ਜੇਕਰ ਤੂੰ ਬੀਜ ਹੈਂ ਤਾਂ ਕਬਰ ਵਿਚ ਦਫ਼ਨ ਹੋ। ਬੀਜ ਜਦ ਜ਼ਮੀਨ ਵਿਚ ਦਫ਼ਨ ਹੁੰਦਾ ਹੈ, ਕਬਰ ਬਣਦੈ, ਤਾਂ ਇਸੇ ਹੀ ਕਰੂਪ ਬੀਜ ਨੂੰ ਸੁਹੱਪਣ ਮਿਲ ਜਾਂਦਾ ਹੈ। ਇਸੇ ਹੀ ਕਠੋਰ ਰੂਪ ਨੂੰ ਕੋਮਲਤਾ ਮਿਲ ਜਾਂਦੀ ਹੈ, ਇਸੇ ਹੀ ਕੌੜੇ ਬੀਜ ਨੂੰ ਰਸ ਮਿਲ ਜਾਂਦਾ ਹੈ। ਫਲ ਰਸਦਾਇਕ ਹੈ, ਬੀਜ ਕੌੜਾ ਹੈ। ਫੁੱਲ ਕੋਮਲ ਹਨ, ਬੀਜ ਸਖ਼ਤ ਹਨ। ਫੁੱਲ ਸੁੰਦਰ ਹੈ, ਬੀਜ ਕਰੂਪ ਹੈ। ਬੀਜ ਦੀ ਕਬਰ ਬਣੇ, ਬੀਜ ਮਰੇ, ਬੀਜ ਦਾ ਮਰਨਾ ਇੰਜ ਹੈ ਜਿਵੇਂ ਕਰੂਪਤਾ ਮਰ ਗਈ ਤੇ ਸੁਹੱਪਣ ਪੈਦਾ ਹੋ ਗਿਆ। ਮੌਤ ਇਸ ਤਰ੍ਹਾਂ ਹੈ ਜਿਵੇਂ ਕਠੋਰਤਾ ਮਰ ਗਈ ਤੇ ਕੋਮਲਤਾ ਪੈਦਾ ਹੋ ਗਈ। ਮਨ ਦੀ ਮੌਤ ਮਨ ਦਾ ਨੂਰ ਹੋ ਜਾਣਾ ਹੈ, ਪ੍ਰਕਾਸ਼ਮਈ ਹੋ ਜਾਣਾ ਹੈ। ਕਿਉਂਕਿ ਗੁਰੂ-ਘਰ ਵਿਚ ਪ੍ਰਭੂ ਨੂੰ ਸਮਝਣ ਦਾ ਜ਼ਰੀਆ ਕਥਾ ਹੈ। ਜੁੜਨ ਦਾ ਜ਼ਰੀਆ ਕੀਰਤਨ ਹੈ। "ਕਥਾ ਕੀਰਤਨ ਸੁਖਦਾਈ"। ਦੋਵੇਂ ਸੁੱਖ ਦਿੰਦੇ ਹਨ। ਜਿਸ ਨੂੰ ਸਮਝਣੈ, ਉਸ ਨਾਲ ਜੁੜਨੈ; ਜਿਸ ਨਾਲ ਜੁੜਨੈ, ਉਸ ਨੂੰ ਸਮਝਣੈ। ਬਸ ਇਤਨੀ ਗੱਲ ਹੈ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਤਾਂ ਕਹਿੰਦੇ ਹਨ ਕਿ ਪਹਿਲੇ ਸਮਝਣੈ :

ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥

*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ 1410)*

ਪਹਿਲੇ ਸਮਝਣੈ ਫਿਰ ਜੁੜਨੈ, ਇਸ ਵਾਸਤੇ ਮਹਾਰਾਜ ਜੀ ਨੇ ਅੰਮ੍ਰਿਤ ਵੇਲੇ ਦੀ ਵੀਚਾਰ ਕਰ ਦਿੱਤੀ ਹੈ :

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**

*(ਜਪੁ ਜੀ, ਪੰਨਾ 2)*

ਆਪਣੇ ਵੀਚਾਰਾਂ ਵਿਚ ਪਰਮਾਤਮਾ ਨੂੰ ਲਿਆ। ਆਪਣੀ ਸੋਚਣੀ ਵਿਚ ਪਰਮਾਤਮਾ ਨੂੰ ਲਿਆ, ਆਪਣੀ ਸਮਝ ਵਿਚ ਪਰਮਾਤਮਾ ਨੂੰ ਲਿਆ। ਜਿਤਨਾ ਚਿਰ ਤਕ ਤੇਰੇ ਕੋਲ ਸਮਝ ਨਹੀਂ, ਅੰਮ੍ਰਿਤ ਵੇਲਾ ਕੋਈ ਅੰਮ੍ਰਿਤ ਵੇਲਾ ਨਹੀਂ ਹੈ। ਜਿਤਨਾ ਚਿਰ ਤੇਰੇ ਕੋਲ ਸਮਝ ਨਹੀਂ, ਸਤਿਸੰਗ ਕੋਈ ਸਤਿਸੰਗ ਨਹੀਂ। ਹੁਣ ਮੈਨੂੰ ਕਈਆਂ ਨੇ ਕਿਹੈ ਕਿ ਮੈਂ ਉਨ੍ਹਾਂ ਰਾਗੀ ਸਿੰਘਾਂ ਨੂੰ ਚੁੱਪ ਕਰਾਇਐ। ਕਹਿੰਦੇ ਹਨ, ਗਿਆਨੀ ਜੀ! ਕਈ ਤਾਂ ਮੱਥਾ ਹੀ ਨਹੀਂ ਟੇਕਦੇ ਨੇ, ਲੰਗਰ ਛਕਿਆ ਤੇ ਗਏ। ਮੱਥਾ ਭੀ ਨਹੀਂ ਟੇਕਦੇ, ਕੁਝ ਸੁਣਦੇ ਭੀ ਨਹੀਂ। ਮੈਂ ਉਨ੍ਹਾਂ ਨੂੰ ਕਿਹਾ, ਇਹ ਤੁਸੀਂ ਕਾਹਨੂੰ ਦੇਖਦੇ ਹੋ, ਇਹ ਨਾ ਦੇਖੋ। ਬਾਜ਼ਾਰ ਵਿਚ ਫੁੱਲਾਂ ਦੀ ਦੁਕਾਨ ਭੀ ਹੁੰਦੀ ਹੈ, ਫਲਾਂ ਦੀ ਦੁਕਾਨ ਭੀ ਹੁੰਦੀ ਹੈ। ਬਜਾਜ ਭੀ ਹੁੰਦੇ ਹਨ, ਹੀਰਿਆਂ ਦੀਆਂ ਦੁਕਾਨਾਂ ਭੀ ਹੁੰਦੀਆਂ ਹਨ। ਸਰਾਫ਼ਾਂ ਦੀਆਂ ਭੀ ਦੁਕਾਨਾਂ ਹੁੰਦੀਆਂ ਹਨ। ਕੋਲਾ ਭੀ ਵਿਕਦੈ, ਲੱਕੜ ਭੀ ਵਿਕਦੀ ਹੈ। ਤਰ੍ਹਾਂ ਤਰ੍ਹਾਂ ਦੇ ਗਾਹਕ ਹੁੰਦੇ ਹਨ। ਕਿਸੇ ਨੂੰ ਕੁਝ ਚਾਹੀਦੈ, ਕਿਸੇ ਨੂੰ ਕੁਝ। ਕੋਈ ਕੁਝ ਲੈਂਦੈ, ਕੋਈ ਕੁਝ ਲੈਂਦੈ। ਜੇ ਕੋਈ ਕੋਲੇ ਖ਼ਰੀਦਦਾ ਪਿਐ ਅਤੇ ਇਹ ਆਖੇ ਕਿ ਮੈਂ ਹੀਰੇ ਕਿਉਂ ਖ਼ਰੀਦਾਂ ਤਾਂ ਤੁਸੀਂ ਐਸਾ ਕਿਉਂ ਸੋਚਦੇ ਹੋ ? ਤੁਸੀਂ ਆਪਣੇ ਹੀਰਿਆਂ ਦੀ ਖ਼ਰੀਦਦਾਰੀ ਵਿਚ ਰਹੋ।

ਸੰਸਾਰ ਇਕ ਬਾਜ਼ਾਰ ਦੀ ਤਰ੍ਹਾਂ ਹੈ। ਇਥੇ ਹਰ ਤਰ੍ਹਾਂ ਦੀ ਦੁਕਾਨ ਹੈ। ਇਥੇ ਕੋਈ ਸੰਗਤਿ ਭੀ ਹੈ, ਕੋਈ ਸਤਿਸੰਗ ਭੀ ਹੈ। ਇਥੇ ਉਹ ਸਾਧਨ ਭੀ ਹਨ ਜਿਸ ਨਾਲ ਮਨੁੱਖ ਸਤਿਸੰਗ ਵਿਚ ਬੈਠਿਆ ਹੋਇਆ ਭੀ ਲੋਭ–ਵੱਸ ਹੋ ਸਕਦੈ। ਇਥੇ ਉਹ ਸਾਧਨ ਭੀ ਹਨ ਕਿ ਮਨੁੱਖ ਬਾਜ਼ਾਰ ਵਿਚ ਬੈਠਿਆ ਹੋਇਆ ਭੀ ਸੰਤੁਸ਼ਟ ਹੋ ਸਕਦੈ, ਸੰਤੋਖੀ ਹੋ ਸਕਦੈ, ਆਨੰਦਿਤ ਹੋ ਸਕਦੈ। ਇਹ ਇਸ ਤਰ੍ਹਾਂ ਕਿ ਮਨ ਚੁੱਪ ਕਰੇ ਤੇ ਪਰਮਾਤਮਾ ਦੀ ਆਵਾਜ਼ ਸੁਣਾਈ ਦੇਵੇ। ਮੈਂ ਅਰਜ਼ ਕਰਾਂ, ਪਰਮਾਤਮਾ ਹਰ ਵਕਤ ਬੋਲ ਰਿਹੈ, "ਠਾਕੁਰੁ ਹਮਰਾ ਸਦ ਬੋਲੰਤਾ"। ਹਰ ਵਕਤ ਬੋਲ ਰਿਹੈ ਸਾਡਾ ਮਨ। ਜਾਂ ਮਨ ਚੁੱਪ ਕਰੇ, ਜਾਂ ਰੱਬ ਚੁੱਪ ਕਰੇ ਤੇ ਜਿਹੜਾ ਚੁੱਪ ਕਰ ਜਾਏ ਸਮਝੋ ਮਰ ਗਿਆ ਤੇ ਰੱਬ ਨੇ ਨਹੀਂ ਚੁੱਪ ਕਰਨਾ। ਕਈ ਲੋਗ ਰੱਬ ਨੂੰ ਚੁੱਪ ਕਰਾਉਣ ਦੀ ਕੋਸ਼ਿਸ਼ ਕਰਦੇ ਹਨ। ਇਹ ਭੀ ਮੈਂ ਅਰਜ਼ ਕਰਾਂ, ਨਹੀਂ ਚੁੱਪ ਕਰਨਾ। ਉਸ ਦੀ ਆਵਾਜ਼ ਸਦਾ ਗੂੰਜ ਰਹੀ ਹੈ, "ਠਾਕੁਰੁ ਹਮਰਾ ਸਦ ਬੋਲੰਤਾ"। ਜਿਨ੍ਹਾਂ ਨੇ ਉਸ ਆਵਾਜ਼ ਨੂੰ ਸੁਣਿਐ, ਸਾਧਨਾ ਬੱਸ ਉਹੀ ਹੈ। ਉਨ੍ਹਾਂ ਦਾ ਆਪਣਾ ਮਨ ਚੁੱਪ ਕਰ ਗਿਆ। ਧਰਮ ਦੀ ਸਾਰੀ ਸਾਧਨਾ ਹੈ ਮਨ ਨੂੰ ਚੁੱਪ ਕਰਾਉਣਾ। ਧੂੰਆਂਧਾਰ ਕੀਰਤਨ ਦਰਬਾਰ ਹੋ ਰਹੇ ਹਨ, ਬੜੇ ਇਕੱਠ ਹਨ, ਪ੍ਰੰਤੂ ਕੋਈ ਇਕ

ਹੀ ਹੈ ਜਿਥੇ ਕੋਈ ਰਸ ਬਣ ਜਾਂਦਾ ਹੈ, ਜ਼ਿੰਦਗੀ ਵਿਚ ਆਨੰਦ ਬਣ ਜਾਂਦਾ ਹੈ। ਕਿਸ ਤਰ੍ਹਾਂ ਸੁਣੀਏ ਉਸ ਆਵਾਜ਼ ਨੂੰ ? ਇੱਕੋ ਹੀ ਸਾਧਨ ਹੈ ਕਿ ਮਨ ਚੁੱਪ ਕਰ ਜਾਏ। ਮਨ ਚੁੱਪ ਕਿਉਂ ਨਹੀਂ ਕਰਦਾ, ਕਿਉਂਕਿ ਮਨ ਵਿਚ ਹਰ ਵਕਤ ਮੰਗ ਚੱਲਦੀ ਹੈ ਤੇ ਜਿਹੜੀ ਮੰਗ ਚੱਲਦੀ ਹੈ, ਉਹ ਯਕਦਮ ਤਾਂ ਪੂਰੀ ਨਹੀਂ ਹੋ ਸਕਦੀ। ਵੱਡੀਆਂ ਵੱਡੀਆਂ ਮੰਗਾਂ ਭੀ ਹਨ। ਸੋ ਮਨ ਚਲਾ ਜਾਂਦਾ ਹੈ ਭਵਿੱਸ਼ ਵਿਚ। ਮਨੁੱਖ ਜਿਥੇ ਬੈਠਾ ਹੈ, ਮਨ ਉਥੇ ਨਹੀਂ ਬੈਠਾ, ਇਤਨੀ ਗੱਲ ਦਾਅਵੇ ਨਾਲ ਆਖੀ ਜਾ ਸਕਦੀ ਹੈ ਕਿ ਮਨ ਕਿਧਰੇ ਬੈਠਾ ਭੀ ਹੈ ਤਾਂ ਕਿਧਰੇ ਹਜ਼ਾਰਵਾਂ ਹਿੱਸਾ। ਤਨ ਟੁਕੜਿਆਂ ਵਿਚ ਨਹੀਂ ਜੀਅ ਸਕਦਾ। ਤਨ ਦੇ ਦਸ ਟੁਕੜੇ ਕਰ ਦੇਵੋ ਤਾਂ ਮੌਤ, ਮਨ ਤਾਂ ਜਿਉਂਦਾ ਹੀ ਟੁਕੜਿਆਂ ਵਿਚ ਹੈ। ਇਕ ਟੁਕੜਾ ਘਰ ਦੇ ਵਿਚ, ਇਕ ਟੁਕੜਾ ਬਾਜ਼ਾਰ ਦੇ ਵਿਚ, ਇਕ ਟੁਕੜਾ ਕਾਰੋਬਾਰ ਦੇ ਵਿਚ; ਇਕ ਟੁਕੜਾ ਕਿਸੇ ਹੋਰ ਮੁਲਕ ਵਿਚ, ਇਕ ਟੁਕੜਾ ਕਿਸੇ ਹੋਰ ਸ਼ਹਿਰ ਵਿਚ, ਇਕ ਨਿੱਕਾ ਜਿਹਾ ਮਨ ਦਾ ਟੁਕੜਾ ਕਿਧਰੇ ਗੁਰਦੁਆਰੇ 'ਚ ਹੁੰਦੈ, ਮੰਦਰ 'ਚ ਹੁੰਦੈ। ਇਸੇ ਤਰ੍ਹਾਂ ਬੀਜ ਨੂੰ ਦਲ ਦੇਈਏ ਤਾਂ ਹਜ਼ਾਰਾਂ ਟੁਕੜੇ ਹੋ ਜਾਵਣ ਅਤੇ ਬੋਈਏ, ਤਾਂ ਕੁਝ ਉੱਗਦੈ ? ਕੁਝ ਨਹੀਂ ਉੱਗਦਾ। ਇਹ ਭੀ ਮੈਂ ਅਰਜ਼ ਕਰਾਂ, ਦਾਲ ਨਹੀਂ ਉੱਗਦੀ, ਸਾਬਤ ਬੀਜ ਉਗਦੈ। ਕਬੀਰ ਕਹਿੰਦੇ ਹਨ :

**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥**

*(ਸਲੋਕ ਕਬੀਰ ਜੀ, ਪੰਨਾ 1374)*

ਜਿਸ ਦਾ ਬੀਜ ਹੀ ਸਾਬਤ ਨਹੀਂ, ਉਸ ਦੇ ਲਈ ਖ਼ੁਦਾ ਕਿਥੇ ? ਉਸ ਦੇ ਲਈ ਰੱਬ ਕਿਥੇ ? ਤਨ ਦੇ ਦਸ ਵੀਹ ਟੁੱਕੜੇ ਹੋ ਜਾਵਣ ਤਾਂ ਸਿਉਂ ਕੇ ਇਕ ਕਰਨਾ ਬੜਾ ਔਖਾ ਹੈ। ਜੇਕਰ ਕਰ ਭੀ ਲਈਏ ਤਾਂ ਤਨ ਮੁਰਦਾ ਹੋ ਜਾਏਗਾ, ਪ੍ਰਾਣ ਨਹੀਂ ਰਹਿ ਸਕਣਗੇ, ਖ਼ਤਮ ਹੋ ਜਾਏਗਾ। ਮਨ ਜ਼ਿੰਦਾ ਹੈ ਟੁਕੜਿਆਂ ਵਿਚ। ਮਨ ਦੀ ਮੌਤ ਹੋ ਜਾਂਦੀ ਹੈ ਜਦ ਜੋੜ ਕੇ ਇਕ ਕਰ ਦੇਈਏ। ਤਨ ਜ਼ਿੰਦਾ ਹੈ ਤਾਂ ਇਕ ਹੈ। ਲੱਤਾਂ ਨਾਲ ਜੁੜੀਆਂ ਹੋਈਆਂ ਹਨ। ਹੱਥ ਨਾਲ ਜੁੜੇ ਹੋਏ ਹਨ। ਗਰਦਨ ਨਾਲ ਜੁੜੀ ਹੋਈ ਹੈ। ਇਕ ਇਕ ਅੰਗ ਤੁਸੀਂ ਅਲੱਗ ਕਰ ਦੇਵੋ ਤਾਂ ਫਿਰ ਮੌਤ ਹੈ। ਪੈਰ ਅਲੱਗ ਕਰ ਦੇਵੋ, ਹੱਥ ਅਲੱਗ ਕਰ ਦੇਵੋ, ਗਰਦਨ ਅਲੱਗ ਕਰ ਦੇਵੋ, ਪੇਟ ਅਲੱਗ ਕਰ ਦੇਵੋ, ਉਂਗਲੀਆਂ ਅਲੱਗ ਕਰ ਦੇਵੋ, ਤਾਂ ਕੀ ਰਹਿ ਸਕਦੈ ਇਹ ਤਨ ? ਤਨ ਜਿਉਂਦਾ ਹੈ ਤਾਂ ਇਕ ਹੈ। ਮਨ ਅਨੇਕ ਟੁਕੜਿਆਂ ਵਿਚ ਜਿਉਂਦਾ ਹੈ। ਮਰ ਜਾਏਗਾ ਤਨ, ਜੇਕਰ ਦਸ ਵੀਹ ਟੁਕੜੇ ਕਰ ਦੇਈਏ। ਮਰ ਜਾਏਗਾ ਮਨ, ਜੇਕਰ ਇਸ ਦੇ ਹਜ਼ਾਰਾਂ ਟੁਕੜਿਆਂ ਨੂੰ ਇਕ ਕਰ ਦੇਈਏ, ਜੋੜ ਦੇਈਏ। ਇਕ ਹੋਇਆ ਮਨ ਮਰ ਜਾਂਦਾ ਹੈ, ਟੁਕੜੇ ਟੁਕੜੇ ਹੋਇਆ ਤਨ ਮਰ ਜਾਂਦਾ ਹੈ। ਪਰ ਮੈਂ ਅਰਜ਼ ਕਰਾਂ, ਤਨ ਮਰਦੈ ਤਾਂ

ਖ਼ਾਕ ਹੋ ਜਾਂਦਾ ਹੈ, ਮਿੱਟੀ ਹੋ ਜਾਂਦਾ ਹੈ, ਰਾਖ਼ ਹੋ ਜਾਂਦਾ ਹੈ। ਮਨ ਮਰਦੈ ਤਾਂ ਪਰਮਾਤਮਾ ਹੋ ਜਾਂਦਾ ਹੈ:

**ਮਨੁ ਮਰੈ ਧਾਤੁ ਮਰਿ ਜਾਇ॥**
**ਬਿਨੁ ਮਨ ਮੂਏ ਕੈਸੇ ਹਰਿ ਪਾਇ॥** *(ਧਨਾਸਰੀ ਮ: ੩, ਪੰਨਾ 665)*

ਮਨ ਇਸ ਤਰ੍ਹਾਂ ਮਰ ਗਿਆ, ਜਿਵੇਂ ਬੀਜ ਮਰ ਗਿਆ। ਕਬਰ ਵਿਚ ਚਲਾ ਗਿਆ ਬੀਜ, ਪਰ ਫੁੱਲ ਬਣ ਕੇ ਪ੍ਰਗਟ ਹੋਇਆ ਕਬਰ ਵਿੱਚੋਂ। ਮਰ ਗਿਆ ਇਹ ਬੀਜ, ਕਬਰ ਵਿਚ ਚਲਾ ਗਿਆ ਅਤੇ ਫਲ ਬਣ ਕੇ ਪ੍ਰਗਟ ਹੋਇਐ। ਜੇਕਰ ਐਸਾ ਹੈ ਤਾਂ ਕਬਰ ਵਿਚ ਕਿਸ ਤਰ੍ਹਾਂ ਸਮਾਵੇ, ਕਿਉਂਕਿ ਮਨ ਤਾਂ ਪਸਰਿਆ ਹੋਇਐ, ਫੈਲਿਆ ਹੋਇਐ। ਮਨ ਦਾ ਇਕ ਹੋ ਜਾਣਾ ਹੀ ਕਬਰ ਦਾ ਪ੍ਰਵੇਸ਼ ਹੈ ਤਾਂ ਇਕ ਕਿਸ ਤਰ੍ਹਾਂ ਹੋਵੇ ? ਮੰਗ ਮਿਟੇ:

**ਮਮਾ ਮਾਗਨਹਾਰ ਇਆਨਾ॥** *(ਗਉੜੀ ਬਾਵਨ ਅਖਰੀ ਮ: ੫, ਪੰਨਾ 258)*

ਬਾਵਨ ਅਖਰੀ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ। ਇਆਣਾ ਹੈ, ਮੂਰਖ ਹੈ, ਜਿਸ ਦੇ ਮਨ ਵਿਚ ਹਰ ਵਕਤ ਮੰਗ ਚੱਲਦੀ ਹੈ, ਹਰ ਵਕਤ। ਚਲੋ, ਦੁਕਾਨ 'ਤੇ ਬੈਠਾ ਹੈ, ਬਾਜ਼ਾਰ ਵਿਚ ਬੈਠਾ ਹੈ, ਮੰਗ ਚੱਲਦੀ ਪਈ ਹੈ, ਚੱਲਣ ਦੇਵੇ, ਪਰ ਹੱਥ ਵਿਚ ਗੁਟਕਾ ਹੈ, ਕੀਰਤਨ ਸੁਣ ਰਿਹੈ। ਜੇਕਰ ਮਨ ਵਿਚ ਮੰਗ ਚੱਲ ਰਹੀ ਹੈ ਤਾਂ ਨਾ ਕੋਈ ਪਾਠ ਕਰ ਰਿਹੈ, ਨਾ ਕੋਈ ਕੀਰਤਨ ਸੁਣ ਰਿਹੈ, ਨਾ ਕੋਈ ਗੁਰਦੁਆਰੇ ਬੈਠਾ ਹੈ, ਨਾ ਕੋਈ ਮੰਦਰ ਵਿਚ ਬੈਠਾ ਹੈ। ਉਹ ਜਿਹੜੀ ਮੰਗ ਪਈ ਚੱਲਦੀ ਹੈ, ਬਸ ਉਸ ਮੰਗ ਵਿਚ ਹੀ ਬੈਠਾ ਹੈ, ਕਿਸੇ ਮਸਜਿਦ ਮੰਦਰ ਵਿਚ ਨਹੀਂ ਬੈਠਾ। ਗੁਰੂ ਨਾਨਕ ਨੇ ਸੁਲਤਾਨਪੁਰ ਦੇ ਨਵਾਬ ਨੂੰ ਕਹਿ ਦਿੱਤਾ ਸੀ ਕਿ ਕੌਣ ਪੜ੍ਹੇ ਤੇਰੇ ਨਾਲ ਨਮਾਜ਼, ਤੂੰ ਤਾਂ ਕਾਬਲ ਵਿਚ ਘੋੜੇ ਪਿਆ ਖ਼ਰੀਦਦਾ ਸੀ। ਆਪਾਂ ਕਾਬਲ ਜਾ ਕੇ ਘੋੜੇ ਨਹੀਂ ਖ਼ਰੀਦਣੇ। ਮੈਂ ਨਹੀਂ ਪੜ੍ਹੀ ਤੇਰੇ ਨਾਲ ਨਿਮਾਜ਼, ਕਿਉਂਕਿ ਘੋੜੇ ਮੈਂ ਖ਼ਰੀਦਣੇ ਨਹੀਂ ਸਨ। ਮਨ ਘੋੜੇ ਖ਼ਰੀਦ ਰਿਹਾ ਸੀ। ਮੰਗ ਭਵਿੱਸ਼ ਵਿਚ ਲੈ ਜਾਂਦੀ ਹੈ। ਜਿਤਨੀ ਵੱਡੀ ਮੰਗ ਹੋਵੇਗੀ, ਉਤਨਾ ਹੀ ਲੰਬਾ ਭਵਿੱਸ਼ ਹੋਵੇਗਾ, ਇਹ ਭੀ ਮੈਂ ਅਰਜ਼ ਕਰਾਂ। ਮੈਂ ਇਕ ਝੁੱਗੀ ਬਣਾਉਣਾ ਚਾਹੁੰਦਾ ਹਾਂ ਤਾਂ ਹੋ ਸਕਦੈ ਦੋ ਘੰਟਿਆਂ ਵਿਚ ਬਣ ਜਾਏ। ਪਰ ਮੈਂ ਦਸ ਮੰਜ਼ਲਾ ਮਕਾਨ ਬਣਾਉਣਾ ਚਾਹੁੰਦਾ ਹਾਂ, ਦੋ ਚਾਰ ਘੰਟਿਆਂ ਵਿਚ ਨਹੀਂ ਬਣ ਸਕਦਾ, ਕਈ ਮਹੀਨੇ ਲੱਗਣਗੇ, ਕਈ ਸਾਲ ਲੱਗਣਗੇ। ਇਹ ਭੀ ਮੈਂ ਅਰਜ਼ ਕਰ ਦਿਆਂ, ਕਈ ਸਾਲ ਲੱਗਣਗੇ। ਜਿਤਨੀ ਵੱਡੀ ਮੰਗ ਹੋਵੇਗੀ, ਉਤਨਾ ਵੱਡਾ ਸਮਾਂ ਚਾਹੀਦਾ ਹੈ, ਵਕਤ ਚਾਹੀਦੈ, ਭਵਿੱਸ਼ ਚਾਹੀਦੈ। ਸੋ ਫਿਰ ਮਨ ਤਾਂ ਭਵਿੱਸ਼ ਵਿਚ ਚਲਾ ਗਿਆ। ਕੌਣ ਬਾਣੀ ਸੁਣੇਗਾ ? ਕੌਣ ਪਾਠ ਸੁਣੇਗਾ ? ਕੌਣ ਕਥਾ ਕੀਰਤਨ ਸੁਣੇਗਾ ? ਸਾਧਨ ਇਹ ਹੈ ਕਿ ਮੰਗ ਨਾ ਚੱਲੇ:

ਮਮਾ ਮਾਗਨਹਾਰ ਇਆਨਾ॥
ਦੇਨਹਾਰ ਦੇ ਰਹਿਓ ਸੁਜਾਨਾ॥

*(ਗਉੜੀ ਬਾਵਨ ਅਖਰੀ ਮ: ੫, ਪੰਨਾ 258)*

ਉੱਦਮ ਕਰ ਪ੍ਰ ਮੰਗ ਤੋਂ ਬਿਨਾਂ ਕਰ, ਕਿਉਂਕਿ ਬਿਨਾਂ ਮੰਗਿਆਂ ਰੱਬ ਪਵਨ ਦਿੰਦਾ ਪਿਐ। ਮੰਗ ਨੂੰ ਇਕ ਪਾਸੇ ਕਰ, ਬਥੇਰਾ ਕੁਝ ਮਿਲਦਾ ਜਾਏਗਾ। ਜੇਕਰ ਮਨ ਨੂੰ ਇਕ ਪਾਸੇ ਕਰਕੇ ਮੰਗ ਕਰੇਂ ਤਾਂ ਫਿਰ ਪਰਮਾਤਮਾ ਭੀ ਮਿਲ ਜਾਏਗਾ ਤੇ ਜੇ ਪਰਮਾਤਮਾ ਮਿਲ ਗਿਆ ਤਾਂ ਸਮਝੋ ਸਭ ਕੁਝ ਮਿਲ ਗਿਆ :

*ਸਭ ਕੁਛ ਖ਼ੁਦਾ ਸੇ ਮਾਂਗ ਲੀਆ ਖ਼ੁਦਾ ਕੋ ਮਾਂਗ ਕਰ।*
*ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਅਦ।*

ਕਹਿੰਦੈ, ਐ ਰੱਬ! ਜਿਸ ਦਿਨ ਦਾ ਤੈਨੂੰ ਮੰਗਿਐ, ਤੂੰ ਮਿਲ ਗਿਐਂ। ਹੁਣ ਹੋਰ ਕੋਈ ਮੰਗ ਪੈਦਾ ਹੀ ਨਹੀਂ ਹੁੰਦੀ। ਮੰਗ ਦੇ ਮਿਟਦਿਆਂ ਮਨ ਆ ਜਾਂਦਾ ਹੈ ਵਰਤਮਾਨ ਵਿਚ। ਵਰਤਮਾਨ ਦੇ ਅੱਖਰੀ ਅਰਥ ਹਨ ਕਿ ਜਿਸ ਨੂੰ ਮੈਂ ਵਰਤ ਸਕਦਾ ਹਾਂ। ਜਿਸ ਨੂੰ ਮੈਂ ਵਰਤ ਸਕਦਾ ਹਾਂ ਉਹ ਵਰਤਮਾਨ ਹੈ ਤੇ ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਵਰਤਮਾਨ ਕੀ ਹੈ ? ਕੱਲ ਦਾ ਗੁਜ਼ਰਿਆ ਹੋਇਆ ਦਿਨ, ਕੀ ਮੈਂ ਅੱਜ ਵਰਤ ਸਕਦਾ ਹਾਂ ? ਅੱਜ ਦੀ ਲੰਘੀ ਹੋਈ ਸਵੇਰ, ਕੀ ਹੁਣ ਮੈਂ ਵਰਤ ਸਕਦਾ ਹਾਂ ? ਅੱਜ ਦੀ ਲੰਘੀ ਹੋਈ ਦੁਪਹਿਰ, ਕੀ ਇਸ ਦੀ ਮੈਂ ਵਰਤੋਂ ਕਰ ਸਕਦਾ ਹਾਂ ? ਦੁਪਹਿਰ ਤਾਂ ਗਈ, ਸਵੇਰ ਵੀ ਗਈ। ਸੋ ਮੈਂ ਅਰਜ਼ ਕਰਾਂ, ਦੁਪਹਿਰ ਭੀ ਅਤੇ ਸਵੇਰ ਭੀ ਬੜੀ ਦੂਰ ਹੈ। ਵਰਤਮਾਨ ਤਾਂ ਬਹੁਤ ਥੋੜ੍ਹਾ ਹੈ, ਬਹੁਤ ਛੋਟਾ ਹੈ। ਕਿਤਨਾ ਕੁ ਛੋਟਾ ਹੈ ? ਗੁਰਬਾਣੀ ਕਹਿੰਦੀ ਹੈ, ਇਹ ਇਕ ਦਮ ਹੈ, ਸਿਰਫ਼ ਇਕ ਦਮ ਹੈ। ਇਹ ਬੁਨਿਆਦੀ ਨੁਕਤਾ ਮੈਂ ਤੁਹਾਡੇ ਸਾਹਮਣੇ ਰੱਖ ਦੇਵਾਂ, ਇਕ ਦਮ ਹੈ ਵਰਤਮਾਨ। ਜੇਕਰ ਇਕ ਦਮ ਦਾ ਸਮਾਂ ਗਿਣੀਏ ਤਾਂ ਇਕ ਛਿਨ, ਇਕ ਸੈਕਿੰਡ, ਇਕ ਦਮ, ਇਕ ਸੈਕਿੰਡ। ਪਰਮਾਤਮਾ ਜਦ ਭੀ ਮਿਲੇਗਾ ਇਕ ਸੈਕਿੰਡ ਵਿਚ ਮਿਲੇਗਾ। ਵੱਡਾ ਮਹਿਲ ਮਿਲੇਗਾ ਤਾਂ ਇਕ ਸੈਕਿੰਡ ਵਿਚ ਨਹੀਂ ਮਿਲੇਗਾ। ਦਸ-ਮੰਜ਼ਲਾ ਮਕਾਨ ਬਣਾਉਣਾ ਹੈ, ਇਕ ਸੈਕਿੰਡ ਵਿਚ ਨਹੀਂ ਬਣ ਸਕਦਾ। ਪਰਮਾਤਮਾ ਜਦ ਭੀ ਮਿਲੇਗਾ, ਇਕ ਸੈਕਿੰਡ ਵਿਚ ਮਿਲੇਗਾ :

ਏਕੁ ਚਿਤ ਜਿਹ ਇਕ ਛਿਨ ਧਿਆਇਓ॥
ਕਾਲ ਫਾਸ ਕੇ ਬੀਚ ਨ ਆਇਓ॥ *(ਅਕਾਲ ਉਸਤਤ)*

ਇਕ ਛਿਨ, ਇਕ ਸੈਕਿੰਡ।

ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥

*(ਸੂਹੀ ਮਹਲਾ ੫, ਪੰਨਾ 747)*

ਇਕ ਨਿਮਖ, ਇਕ ਸੈਕਿੰਡ। ਪਰਮਾਤਮਾ ਜਦ ਭੀ ਪ੍ਰਾਪਤ ਹੋਵੇਗਾ ਇਕ ਸੈਕਿੰਡ ਵਿਚ ਹੋਵੇਗਾ। ਪਦਾਰਥ ਜਦ ਮੈਨੂੰ ਮਿਲਣਗੇ ਇਕ ਸੈਕਿੰਡ ਵਿਚ ਨਹੀਂ ਮਿਲ ਸਕਦੇ। ਬੱਚਾ ਪੰਜ ਸਾਲ ਦਾ ਆਖੇ ਕਿ ਮੈਂ ਇੰਜੀਨੀਅਰ ਬਣਨੈ, ਇਕ ਸੈਕਿੰਡ ਵਿਚ ਨਹੀਂ ਬਣ ਸਕਦਾ, ਪਰ ਬੱਚਾ ਆਖੇ ਕਿ ਮੈਂ ਭਗਤ ਬਣਨੈ, ਇਕ ਸੈਕਿੰਡ ਵਿਚ ਬਣ ਜਾਏਗਾ। ਪ੍ਰਹਿਲਾਦ ਬਣ ਗਿਆ ਸੀ, ਧ੍ਰੂ ਬਣ ਗਿਆ ਸੀ। ਪੰਜ ਸਾਲ ਦਾ ਬੱਚਾ ਡਾਕਟਰ ਨਹੀਂ ਬਣ ਸਕਦਾ, ਇੰਜੀਨੀਅਰ ਨਹੀਂ ਬਣ ਸਕਦਾ, ਲੱਗਣਗੇ ਪੰਦਰਾਂ ਵੀਹ ਸਾਲ। ਪੰਜ ਸਾਲ ਦਾ ਬੱਚਾ ਭਗਤ ਬਣ ਸਕਦੈ, ਲੱਗੇਗਾ ਸਿਰਫ਼ ਇਕ ਦਮ, ਇਕ ਸੈਕਿੰਡ। ਪਰਮਾਤਮਾ ਜਦ ਭੀ ਮਿਲੇਗਾ, ਇਕ ਸੈਕਿੰਡ ਵਿਚ, ਇਕ ਛਿਨ ਵਿਚ ਮਿਲੇਗਾ, "ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ" ਨਿਮਖ, ਵਰਤਮਾਨ ਕਿਤਨਾ ਹੈ, ਨਿਮਖ। ਜਿਹੜਾ ਦਮ ਮੇਰੇ ਮੂੰਹ ਵਿਚ ਹੈ, ਬਸ ਇਹੀ ਵਰਤਮਾਨ ਹੈ ਅਤੇ ਮੈਂ ਜਿਧਰ ਚਾਹਵਾਂ ਇਸ ਨੂੰ ਵਰਤ ਸਕਦਾ ਹਾਂ। ਇਕ ਦਮ ਵਿਚ ਮੈਂ ਮਿਥਿਆ ਭੀ ਬੋਲ ਸਕਦਾ ਹਾਂ, ਇਸ ਇਕ ਦਮ ਵਿਚ ਮੈਂ ਮਹਾਂ ਮੰਤਰ ਭੀ ਬੋਲ ਸਕਦਾ ਹਾਂ। ਦੁਨੀਆਂ ਦੇ ਸਾਰੇ ਮਹਾਂ ਮੰਤਰ ਇਕ ਦਮ ਵਿਚ ਖ਼ਤਮ ਹੋ ਜਾਂਦੇ ਹਨ। ਓਮ, ਇਕ ਦਮ ਵਿਚ ਉਚਾਰਣ ਹੋ ਜਾਂਦਾ ਹੈ। ਰਾਮ, ਇਕ ਦਮ ਵਿਚ ਉਚਾਰਣ ਹੋ ਜਾਂਦਾ ਹੈ, ਅੱਲ੍ਹਾ ਹੂ, ਇਕ ਦਮ ਵਿਚ ਉਚਾਰਣ ਹੋ ਜਾਂਦਾ ਹੈ। ਵਾਹਿਗੁਰੂ, ਇਕ ਦਮ ਵਿਚ ਉਚਾਰਣ ਹੋ ਜਾਂਦਾ ਹੈ। ਹੁਣ ਮੈਂ ਅਰਜ਼ ਕਰਾਂ, ਇਕ ਦਫ਼ਾ ਵਾਹਿਗੁਰੂ ਆਖਦਿਆਂ ਹੀ ਵਾਹਿਗੁਰੂ ਪ੍ਰਗਟ ਹੁੰਦੈ। *ਭਗਤ ਮਾਲ* ਦੀ ਕਥਾ ਹੈ ਕਿ ਤਿੰਨ ਦਫ਼ਾ ਰਾਮ ਕਹਿਲਾ ਕੇ ਲੋਈ ਨੇ ਕਿਧਰੇ ਇਕ ਰੋਗੀ ਦਾ ਰੋਗ ਦੂਰ ਕੀਤਾ ਸੀ। ਕਬੀਰ ਕਹਿੰਦੇ ਹਨ ਕਿ ਤੂੰ ਰਾਮ ਨਾਮ ਦੀ ਤੌਹੀਨ ਕੀਤੀ ਹੈ। ਇਕ ਦਫ਼ਾ ਰਾਮ ਕਹਿ ਕੇ ਤਾਂ ਜਨਮਾਂ-ਜਨਮਾਂਤਰਾਂ ਦੇ ਰੋਗ ਦੂਰ ਕੀਤੇ ਜਾ ਸਕਦੇ ਹਨ, ਸਾਰੇ ਨਗਰ ਦਾ ਰੋਗ ਦੂਰ ਕੀਤਾ ਜਾ ਸਕਦੈ, ਤੂੰ ਤਿੰਨ ਦਫ਼ਾ ਰਾਮ ਕਹਿਲਾਇਐ, ਇਹ ਰੱਬ ਦੇ ਨਾਮ ਦੀ ਤੌਹੀਨ ਹੈ। ਇਸ ਨੂੰ ਕਿਧਰੇ ਅਤਿਕਥਨੀ ਨਾ ਸਮਝ ਲੈਣਾ। ਕਰੋੜਾਂ ਜਨਮਾਂ ਦੇ ਪਾਪ ਇਕ ਛਿਨ ਵਿਚ ਮਿਟਣਗੇ। ਕਰੋੜਾਂ ਜਨਮਾਂ ਦੇ ਪਾਪ ਧੋਣ ਲਈ ਕਰੋੜਾਂ ਜਨਮ ਨਹੀਂ ਚਾਹੀਦੇ, ਇਕ ਛਿਨ ਚਾਹੀਦੈ। ਕਰੋੜਾਂ ਜਨਮਾਂ ਦੇ ਪਾਪ ਕਰੋੜਾਂ ਜਨਮਾਂ ਦੇ ਦੁੱਖ, ਕਰੋੜਾਂ ਜਨਮਾਂ ਵਿਚ ਨਹੀਂ ਮਿਟਣਗੇ, ਇਕ ਛਿਨ ਵਿਚ ਮਿਟਣਗੇ। ਤੇ ਹੁਣ ਕੋਈ ਇਕ ਛਿਨ ਵਿਚ ਆਵੇ; ਇਕ ਛਿਨ ਕੀ, ਇਕ ਦਮ ਵਿਚ ਆਵੇ। ਭਗਤ ਕਬੀਰ ਜੀ ਕਹਿੰਦੇ ਹਨ:

ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥

*(ਤਿਲੰਗ ਕਬੀਰ ਜੀ, ਪੰਨਾ 727)*

ਇਕ ਦਮ ਵਿਚ ਕਿਧਰੇ ਆ ਜਾਉ, ਹਾਜ਼ਰ ਨਾਜ਼ਰ ਹੈ ਪਰਮਾਤਮਾ, ਕਿਉਂਕਿ ਵਰਤਮਾਨ ਇਕ ਦਮ ਹੈ। ਇਹ ਦਮ ਜਿਹੜਾ ਮੇਰੇ ਮੂੰਹ ਵਿਚ ਹੈ, ਇਹ ਮੇਰੀ ਮਰਜ਼ੀ ਹੈ ਮੈਂ ਜਿਧਰ ਵਰਤਾਂ। ਦਮ ਨਿਕਲ ਗਿਆ, ਮੇਰੇ ਹੱਥ ਵਿਚ ਨਹੀਂ, ਉਹ ਤਾਂ ਭੂਤ ਕਾਲ ਹੋ ਗਿਆ। ਦਮ ਜਿਹੜਾ ਆਇਆ ਨਹੀਂ, ਉਹ ਤਾਂ ਭਵਿੱਸ਼ ਹੈ, ਕਿਉਂਕਿ ਆਇਆ ਨਹੀਂ। ਦਮ ਜਿਹੜਾ ਮੇਰੇ ਮੂੰਹ ਵਿਚ ਹੈ, ਇਹੀ ਵਰਤਮਾਨ ਹੈ। ਭਵਿੱਸ਼ ਕਿਤਨਾ ਹੈ ? ਬਹੁਤ ਲੰਬਾ, ਬਹੁਤ ਹੀ ਲੰਬਾ। ਭੂਤ ਕਾਲ ਕਿਤਨਾ ਹੈ ? ਬਹੁਤਾ ਲੰਬਾ, ਬਹੁਤ ਹੀ ਲੰਬਾ। ਪਤਾ ਨਹੀਂ ਅਸੀਂ ਕਦੋਂ ਦੇ ਹਾਂ। ਵਰਤਮਾਨ ਕਿਤਨੈ ? ਇਕ ਦਮ। ਨਾ ਭੂਤ ਕਾਲ ਵਿਚ ਪਰਮਾਤਮਾ ਮਿਲਣੈ, ਨਾ ਭਵਿੱਸ਼ ਵਿਚ ਮਿਲਣੈ, ਕੇਵਲ ਵਰਤਮਾਨ ਵਿਚ ਹੀ ਮਿਲਣੈ :

ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ॥

*(ਵਾਰ 18, ਪਉੜੀ 21)*

ਹੁਣ ਮੰਗ ਸਿਮਟੇ ਤਾਂ ਧਿਆਨ ਇਕ ਦਮ ਵਿਚ ਆਵੇ। ਮੰਗਾਂ ਜਿਹੜੀਆਂ ਹਨ, ਧਿਆਨ ਨੂੰ ਲੈ ਜਾਂਦੀਆਂ ਹਨ ਭਵਿੱਸ਼ ਦੇ ਵਿਚ, ਬਹੁਤ ਦੂਰ ਲੈ ਜਾਂਦੀਆਂ ਹਨ। ਕੋਈ ਗੱਲ ਨਹੀਂ, ਕਮ ਅਜ਼ ਕਮ ਜਦ ਸਤਿਸੰਗ ਵਿਚ ਬੈਠੇ ਹੋ ਤਾਂ ਵਾਹਿਗੁਰੂ ਆਖੋ। ਜੇਕਰ ਉਦੋਂ ਭੀ ਮੰਗ ਚੱਲਦੀ ਹੈ ਤਾਂ ਇਹ ਵਾਹਿਗੁਰੂ ਨਹੀਂ ਕਹਿ ਸਕੇਗਾ, ਨਹੀਂ ਆਖ ਰਿਹਾ। ਸੋ ਉਸ ਪਰਮਾਤਮਾ ਤੋਂ ਜੋ ਨਾਦ ਪ੍ਰਗਟ ਹੋਇਆ, ਸ਼ਬਦ ਪ੍ਰਗਟ ਹੋਇਆ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ, ਉਹ ਓਅੰਕਾਰ ਸੀ :

ਓਅੰਕਾਰ ਆਦਿ॥
ਕਥਨੀ ਅਨਾਦਿ॥ *(ਜਾਪੁ ਸਾਹਿਬ)*

ਓਅੰਕਾਰ ਆਦਿ ਮੈ ਜਾਨਾ॥
ਲਿਖਿ ਅਰੁ ਮੇਟੈ ਤਾਹਿ ਨ ਮਾਨਾ॥

*(ਗਉੜੀ ਪੂਰਬੀ ਕਬੀਰ ਜੀ, ਪੰਨਾ 340)*

ਕਬੀਰ ਕਹਿੰਦੇ ਹਨ ਕਿ ਪਹਿਲਾ ਬੋਲ ਬ੍ਰਹਿਮੰਡ ਦਾ ਕੀ ਹੈ ? ਓਅੰਕਾਰ। ਗੁਰੂ ਨਾਨਕ ਵੀ ਕਹਿੰਦੇ ਹਨ ਓਅੰਕਾਰ। ਦਖਣੀ ਓਅੰਕਾਰੁ ਆਪ ਜੀ ਨੇ ਲਿਖੀ ਹੈ :

ਓਅੰਕਾਰਿ ਬ੍ਰਹਮਾ ਉਤਪਤਿ॥
ਓਅੰਕਾਰੁ ਕੀਆ ਜਿਨਿ ਚਿਤਿ॥
ਓਅੰਕਾਰਿ ਸੈਲ ਜੁਗ ਭਏ॥
ਓਅੰਕਾਰਿ ਬੇਦ ਨਿਰਮਏ॥

*(ਰਾਮਕਲੀ ਮਹਲਾ ੧, ਦਖਣੀ ਓਅੰਕਾਰੁ, ਪੰਨਾ 929)*

ਸਾਰਾ ਪਸਾਰਾ ਓਅੰਕਾਰ ਤੋਂ ਹੋਇਐ, ਧੁਨੀ ਤੋਂ ਹੋਇਐ, ਸ਼ਬਦ ਤੋਂ ਹੋਇਐ। ਜੇਕਰ ਸਭ ਕੁਝ ਸ਼ਬਦ ਦੇ ਰਾਹੀਂ ਬਾਹਰ ਆਇਐ, ਤਾਂ ਸਭ ਕੁਝ ਸ਼ਬਦ ਦੇ ਰਾਹੀਂ ਅੰਦਰ ਪ੍ਰਵੇਸ਼ ਕਰੇਗਾ। ਸੋ ਸ਼ਬਦ ਦੁਆਰ ਹੈ, ਸ਼ਬਦ ਗੁਰੂ ਹੈ। ਗੁਰੂ ਦੁਆਰ ਹੈ, ਦਰਵਾਜ਼ਾ ਹੈ। ਪਰਮਾਤਮਾ ਘਰ ਹੈ, ਗੁਰੂ ਦਰ ਹੈ। ਪ੍ਰਕਾਸ਼ ਘਰ ਹੈ, ਸ਼ਬਦ ਦਰ ਹੈ। ਸ਼ਬਦ ਦਾ ਜਪ ਕਰੋ ਤੇ ਸਾਰੇ ਜਪ ਇਕ ਦਮ ਵਿਚ ਪੂਰੇ ਹੋ ਜਾਂਦੇ ਹਨ। ਮਹਾਂ ਮੰਤਰ ਇਕ ਦਮ ਵਿਚ ਪੂਰਾ ਹੋ ਜਾਂਦਾ ਹੈ, ਵਾਹਿਗੁਰੂ ਜੇਕਰ ਮੈਂ ਆਖਿਐ, ਮੈਂ ਪੂਰੇ ਧਿਆਨ ਨਾਲ ਇਸ ਨੂੰ ਸੁਣਿਐ ਤਾਂ ਇਕ ਦਫ਼ਾ ਵਾਹਿਗੁਰੂ ਆਖਣ ਨਾਲ ਜਨਮਾਂ-ਜਨਮਾਂਤਰਾਂ ਦੇ ਪਾਪ ਮਿਟ ਗਏ।

**ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥**

*(ਆਸਾ ਮ: ੧, ਪੰਨਾ 358)*

ਮਹਾਰਾਜ ਕਹਿੰਦੇ ਹਨ, ਲੱਖਾਂ ਮਣ ਲੱਕੜਾਂ ਨੂੰ ਜਲਾਉਣ ਦੀ ਖ਼ਾਤਰ ਕੋਈ ਲੱਖਾਂ ਮਣ ਅੱਗ ਨਹੀਂ ਚਾਹੀਦੀ, ਇਕ ਚੰਗਿਆੜੀ ਹੀ ਚਾਹੀਦੀ ਹੈ। ਬਸ ਇਕ ਚੰਗਿਆੜੀ, ਜਲ ਜਾਣਗੀਆਂ ਲੱਕੜਾਂ। ਲੱਖਾਂ ਕਰੋੜਾਂ ਪਾਪਾਂ ਨੂੰ ਧੋਣ ਵਾਸਤੇ ਕੋਈ ਲੱਖਾਂ ਪੁੰਨ ਚਾਹੀਦੇ ਹਨ ? ਨਹੀਂ, ਇਕ ਦਮ, ਇਕ ਦਮ ਵਿਚ ਆਖਿਆ ਹੋਇਆ ਇਕ ਦਫ਼ਾ ਵਾਹਿਗੁਰੂ, ਬਸ ਧੁਲ ਜਾਣਗੇ ਪਾਪ। ਘੰਟਾ ਘੰਟਾ ਜਿਹੜਾ ਅਸੀਂ ਵਾਹਿਗੁਰੂ ਵਾਹਿਗੁਰੂ ਕਹਿੰਦੇ ਹਾਂ, ਅਸੀਂ ਭਵਿੱਸ਼ ਵਿਚ ਹੁੰਦੇ ਹਾਂ, ਭੂਤ ਕਾਲ ਵਿਚ ਹੁੰਦੇ ਹਾਂ, ਪਰ ਕਹਿੰਦੇ ਰਹੀਏ ਮਤਾਂ ਕਿਸੇ ਦਿਨ ਉਹ ਮੂੰਹ 'ਚੋਂ ਵਾਕ ਨਿਕਲੇ, ਜਿਹੜਾ ਇਕ ਦਮ ਹੈ ਤੇ ਉਸ ਦਮ ਵਿਚ ਜਿਹੜਾ ਵਾਕ ਨਿਕਲੇ, ਉਸੇ ਵਿਚ ਹੀ ਸਾਡਾ ਧਿਆਨ ਆ ਜਾਏ, ਉਥੇ ਹੀ ਆ ਜਾਏ। ਇਸ ਵਾਸਤੇ ਧਰਮ ਨੂੰ ਕਹਿੰਦੇ ਹਨ ਧਿਆਨ-ਸਾਧਨਾ। ਧਿਆਨ ਜਾਂਦਾ ਹੈ ਭਵਿੱਸ਼ ਵਿਚ, ਧਿਆਨ ਜਾਂਦਾ ਹੈ ਭੂਤਕਾਲ ਵਿਚ। ਧਿਆਨ ਵਰਤਮਾਨ ਵਿਚ ਆਉਂਦਾ ਹੀ ਨਹੀਂ ਤੇ ਵਰਤਮਾਨ ਕੀ ਹੈ, ਇਕ ਦਮ। ਇਕ ਦਮ ਵਿਚ ਕੀ ਮੰਗੋਗੇ ਤੁਸੀਂ ? ਕਿਹੜੀ ਮੰਗ ਨੂੰ ਜਨਮ ਦਿਉਗੇ ? ਇਕ ਦਮ ਵਿਚ ਕੀ ਮਿਲ ਸਕਦੈ ? ਤੁਸੀਂ ਥੋੜੀ ਜਿਹੀ ਭੀ ਕਲਪਨਾ ਕਰੋ ਕਿ ਇਕ ਦਮ ਵਿਚ ਕੀ ਮਿਲ ਸਕਦੈ ? ਆਖ਼ਰ ਕੁਝ ਭਵਿੱਸ਼ ਚਾਹੀਦੈ। ਜਿਤਨੀ ਵੱਡੀ ਮੰਗ ਹੋਵੇਗੀ, ਉਤਨਾ ਹੀ ਵੱਡਾ ਭਵਿੱਸ਼ ਚਾਹੀਦਾ ਹੈ। ਹੁਣੇ ਹੀ ਅਰਜ਼ ਕੀਤੀ ਹੈ, ਇੰਜੀਨੀਅਰ ਬਣਨੈ ਤਾਂ ਪੰਦਰਾਂ ਵੀਹ ਸਾਲ ਤਾਂ ਚਾਹੀਦੇ ਹਨ। ਡਾਕਟਰ ਬਣਨੈ, ਪੰਦਰਾਂ ਵੀਹ ਸਾਲ ਤਾਂ ਚਾਹੀਦੇ ਹਨ। ਮੈਂ ਝੁੱਗੀ ਬਣਾਉਣੀ ਹੈ, ਚਲੋ ਦੋ ਚਾਰ ਘੰਟਿਆਂ ਵਿਚ ਬਣਾ ਲਵਾਂਗਾ, ਪਰ ਮੈਂ ਅੱਠ-ਮੰਜ਼ਲਾ ਮਕਾਨ ਬਣਾਉਣੈ, ਕਈ ਸਾਲ ਲੱਗਣਗੇ। ਜਿਤਨੀ ਵੱਡੀ ਮੰਗ ਹੋਵੇਗੀ, ਉਤਨਾ ਵੱਡਾ ਭਵਿੱਸ਼। ਮਨ ਭਵਿੱਸ਼ ਦੇ ਵਿਚ ਚਲਾ ਜਾਂਦਾ ਹੈ। ਇਕ ਦਮ ਵਰਤਮਾਨ ਹੈ

ਤੇ ਹੁਣ ਕੋਈ ਇਕ ਦਮ ਦੇ ਵਿਚ ਆ ਜਾਏ ਅਤੇ ਮੰਗ ਨੂੰ ਪਰ੍ਹੇ ਸੁੱਟੇ ਤਾਂ ਇਹ ਇਕ ਦਮ ਵਿਚ ਨਹੀਂ ਆਉਣ ਦੇਵੇਗੀ। ਤੁਸੀਂ ਕਰ ਕੇ ਭੀ ਦੇਖਣਾ ਇਹ ਸਾਧਨਾ ਤੇ ਤੁਹਾਨੂੰ ਪਤਾ ਚੱਲੇਗਾ ਕਿ ਦੁਨੀਆਂ ਵਿਚ ਸਭ ਤੋਂ ਔਖਾ ਕੰਮ ਇਹੀ ਹੈ:

**ਆਖਣਿ ਅਉਖਾ ਸਾਚਾ ਨਾਉ॥** *(ਆਸਾ ਮ: ੧, ਪੰਨਾ 9)*

ਇਹੀ ਔਖੈ, ਇਕ ਦਮ ਵਿਚ ਕਿਸ ਤਰ੍ਹਾਂ ਆਖੋਗੇ, ਸਾਧਨਾ ਕਰ ਕੇ ਵੇਖਣਾ। ਰਾਮ ਰਾਮ ਕਹਿ ਰਿਹੈ, ਪਰ ਮੰਗਾਂ ਇਸ ਨੂੰ ਭਵਿੱਸ਼ ਵਿਚ ਲੈ ਗਈਆਂ ਹਨ। ਭਵਿੱਸ਼ ਦੀ ਚਿੰਤਾ ਵਿਚ ਹੀ ਹੈ। ਮੰਗਾਂ ਦਾ ਜਪ ਪਿਆ ਕਰਦੈ, ਰਾਮ ਦਾ ਜਪ ਨਹੀਂ ਪਿਆ ਕਰਦਾ। ਕਾਮਨਾਵਾਂ ਦਾ ਜਪ ਪਿਆ ਕਰਦੈ, ਵਾਹਿਗੁਰੂ ਦਾ ਜਪ ਨਹੀਂ ਪਿਆ ਕਰਦਾ। ਕਾਬਲ ਵਿਚ ਘੋੜੇ ਖ਼ਰੀਦਦਾ ਪਿਐ, ਨਮਾਜ਼ ਨਹੀਂ ਪੜ੍ਹਦਾ। ਇਹ ਭੀ ਮੈਂ ਅਰਜ਼ ਕਰ ਦਿਆਂ, ਕਿਉਂ ਮੰਗਾਂ ਭਵਿੱਸ਼ ਵਿਚ ਲੈ ਜਾਂਦੀਆਂ ਹਨ? ਪਰਮਾਤਮਾ ਤਾਂ ਹੁਣੇ ਮਿਲੇਗਾ ਵਰਤਮਾਨ ਵਿਚ ਤੇ ਵਰਤਮਾਨ ਨੂੰ ਮੈਂ ਆਪਣੀ ਵਰਤੋਂ ਵਿਚ ਲਿਆ ਸਕਦਾ ਹਾਂ। ਇਕ ਦਮ ਜਿਹੜਾ ਮੇਰੇ ਮੂੰਹ ਵਿਚ ਹੈ, ਮੈਂ ਕਿਧਰੇ ਭੀ ਵਰਤ ਸਕਦਾ ਹਾਂ। ਇਕ ਦਮ ਚਲਾ ਗਿਆ ਤਾਂ ਮੈਂ ਨਹੀਂ ਵਰਤ ਸਕਦਾ। ਇਕ ਦਮ ਜਿਹੜਾ ਆਇਆ ਨਹੀਂ, ਮੈਂ ਨਹੀਂ ਵਰਤ ਸਕਦਾ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ ਕਿ ਜੇ ਕੋਈ ਮੇਰੇ ਕੋਲੋਂ ਪੁੱਛੇ ਕਿ ਮੇਰੀ ਉਮਰ ਕੀ ਹੈ?

**ਹਮ ਆਦਮੀ ਹਾਂ ਇਕ ਦਮੀ...॥** *(ਧਨਾਸਰੀ ਮਹਲਾ ੧, ਪੰਨਾ 660)*

ਇਕ ਦਮ ਮੇਰੀ ਉਮਰ ਹੈ, ਇਕ ਦਮ। ਇੰਜ ਕਹਿ ਰਹੇ ਹਨ ਗੁਰੂ ਨਾਨਕ ਕਿ ਆਪਾਂ ਇਕ ਦਮ ਵਿਚ ਜਿਊਂਦੇ ਹਾਂ। ਜਿਹੜੀਆਂ ਮੰਗਾਂ ਗੁਜ਼ਰੇ ਹੋਏ ਦਮਾਂ ਵਿਚ ਲੈ ਜਾਂਦੀਆਂ ਹਨ, ਜਿਹੜੀਆਂ ਮੰਗਾਂ ਆਉਣ ਵਾਲੇ ਦਮਾਂ ਵਿਚ ਲੈ ਜਾਂਦੀਆਂ ਹਨ, ਮਹਾਰਾਜ ਕਹਿੰਦੇ ਹਨ ਮੈਂ ਉਨ੍ਹਾਂ ਦਮਾਂ ਵਿਚ ਨਹੀਂ ਜਿਊਂਦਾ, ਉਹ ਤਾਂ ਲੰਘ ਗਏ, ਆਏ ਹੀ ਨਹੀਂ। ਜਿਹੜੇ ਦਮ ਆਏ ਹੀ ਨਹੀਂ, ਉਨ੍ਹਾਂ ਨੂੰ ਮੈਂ ਕਿਸ ਤਰ੍ਹਾਂ ਵਰਤਾਂ? ਉਹ ਵਰਤਮਾਨ ਨਹੀਂ ਹਨ ਤੇ ਜਿਹੜੇ ਦਮ ਲੰਘ ਗਏ, ਉਨ੍ਹਾਂ ਨੂੰ ਮੈਂ ਕਿਸ ਤਰ੍ਹਾਂ ਵਰਤਾਂ। ਭਾਈ ਨੰਦ ਲਾਲ ਦਾ ਇਕ ਵਾਕ ਯਾਦ ਆਇਐ:

**ਯੱਕ ਦਮ ਬ-ਖ਼ੇਸ਼ ਰਾਹ ਨ ਬੁਰਦਮ ਕਿ ਕੀਸਤਮ?**

ਇਕ ਨੂੰ ਫ਼ਾਰਸੀ ਵਿਚ ਯੱਕ ਕਹਿੰਦੇ ਹਨ:

**ਯੱਕ ਦਮ ਬ-ਖ਼ੇਸ਼ ਰਾਹ ਨ ਬੁਰਦਮ ਕਿ ਕੀਸਤਮ?**
**ਐ ਵਾਇ ਨਕਦਿ ਜ਼ਿੰਦਗੀਅਮ ਰਾਇਗਾਂ ਗੁਜ਼ੱਸ਼ਤ।**

ਨਕਦੀ ਕੀ ਹੈ?—ਯੱਕ ਦਮ। ਉਧਾਰ ਕੀ ਹੈ?—ਹਜ਼ਾਰਾਂ ਦਮ, ਜਿਹੜੇ

ਅਜੇ ਆਉਣੇ ਹਨ, ਆਏ ਕੋਈ ਨਹੀਂ। ਪਤਾ ਨਹੀਂ ਆਉਣੇ ਹਨ ਕਿ ਨਹੀਂ ਤੇ ਖ਼ਰਚ ਕਿਹੜਾ ਕੀਤੈ ? ਜਿਹੜੇ ਦਮ ਚਲੇ ਗਏ। ਉਹ ਭੀ ਹੱਥ ਵਿਚ ਕੋਈ ਨਹੀਂ, ਜਿਹੜੇ ਮੈਂ ਖ਼ਰਚ ਕਰ ਦਿੱਤੇ। ਉਹ ਵੀ ਹੱਥ ਵਿਚ ਕੋਈ ਨਹੀਂ ਜਿਹੜੇ ਅਜੇ ਆਉਣੇ ਹਨ। ਹੱਥ ਵਿਚ ਹੈ ਇਕ ਦਮ ਤੇ ਮਹਾਰਾਜ ਕਹਿੰਦੇ ਹਨ, ਉਮਰ ਇਕ ਦਮ ਤੋਂ ਜ਼ਿਆਦਾ ਕੁਝ ਭੀ ਨਹੀਂ। ਤੁਸੀਂ ਆਖੋਗੇ, ਇਕ ਦਮ ਵਿਚ ਕੀ ਮਿਲ ਸਕਦੈ ? ਇਕ ਦਮ ਵਿਚ ਰੱਬ ਮਿਲ ਸਕਦੈ। ਇਕ ਦਮ ਵਿਚ ਪਰਮਾਤਮਾ ਮਿਲ ਸਕਦੈ, "ਨਿਰਬਾਣ ਕੀਰਤਨ ਗਾਵਹੁ ਕਰਤੇ ਦਾ ਨਿਮਖ ਸਿਮਰਤ ਜਿਤ ਛੁਟੈ" ਨਿਮਖ, ਇਕ ਸੈਕਿੰਡ। ਇਕ ਦਮ ਵਿਚ ਪਰਮਾਤਮਾ ਮਿਲ ਸਕਦਾ ਹੈ, "ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ" ਸਭ ਕੁਝ ਦਾ ਮਿਲਣਾ ਤਾਂ ਕੁਝ ਭੀ ਨਹੀਂ ਮਿਲਣਾ, ਪਰਮਾਤਮਾ ਦਾ ਮਿਲਣਾ ਸਭ ਕੁਝ ਦਾ ਮਿਲਣਾ ਹੈ। ਇਸ ਨੂੰ ਇੰਜ ਲੈਣਾ:

**ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥**

*(ਸੂਹੀ ਮਹਲਾ ੫, ਪੰਨਾ 747)*

ਪਰਮਾਤਮਾ ਦਾ ਮਿਲਣਾ, ਸਭ ਕੁਝ ਦਾ ਮਿਲਣਾ। ਸਭ ਕੁਝ ਦਾ ਮਿਲਣਾ, ਕੁਝ ਭੀ ਨਹੀਂ ਮਿਲਣਾ:

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥**
**ਹਰਿ ਕਾ ਨਾਮੁ ਜਪਤ ਹੋਇ ਸੁਖੀਆ॥**

*(ਗਉੜੀ ਸੁਖਮਨੀ ਮ: ੫, ਪੰਨਾ 264)*

ਮੈਂ ਫਿਰ ਦੁਹਰਾਵਾਂ, ਸਭ ਕੁਝ ਦਾ ਮਿਲਣਾ, ਕੁਝ ਭੀ ਨਹੀਂ ਮਿਲਣਾ, ਪ੍ਰਭੂ ਦਾ ਮਿਲ ਜਾਣਾ, ਸਭ ਕੁਝ ਦਾ ਮਿਲ ਜਾਣਾ ਹੈ:

*ਸਭ ਕੁਝ ਖ਼ੁਦਾ ਸੇ ਮਾਂਗ ਲੀਆ ਖ਼ੁਦਾ ਕੋ ਮਾਂਗ ਕਰ।*
*ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਅਦ।*

ਹੋ ਸਕਦੈ ਕਿ ਇਕ ਦਮ ਵਿਚ ਮਿਲ ਜਾਵੇ। ਮੈਂ ਜ਼ਿਆਦਾ ਸਮਾਂ ਨਾ ਲਵਾਂ, ਅੰਮ੍ਰਿਤ ਵੇਲੇ ਜਦ ਉਠ ਕੇ ਵਾਹਿਗੁਰੂ ਵਾਹਿਗੁਰੂ ਆਖੋ ਤਾਂ ਹੁਣ ਪੂਰਾ ਧਿਆਨ ਉਸ ਨੂੰ ਸੁਣੇ। ਪੂਰਾ ਧਿਆਨ ਤਾਂ ਹੀ ਸੁਣ ਸਕੇਗਾ ਜੇਕਰ ਉਸ ਵਕਤ ਕੋਈ ਮੰਗ ਨਾ ਚੱਲੇ, ਫੁਰਨਾ ਹੋਰ ਹੋਵੇ ਹੀ ਨਾ, ਨਹੀਂ ਤਾਂ ਕਾਮਨਾਵਾਂ, ਵਾਸਨਾਵਾਂ, ਮੰਗਾਂ, ਉਹ ਇਕ ਦਮ ਵਿਚ ਨਹੀਂ ਆਉਣ ਦਿੰਦੀਆਂ। ਜੇਕਰ ਕੋਈ ਆ ਗਿਐ ਇਕ ਦਮ ਵਿਚ ਤਾਂ ਉਸੇ ਦਮ ਵਿਚ ਖ਼ੁਦਾ ਹਾਜ਼ਰ ਨਾਜ਼ਰ ਹੋ ਜਾਂਦਾ ਹੈ। ਇਸੇ ਨੂੰ ਹੀ ਕਬੀਰ ਕਹਿੰਦੇ ਹਨ:

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

*(ਤਿਲੰਗ ਕਬੀਰ ਜੀ, ਪੰਨਾ 727)*

ਪਰ ਇਹ ਵਿਅਕਤੀਗਤ ਬੰਦਗੀ ਹੈ। ਅੰਮ੍ਰਿਤ ਵੇਲੇ ਉਠ ਕੇ ਪੰਦਰਾਂ ਵੀਹ ਮਿੰਟ ਵਾਹਿਗੁਰੂ ਵਾਹਿਗੁਰੂ ਜਪਣੈ। ਮਸਾਂ ਕਿਧਰੇ ਉਹ 'ਅਸਲ', ਇਕ ਦਫ਼ਾ ਦਾ ਵਾਹਿਗੁਰੂ ਆਖਿਆ ਜਾਏ। ਇਕ ਦਮ, ਉਹ ਨਕਦ, ਇਕ ਦਮ, ਇਕ ਦਫ਼ਾ ਦਾ ਵਾਹਿਗੁਰੂ ਕਿਧਰੇ ਮੂੰਹ ਵਿੱਚੋਂ ਨਿਕਲੇ, ਜਿਸ ਦੇ ਨਾਲ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਏ। ਸਭ ਕੁਝ ਦੀ ਪ੍ਰਾਪਤੀ ਲਈ ਬਹੁਤ ਵੱਡਾ ਭਵਿੱਸ਼ ਚਾਹੀਦੈ, ਪ੍ਰੰਤੂ ਪਰਮਾਤਮਾ ਦੀ ਪ੍ਰਾਪਤੀ ਲਈ ਇਕ ਨਿਮਖ ਚਾਹੀਦੈ। ਲੰਬੇ ਚੌੜੇ ਭਵਿੱਸ਼ ਵਿਚ ਜਾਣਾ ਬੜਾ ਆਸਾਨ ਹੈ, ਇਕ ਦਮ ਵਿਚ ਆਉਣਾ ਬੜਾ ਔਖਾ ਹੈ। ਸਭ ਕੁਝ ਜਿਹੜਾ ਇਤਨਾ ਖਲੇਰਿਐ, ਇਹ ਸਭ ਸਮੇਟਣਾ ਪੈਂਦਾ ਹੈ। ਹਾਫ਼ਿਜ਼ ਕਹਿੰਦੈ :

*ਮਰਾ ਦਰ ਮੰਜ਼ਿਲੇ ਜਾਨਾਂ ਚਿ ਅਮਨੋ ਐਸ਼ ਚੂੰ ਹਰ ਦਮ।*
*ਜਰਸ .ਫ਼ਰੀਆਦ ਮੇ-ਨਾਲਦ ਕਿ ਬਰਬੰਦੇਦ ਮਹਮਿਲ-ਹਾ।*

ਇਹ ਫ਼ਕੀਰ ਕਹਿੰਦੈ, ਆਪਣਾ ਸਾਮਾਨ ਮੈਂ ਬੜਾ ਖਲੇਰ ਬੈਠਾ ਹਾਂ ਤੇ ਘੜਿਆਲ ਵੱਜ ਗਿਐ। ਪੁਰਾਣੇ ਸਮੇਂ ਕਾਰਵਾਂ ਚਲਦੇ ਸਨ, ਊਠਾਂ ਦੇ ਕਾਫ਼ਲੇ, ਰਸਤੇ ਵਿਚ ਆਰਾਮ ਕਰਦੇ ਸਨ ਤੇ ਜਦ ਚੱਲਣੈ ਤਾਂ ਉਹ ਘੜਿਆਲ ਵਜਾਂਦੇ ਸਨ, ਬਈ ਅੰਮ੍ਰਿਤ ਵੇਲਾ ਹੋ ਗਿਐ, ਸਾਮਾਨ ਬੰਨ੍ਹੋ ਤੇ ਊਠਾਂ 'ਤੇ ਲੱਦੋ, ਅਸਾਂ ਚੱਲਣੈ। ਇਹ ਫ਼ਕੀਰ ਕਹਿੰਦੈ, ਦਿਨ ਭਰ ਚੱਲਣਾ, ਸਾਮਾਨ ਖੋਹਲਣਾ ਤੇ ਅੰਮ੍ਰਿਤ ਵੇਲੇ ਘੜਿਆਲ ਦਾ ਵੱਜਣਾ, ਫਿਰ ਸਾਮਾਨ ਲਪੇਟਣਾ ਤੇ ਫਿਰ ਚੱਲਣਾ, ਇਹ ਕੋਈ ਜ਼ਿੰਦਗੀ ਹੈ ? ਇਹ ਕੋਈ ਜੀਵਨ ਹੈ ? ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ :

**ਜਰਸ ਬੇਹੂਦਾ ਮੇ-ਨਾਲਦ, ਕੁਜਾ ਬੰਦੇਮ ਮਹਮਿਲ-ਹਾ।**

ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ ਕਿ ਹਾਫ਼ਿਜ਼! ਇਹ ਘੜਿਆਲ ਬੇਹੂਦਾ ਪਿਆ ਬੋਲਦੈ। ਅਸੀਂ ਇਤਨਾ ਸਾਮਾਨ ਕਦੀ ਲੱਦਿਆ ਹੀ ਨਹੀਂ, ਨਾ ਖਲੇਰਿਐ। ਅਸੀਂ ਤਿਆਰ ਹੀ ਬੈਠੇ ਹਾਂ। ਸਾਡੀ ਨਿੱਤ ਚੱਲਣੇ ਦੀ ਤਿਆਰੀ ਹੈ। ਤਿਆਰ ਹੀ ਬੈਠੇ ਹਾਂ। ਇਧਰ ਵਾਹਿਗੁਰੂ ਆਖਿਆ ਤੇ ਵਾਹਿਗੁਰੂ ਨਾਲ ਜੁੜ ਗਏ। ਹੁਣ ਜਿਸ ਦਾ ਸਾਮਾਨ ਬਹੁਤ ਖਲੇਰਿਆ ਪਿਐ, ਕਹਿੰਦੇ ਹਨ ਮਨ ਖਿੰਡਿਆ ਹੋਇਐ, ਵਾਹਿਗੁਰੂ ਵਾਹਿਗੁਰੂ ਆਖਦਾ ਪਿਐ। ਪਹਿਲੇ ਸਾਰਾ ਸਾਮਾਨ ਖਲੇਰਿਆ ਹੋਇਆ ਸਮੇਟੇ ਤਾਂ ਸਹੀ, ਇਕੱਠਾ ਤਾਂ ਕਰੇ। ਭਾਈ ਸਾਹਿਬ ਕਹਿੰਦੇ ਹਨ—ਅਸੀਂ ਇਤਨਾ ਸਾਮਾਨ ਇਕੱਠਾ ਹੀ ਨਹੀਂ ਕੀਤਾ, ਖਲੇਰਿਆ ਹੀ ਨਹੀਂ। ਇਕ ਦਫ਼ਾ ਵਾਹਿਗੁਰੂ ਆਖਦੇ ਹਾਂ ਤੇ ਜੁੜ ਜਾਂਦੇ ਹਾਂ। ਮਨ ਕਦੀ ਖਿੰਡਾਇਆ ਹੀ ਨਹੀਂ। ਮਨ ਖਿੰਡਾਂਦੀਆਂ ਨੇ ਕਾਮਨਾਵਾਂ, ਮਨ ਖਿੰਡਾਂਦੀਆਂ ਨੇ ਵਾਸਨਾਵਾਂ। ਬਹੁਤ ਦੂਰ ਤਕ ਲੈ ਜਾਂਦੀਆਂ ਹਨ ਮਨ ਨੂੰ।

ਘੱਟ ਤੋਂ ਘੱਟ ਇਹ ਧਿਆਨ-ਸਾਧਨਾ, ਜਿਸ ਵਕਤ ਵਾਹਿਗੁਰੂ ਵਾਹਿਗੁਰੂ ਕਰੀਏ, ਉਸ ਸਮੇਂ ਤਾਂ ਸੁਚੇਤ ਰਹੀਏ। ਉਸ ਸਮੇਂ ਤਾਂ ਕੋਈ ਮੰਗ ਨਾ ਹੋਵੇ, ਕਿਉਂਕਿ ਉਹ ਤਾਂ ਭਵਿੱਸ਼ ਵਿਚ ਲੈ ਜਾਏਗੀ, ਇਕ ਦਮ ਵਿਚ ਆਉਣ ਨਹੀਂ ਦੇਵੇਗੀ।

ਮੈਂ ਫਿਰ ਅਰਜ਼ ਕਰਾਂ, ਸਭ ਕੁਝ ਮਿਲਣ ਲਈ ਭਵਿੱਸ਼ ਚਾਹੀਦੈ ਅਤੇ ਪਰਮਾਤਮਾ ਨੂੰ ਮਿਲਣ ਲਈ ਵਰਤਮਾਨ ਚਾਹੀਦੈ। ਸਭ ਕੁਝ ਮੈਨੂੰ ਮਿਲੇ, ਦਸ ਸਾਲ, ਵੀਹ ਸਾਲ, ਪੰਜਾਹ ਸਾਲ ਚਾਹੀਦੇ ਹਨ। ਹੋ ਸਕਦੈ ਮੈਨੂੰ ਨਾ ਮਿਲੇ, ਮੇਰੇ ਪੁੱਤਰਾਂ ਨੂੰ ਮਿਲੇ, ਮੇਰੇ ਪੋਤਰਿਆਂ ਨੂੰ ਮਿਲੇ। ਮੈਂ ਇਕ ਅੰਬ ਦਾ ਬੂਟਾ ਲਾਇਐ ਅੱਜ, ਪਤਾ ਨਹੀਂ ਪੰਦਰਾਂ ਸਾਲ ਬਾਅਦ ਫਲ ਲੱਗਣੇ ਹਨ ਕਿ ਨਹੀਂ, ਮੈਂ ਖਾਣੇ ਹਨ ਕਿ ਨਹੀਂ। ਭਵਿੱਸ਼ ਬੜਾ ਲੰਬਾ ਹੈ, ਸਭ ਕੁਝ ਦੀ ਪ੍ਰਾਪਤੀ ਲਈ ਲੰਬਾ ਚੌੜਾ ਭਵਿੱਸ਼ ਚਾਹੀਦਾ ਹੈ। ਜਿਤਨਾ ਬਹੁਤਾ ਕੁਝ ਚਾਹੀਦਾ ਹੈ, ਉਤਨਾ ਲੰਬਾ ਭਵਿੱਸ਼ ਹੈ। ਪਰਮਾਤਮਾ ਚਾਹੀਦੈ—ਇਕ ਦਮ, ਇਕ ਸੈਕਿੰਡ। ਲੰਬੇ ਚੌੜੇ ਭਵਿੱਸ਼ ਵਿਚ ਚਲੇ ਜਾਣਾ, ਧਿਆਨ ਨੂੰ ਖਿੰਡਾਣਾ ਆਸਾਨ ਹੈ, ਇਕ ਦਮ ਵਿਚ ਆਉਣਾ ਬੜਾ ਔਖਾ ਹੈ। ਇਹ ਬੁਨਿਆਦੀ ਗੱਲ ਮੈਂ ਆਪ ਜੀ ਦੇ ਸਾਹਮਣੇ ਰੱਖੀ ਹੈ। ਜਿਤਨੇ ਚਿਰ ਤਕ ਮੰਗ ਚੱਲਦੀ ਪਈ ਹੈ, ਰਾਮ ਰਾਮ ਕਰ ਰਿਹੈ, ਵਾਹਿਗੁਰੂ ਵਾਹਿਗੁਰੂ ਕਰ ਰਿਹੈ, ਅੱਲ੍ਹਾ ਅੱਲ੍ਹਾ ਕਰ ਰਿਹੈ। ਕਾਬਲ ਵਿਚ ਘੋੜੇ ਖ਼ਰੀਦਦਾ ਪਿਐ, ਕੋਈ ਨਮਾਜ਼ ਨਹੀਂ ਪੜ੍ਹਦਾ, ਕੋਈ ਰਾਮ ਰਾਮ ਨਹੀਂ, ਕੋਈ ਵਾਹਿਗੁਰੂ ਵਾਹਿਗੁਰੂ ਨਹੀਂ। ਜਦ ਵਰਤਮਾਨ ਵਿਚ ਆ ਗਿਆ ਤਾਂ ਵਾਹਿਗੁਰੂ ਆਖਣਾ ਭੀ ਚੁੱਪ ਹੋ ਜਾਏਗਾ, ਜ਼ਬਾਨ ਚੁੱਪ ਹੋ ਜਾਏਗੀ, ਕਿਉਂਕਿ ਉਹ ਵਾਹਿਗੁਰੂ ਦਾ ਰੂਪ ਹੋ ਜਾਏਗਾ:

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥**

*(ਬਿਲਾਵਲੁ ਮ: ੧, ਪੰਨਾ 795)*

**ਸਮਸਤੁਲ ਜੁਬਾਂ ਹੈਂ॥ ਕਿ ਸਾਹਿਬ ਕਿਰਾਂ ਹੈਂ॥** *(ਜਾਪੁ ਸਾਹਿਬ)*

ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਪਤਾ ਨਹੀਂ ਕਿਤਨੀਆਂ ਜ਼ਬਾਨਾਂ ਵਿੱਚੋਂ ਮੈਂ ਤੇਰੀ ਆਵਾਜ਼ ਸੁਣ ਰਿਹਾ ਹਾਂ। ਇਸ ਦਾ ਮਤਲਬ ਹੈ ਕਿ ਮਨ ਚੁੱਪ ਕਰ ਗਿਆ ਹੈ। ਹੁਣ ਤਾਂ:

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥**

*(ਮਲਾਰ ਮਹਲਾ ੪, ਪੰਨਾ 1265)*

"ਸਮਸਤੁਲ ਜੁਬਾਂ ਹੈਂ॥ ਕਿ ਸਾਹਿਬ ਕਿਰਾਂ ਹੈਂ॥" "ਠਾਕੁਰੁ ਹਮਰਾ ਸਦ ਬੋਲੰਤਾ" ਜਾਂ ਮੈਂ ਬੋਲਾਂ ਜਾਂ ਠਾਕੁਰ ਬੋਲੇ ਜਾਂ ਠਾਕੁਰ ਚੁੱਪ ਕਰੇ ਜਾਂ ਮੈਂ ਚੁੱਪ ਕਰਾਂ। ਨਹੀਂ, ਮੈਂ ਠਾਕੁਰ ਨੂੰ ਸੁਣਨਾ ਹੈ, ਮੈਂ ਹੀ ਚੁੱਪ ਕਰਾਂ ਤਾਂ ਹੀ ਗੱਲ ਬਣੇਗੀ।

ਕਈਆਂ ਨੇ ਇਹ ਸੋਚਿਐ ਕਿ ਚਲੋ ਜ਼ਬਾਨ ਨੂੰ ਚੁੱਪ ਕਰਾਈਏ, ਗੱਲ ਬਣ ਜਾਏਗੀ। ਨਹੀਂ, ਮਨ ਨੂੰ ਹੀ ਚੁੱਪ ਕਰਾਉਣਾ ਪਵੇਗਾ। ਜ਼ਬਾਨ ਦੇ ਚੁੱਪ ਕਰਦਿਆਂ ਮਨ ਨਹੀਂ ਚੁੱਪ ਹੁੰਦਾ, "ਚੁਪੈ ਚੁਪ ਨ ਹੋਵਈ" ਜ਼ਬਾਨ ਦੇ ਚੁੱਪ ਹੋਣ ਨਾਲ ਮਨ ਨਹੀਂ ਚੁੱਪ ਹੁੰਦਾ। ਸਿੱਧਾ ਸ਼ਬਦ ਦੇ ਜਪ ਨਾਲ ਮਨ ਨੂੰ ਚੁੱਪ ਕਰਾਉਣਾ ਪੈਂਦਾ ਹੈ। ਇਤਨੀ ਗਹਿਰੀ ਸਰੋਤ ਸੁਣਨਾ ਕਿ ਸੁਣਨਾ ਸਮਝ ਬਣ ਜਾਏ। ਪਤੈ, ਸੁਰਤ ਦੇ ਅਰਥ ਕੀ ਹਨ ? ਸੁਣਨਾ, ਸੁਰਤ ਦੇ ਅਰਥ ਹਨ ਸਮਝਣਾ, ਸੁਰਤ ਦੇ ਅਰਥ ਹਨ ਜੁੜਨਾ। ਕੋਈ ਸੁਣ ਰਿਹੈ, ਬਈ ਸੁਰਤ ਵਿਚ ਹੈ। ਸਮਝ ਆ ਗਈ, ਇਸ ਨੂੰ ਸੁਰਤ ਆ ਗਈ। ਇਹ ਜੁੜ ਗਿਐ, ਇਸ ਦੀ ਸੁਰਤ ਜੁੜ ਗਈ। ਇੱਕੋ ਹੀ ਸ਼ਬਦ ਹੈ ਅਤੇ ਅਰਥ ਤਿੰਨ ਹਨ—ਸੁਰਤ ਸੁਣਨਾ, ਸੁਰਤ ਸਮਝਣਾ, ਸੁਰਤ ਜੁੜਨਾ। ਵਾਹਿਗੁਰੂ ਵਾਹਿਗੁਰੂ ਉਚਾਰਣ ਕਰਨੈ, ਇਸ ਨੂੰ ਸੁਣਨੈ, ਮਤਾਂ ਕਿਧਰੇ ਸੁਣਦਿਆਂ ਸੁਣਦਿਆਂ ਸਮਝ ਆ ਜਾਏ। ਸੁਣਦਿਆਂ ਸੁਣਦਿਆਂ ਇਕ ਦਿਨ ਸਮਝ ਆ ਜਾਏਗੀ। ਮਨ ਜਿਵੇਂ ਜਿਵੇਂ ਸਿਮਟੇਗਾ, ਵਰਤਮਾਨ ਦੀ ਤਰਫ਼ ਆਏਗਾ, ਰਸ ਬਣਦਾ ਜਾਏਗਾ, ਬੋਝ ਕੁਝ ਹਲਕਾ ਹੁੰਦਾ ਜਾਏਗਾ ਤੇ ਜਦੋਂ ਮਨ ਵਰਤਮਾਨ ਵਿਚ ਆ ਗਿਆ, ਪਰਮਾਤਮਾ ਪ੍ਰਗਟ ਹੋ ਗਿਆ ਤਾਂ ਸਾਰੇ ਭਾਰ ਲਹਿ ਜਾਂਦੇ ਹਨ। ਸਤਿਗੁਰੂ ਸਾਰਿਆਂ ਦੀ ਐਸੀ ਅਵਸਥਾ ਬਣਾਏ। ਜਿਹੜਾ ਵਰਤਮਾਨ ਵਿਚ ਆ ਜਾਂਦਾ ਹੈ, ਉਸ ਦਾ ਭੂਤਕਾਲ ਅਤੇ ਭਵਿੱਸ਼ ਮਿਟ ਜਾਂਦਾ ਹੈ, ਜਨਮ ਮਰਨ ਹੀ ਮਿਟ ਜਾਂਦਾ ਹੈ। ਯਾਤਰਾ ਸਫਲ ਹੋ ਜਾਂਦੀ ਹੈ। ਸੰਸਾਰ ਦੇ ਉੱਤੇ ਆਇਆ ਸਫਲ ਹੋ ਜਾਂਦਾ ਹੈ।

# ਹਾਜਿਰ ਹਜੂਰਿ ਖੁਦਾਇ - 2

ਧਰਮ ਆਚਾਰੀਆ ਇਸ ਤਰ੍ਹਾਂ ਕਹਿੰਦੇ ਹਨ ਕਿ ਮਨੁੱਖ ਜਦ ਰੂਹੇ-ਜ਼ਮੀਨ ਦੇ ਉੱਤੇ ਪ੍ਰਗਟ ਹੁੰਦੈ, ਆਉਂਦੈ, ਉਹ ਇਕ ਮਾਸੂਮ ਮਨ ਲੈ ਕੇ, ਇਕ ਅਰੋਗ ਤਨ ਲੈ ਕੇ ਆਉਂਦੈ। ਨਾ ਇਸ ਦੇ ਤਨ ਵਿਚ ਰੋਗ ਹੈ, ਨਾ ਇਸ ਦੇ ਮਨ ਵਿਚ ਸੋਗ ਹੈ। ਨਾ ਇਸ ਨੂੰ ਕੋਈ ਰੋਗ ਦਾ ਗਿਆਨ ਹੈ, ਨਾ ਇਸ ਨੂੰ ਕੋਈ ਸੋਗ ਦਾ ਪਤਾ ਹੈ। ਸਹਿਜੇ ਸਹਿਜੇ, ਆਹਿਸਤਾ ਆਹਿਸਤਾ, ਚਿਤਾ 'ਤੇ ਪਹੁੰਚਣ ਤੋਂ ਪਹਿਲੇ, ਕਬਰ 'ਤੇ ਪਹੁੰਚਣ ਤੋਂ ਪਹਿਲੇ, ਮਨੁੱਖ ਆਪਣਾ ਤਨ ਰੋਗਾਂ ਨਾਲ ਭਰ ਲੈਂਦਾ ਹੈ, ਮਨ ਸੋਗ ਨਾਲ ਭਰ ਲੈਂਦਾ ਹੈ। ਧਰਮ-ਗ੍ਰੰਥ ਕਹਿੰਦੇ ਹਨ ਕਿ ਮਨੁੱਖ ਕੀ ਹੈ ? ਇਕ ਦੁੱਖ, ਹੋਰ ਕੁਝ ਭੀ ਨਹੀਂ ਹੈ। ਮਨੁੱਖ ਕੀ ਹੈ ? ਇਕ ਰੋਗ, ਹੋਰ ਕੁਝ ਭੀ ਨਹੀਂ ਹੈ। ਹੱਸਦੇ ਹੋਏ ਚਿਹਰੇ, ਸੋਗ ਛੁਪਾਈ ਬੈਠੇ ਹਨ। ਸੁੰਦਰ ਸਰੀਰ ਰੋਗ ਛੁਪਾਈ ਬੈਠੇ ਹਨ। ਸੋਹਣੇ ਸੋਹਣੇ ਕੱਪੜਿਆਂ ਵਿਚ ਰੋਗ ਛੁਪੇ ਹੋਏ ਹਨ ਅਤੇ ਬਨਾਉਟੀ ਹਾਸਿਆਂ ਵਿਚ ਸੋਗ ਛੁਪੇ ਪਏ ਹਨ। ਮਨੁੱਖ ਰੋਗ ਤੋਂ ਬਿਨਾਂ ਕੁਝ ਭੀ ਨਹੀਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਐਸਾ ਫ਼ੁਰਮਾਨ ਕਰਦੇ ਹਨ ਕਿ ਹਰ ਮਨੁੱਖ ਇਕ ਪੰਡ ਹੈ ਅਤੇ ਇਸ ਦੀ ਪੰਡ ਵਿਚ ਦੁੱਖਾਂ ਤੋਂ ਸਿਵਾਏ ਹੋਰ ਕੁਝ ਭੀ ਨਹੀਂ:

**ਦੂਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ ॥**

*(ਵਾਰ ਸਾਰੰਗ, ਮ: ੧, ਪੰਨਾ 1240)*

ਮਹਾਰਾਜ ਕਹਿੰਦੇ ਹਨ ਕਿ ਜਦ ਮੈਂ ਕਿਸੇ ਦੀ ਪੰਡ ਖੋਲ੍ਹੀ ਤਾਂ ਸਿਵਾਏ ਦੁੱਖ ਤੋਂ ਹੋਰ ਕੁਝ ਭੀ ਨਹੀਂ ਲੱਭਿਆ। ਜਦ ਕਿਸੇ ਦੇ ਤਨ ਬਾਰੇ ਗੱਲ ਪੁੱਛੀ ਤਾਂ ਸਿਵਾਏ ਰੋਗ ਤੋਂ ਹੋਰ ਕੁਝ ਨਹੀਂ ਲੱਭਾ। ਸੁੰਦਰ ਕੱਪੜੇ, ਖ਼ੂਬਸੂਰਤ ਬਦਨ, ਪਰ ਸਿਵਾਏ ਰੋਗ ਤੋਂ ਕੁਝ ਭੀ ਨਹੀਂ ਸੀ। ਤਨ ਦੇ ਅੰਦਰ ਛੁਪਿਆ ਹੋਇਆ ਮਨ, ਉਥੇ ਤਕ ਪਹੁੰਚਣ ਦਾ ਭੀ ਇਕ ਢੰਗ ਹੈ, ਉਹ ਹੈ ਬਸ ਕਿਸੇ ਦਾ ਹਾਲ ਚਾਲ ਪੁੱਛੋ ਸਹੀ, ਹਾਲ-ਚਾਲ ਵਿਚ ਸਿਵਾਏ ਰੋਗ ਤੋਂ ਹੋਰ ਕੋਈ ਗੱਲ ਨਹੀਂ ਹੋਵੇਗੀ। ਮਨੁੱਖ ਨੂੰ ਇਹੀ ਹੈ ਇਕ ਦੁੱਖ। ਇਸ ਦੁੱਖ ਨੂੰ ਦੋ ਹਿੱਸਿਆਂ ਵਿਚ ਇੰਜ ਤਕਸੀਮ ਕਰਦੇ ਹਨ—ਰੋਗ ਤੇ ਸੋਗ। ਧਰਮ ਆਚਾਰੀਆ ਜੋ ਐਸਾ ਕਹਿੰਦੇ ਹਨ ਤੇ ਜਦ ਲੋਕਾਂ ਦੇ ਸਰੀਰਾਂ ਨੂੰ ਦੇਖੀਏ, ਲੋਕਾਂ ਦੇ ਸਰੀਰਾਂ ਨੂੰ ਕੀ; ਮੈਂ ਆਪਣੇ

ਹੀ ਤਨ ਨੂੰ ਦੇਖਦਾ ਹਾਂ ਤਾਂ ਸਿਵਾਏ ਰੋਗ ਤੋਂ ਹੋਰ ਕੁਝ ਵੀ ਨਹੀਂ। ਸੰਤਾਪ ਨੂੰ ਲਈਏ, ਸੋਗ ਨੂੰ ਲਈਏ ਤਾਂ ਸਿਵਾਏ ਸੋਗ ਤੋਂ ਹੋਰ ਕੁਝ ਭੀ ਨਹੀਂ। ਮਹਾਰਾਜ ਐਸਾ ਕਹਿੰਦੇ ਹਨ ਕਿ ਇਕ ਦੋ ਦੁਖੀ ਨਹੀਂ ਹਨ:

ਜੋ ਜੋ ਦੀਸੈ ਸੋ ਸੋ ਰੋਗੀ॥ *(ਭੈਰਉ ਮ: ੫, ਪੰਨਾ 1140)*

ਸਾਰੇ ਹੀ ਰੋਗੀ ਹਨ। ਜਿਹੜਾ ਭੀ ਦਿਖਾਈ ਦਿੰਦੈ, ਰੋਗੀ ਹੈ। ਹਾਸਿਆਂ ਦੇ ਥੱਲੇ, ਕਿਧਰੇ ਭੁਲੇਖੇ ਵਿਚ ਨਾ ਰਹਿ ਜਾਣਾ, ਸਿਵਾਏ ਰੋਗ ਤੋਂ ਹੋਰ ਕੁਝ ਭੀ ਨਹੀਂ ਹੈ। ਸੁੰਦਰ ਕੱਪੜੇ, ਸੁੰਦਰ ਚਿਹਰੇ ਤੇ ਖ਼ੂਬਸੂਰਤ ਬਦਨ, ਫਿਰ ਕਹਿ ਰਿਹਾਂ, ਕਿਧਰੇ ਭੁਲੇਖੇ ਵਿਚ ਨਾ ਰਹਿ ਜਾਇਓ, ਸਿਵਾਏ ਰੋਗ ਤੋਂ ਕੁਝ ਭੀ ਨਹੀਂ ਹੈ। ਇਸ ਰੋਗ ਤੇ ਸੋਗ ਨੂੰ ਇਕ ਸ਼ਬਦ ਵਿਚ ਬਿਆਨ ਕੀਤਾ ਜਾਵੇ ਤਾਂ ਉਸ ਨੂੰ ਕਹਿੰਦੇ ਹਨ ਦੁੱਖ; ਤੇ ਦੁੱਖ ਦਾ ਵਿਭਾਜਨ ਕਰ ਦੇਈਏ ਤਾਂ ਬਣ ਗਿਆ ਰੋਗ ਸੋਗ। ਦੁੱਖ ਨੂੰ ਖੁੱਲ੍ਹ ਕੇ ਬਿਆਨ ਕਰੀਏ ਤਾਂ ਦੁੱਖ ਨੂੰ ਭਿਆਨਕ ਕਹਾਂਗੇ। ਕੁਝ ਸਰੀਰਕ ਰੋਗ ਹੋਣਗੇ, ਕੁਝ ਮਾਨਸਿਕ ਸੰਤਾਪ ਹੋਣਗੇ, ਹੋਰ ਕੀ ਹੋਵੇਗਾ, ਇਸ ਤੋਂ ਇਲਾਵਾ ਹੋਰ ਕੀ ਹੋਵੇਗਾ। ਹਰ ਦਿਨ ਦੇ ਨਾਲ ਦੁੱਖ ਵਧਦੈ। ਇਕ ਦਿਨ ਲੰਘਿਆ, ਦੁੱਖ ਦੀ ਮਿਕਦਾਰ ਵਧ ਗਈ, ਘਟਦੀ ਨਹੀਂ। ਇਸ ਵਾਸਤੇ ਸਿਆਣੇ ਕਹਿੰਦੇ ਹਨ ਕਿ ਇਕ ਬੱਚਾ ਜੋ ਰੂਹੇ-ਜ਼ਮੀਨ 'ਤੇ ਆਇਐ, ਮਨ ਕਰਕੇ ਮਾਸੂਮ ਹੈ, ਤਨ ਕਰਕੇ ਅਰੋਗ ਹੈ। ਇੰਜ ਕਹਿ ਲਵੋ ਕਿ ਬਹੁਗਿਣਤੀ ਵਿਚ ਨੜਿੰਨ੍ਵੇਂ ਫ਼ੀਸਦੀ ਤਨ ਕਰਕੇ ਅਰੋਗ ਹਨ, ਮਨ ਕਰਕੇ ਮਾਸੂਮ ਹਨ, ਪਵਿੱਤਰ ਹਨ। ਲੰਘਦਾ ਜਾ ਰਿਹੈ ਸਮਾਂ, ਇਸ ਬੱਚੇ ਦੀ ਮਾਸੂਮੀਅਤ ਖ਼ਤਮ ਹੁੰਦੀ ਜਾ ਰਹੀ ਹੈ ਤੇ ਤਨ ਦੀ ਅਰੋਗਤਾ ਭੀ ਖ਼ਤਮ ਹੁੰਦੀ ਜਾ ਰਹੀ ਹੈ। ਸੂਖਸ਼ਮ ਰੂਪ ਵਿਚ, ਤਨ ਵਿਚ ਰੋਗ ਜਨਮ ਲੈਣ ਲੱਗ ਪਏ ਹਨ, ਮਨ ਦੇ ਵਿਚ ਸੋਗ ਸੰਤਾਪ ਜਨਮ ਲੈਣ ਲੱਗ ਪਏ ਹਨ। ਇਸ ਵਾਸਤੇ ਇੰਜ ਬਿਆਨ ਕਰਨਾ ਹੋਵੇ ਕਿ ਕੋਈ ਮਨੁੱਖ ਕਿੰਨਾ ਕੁ ਦੁਖੀ ਹੈ ਤਾਂ ਬਸ, ਉਸ ਦੀ ਉਮਰ ਵੇਖ ਲਈਏ ਕਿ ਉਮਰ ਕਿੰਨੀ ਹੈ। ਜਿਤਨੀ ਉਮਰ ਹੈ, ਉਤਨਾ ਹੀ ਜ਼ਿਆਦਾ ਰੋਗੀ ਹੈ ਅਤੇ ਜਿਤਨੀ ਅਧਿਕ ਉਮਰ ਹੈ, ਉਤਨਾ ਹੀ ਮਾਨਸਿਕ ਤਲ 'ਤੇ ਸੰਤਾਪ-ਗ੍ਰਸਤ ਹੈ, ਸੋਗੀ ਹੈ।

ਹੁਣ ਮੈਂ ਅਰਜ਼ ਕਰਾਂ, ਧਾਰਮਿਕ ਪੁਰਸ਼ ਕਹਿੰਦੇ ਹਨ ਕਿ ਜਿਸ ਨੂੰ ਚਾਰ ਸੱਚਾਈਆਂ ਦਾ ਗਿਆਨ ਹੈ, ਉਸੇ ਨੂੰ ਬ੍ਰਹਮ ਗਿਆਨੀ ਕਹਿੰਦੇ ਹਨ, ਉਸੇ ਨੂੰ ਗਿਆਨੀ ਕਹਿੰਦੇ ਹਨ, ਉਸੇ ਨੂੰ ਜਾਣਕਾਰ ਕਹਿੰਦੇ ਹਨ। ਪ੍ਰਥਮ ਗਿਆਨ ਇਹ ਹੈ ਕਿ ਦੁੱਖ ਹੈ, ਰੋਗ ਹੈ। ਜਿਵੇਂ ਸਰੀਰਕ ਰੋਗ ਦੀ ਸਮਝ ਹਰ ਇਕ ਨੂੰ ਨਹੀਂ, ਡਾਕਟਰਾਂ ਨੂੰ ਹੁੰਦੀ ਹੈ, ਵੈਦਾਂ ਨੂੰ ਹੁੰਦੀ ਹੈ। ਰੋਗੀ ਤਾਂ ਸਾਰੇ ਹਨ। ਰੋਗੀ ਤਾਂ ਡਾਕਟਰ ਭੀ ਹੈ। ਰੋਗੀ ਤਾਂ ਵੈਦ ਭੀ ਹੈ, ਇਹ ਭੀ ਮੈਂ ਅਰਜ਼ ਕਰ ਦਿਆਂ।

ਫ਼ਰਕ ਸਿਰਫ਼ ਆਮ ਆਦਮੀ ਤੇ ਵੈਦ ਵਿਚ, ਆਮ ਆਦਮੀ ਤੇ ਡਾਕਟਰ ਵਿਚ ਇਤਨਾ ਹੀ ਹੈ ਕਿ ਆਮ ਬੰਦੇ ਨੂੰ ਆਪਣੇ ਰੋਗ ਦਾ ਪਤਾ ਨਹੀਂ, ਡਾਕਟਰ ਨੂੰ ਪਤਾ ਹੈ, ਬਸ ਇਤਨੀ ਹੀ ਗੱਲ ਹੈ। ਰੋਗੀ ਉਹ ਭੀ ਹੈ, ਰੋਗੀ ਦੂਸਰਾ ਭੀ ਹੈ। ਗਿਆਨੀ ਉਹ ਹੈ, ਜਿਸ ਨੂੰ ਆਪਣੇ ਮਾਨਸਿਕ ਸੰਤਾਪ ਦਾ ਪਤਾ ਹੈ, ਇਹ ਤਾਂ ਸੋਗ ਹੈ, ਬੜਾ ਭਾਰੀ ਸੋਗ ਹੈ। ਅਗਿਆਨੀ ਉਸ ਨੂੰ ਕਹਿੰਦੇ ਹਨ, ਜਿਸ ਨੂੰ ਸੋਗ ਚਿੰਤਾ ਦਾ ਕੋਈ ਪਤਾ ਨਹੀਂ, ਪਰ ਹੈ ਤਾਂ ਸਹੀ, ਹੈ ਤਾਂ ਸੰਤਾਪ-ਗ੍ਰਸਤ। ਗਿਆਨ ਦੀ ਜੋ ਪਹਿਲੀ ਆਧਾਰਸ਼ਿਲਾ ਹੈ, ਉਹ ਇਹੀ ਹੈ ਕਿ ਦੁੱਖ ਹੈ, ਸੰਤਾਪ ਹੈ। ਤਨ ਦੇ ਤਲ 'ਤੇ ਭੀ ਹੈ, ਮਨ ਦੇ ਤਲ 'ਤੇ ਭੀ ਹੈ ਅਤੇ ਇਕ ਦੋ ਦੁਖੀ ਨਹੀਂ, ਸਾਰੇ ਹੀ ਦੁਖੀ ਹਨ:

**ਨਾਨਕ ਦੁਖੀਆ ਸਭੁ ਸੰਸਾਰੁ ॥** *(ਵਾਰ ਰਾਮਕਲੀ, ਮ: ੧, ਪੰਨਾ 954)*

ਇਕ ਦੋ ਨਹੀਂ, ਕੋਈ ਇਕ ਅੱਧ ਕੌਮ ਨਹੀਂ, ਕੋਈ ਇਕ ਅੱਧ ਸ਼ਹਿਰ ਨਹੀਂ, ਕੋਈ ਇਕ ਅੱਧ ਮੁਲਕ ਨਹੀਂ, ਸਾਰੇ ਹੀ ਦੁਖੀ ਹਨ, ਸਾਰੇ ਹੀ ਦੁਖੀ ਹਨ। ਜਿਵੇਂ ਸਾਰਿਆਂ ਕੋਲ ਤਨ ਅਲੱਗ ਅਲੱਗ ਹਨ, ਉਵੇਂ ਹੀ ਸਾਰਿਆਂ ਦੇ ਦੁੱਖ ਵੀ ਅਲੱਗ ਅਲੱਗ ਹਨ, ਪਰ ਦੁਖੀ ਤਾਂ ਸਾਰੇ ਹੀ ਹਨ। ਬਸ ਤੁਸੀਂ ਆਪਣਾ ਇਕ ਦੁੱਖ ਬਿਆਨ ਕਰੋ, ਅਗਲਾ ਆਪਣੇ ਦਸ ਦੁੱਖ ਬਿਆਨ ਕਰੇਗਾ, ਲਾਜ਼ਮੀ ਕਰੇਗਾ। ਇਸ ਵਾਸਤੇ ਸਿਆਣੇ ਮਨੁੱਖ, ਆਪਣਾ ਇਕ ਦੁੱਖ ਵੀ ਬਿਆਨ ਨਹੀਂ ਕਰਦੇ। ਉਨ੍ਹਾਂ ਨੂੰ ਪਤਾ ਹੈ ਕਿ ਇਕ ਦੁੱਖ ਬਿਆਨ ਕਰਾਂਗੇ ਤਾਂ ਦਸ ਉਸ ਦੇ ਸੁਣਨੇ ਪੈਣਗੇ। ਮੈਂ ਪੰਜ ਮਿੰਟ ਵਿਚ ਇਕ ਦੁੱਖ ਸੁਣਾਵਾਂਗਾ, ਇਹ ਇਕ ਘੰਟੇ ਵਿਚ ਦਸ ਦੁੱਖ ਸੁਣਾਏਗਾ। ਇਤਨਾ ਸਮਾਂ ਜ਼ਾਇਆ ਕਰੇਗਾ ਕਿ ਸਿਆਣੇ ਮਨੁੱਖ ਫਿਰ ਆਪਣਾ ਦੁੱਖ ਬਿਆਨ ਹੀ ਨਹੀਂ ਕਰਦੇ। ਇਕ ਵਿਦਵਾਨ ਆਲਮ ਦਾ ਕਹਿਣਾ ਹੈ:

*ਮੇਰੇ ਚੇਹਰੇ ਸੇ ਗ਼ਮ ਆਸ਼ਕਾਰਾ ਨਹੀਂ ਹੈ।*

ਮੈਂ ਮੱਥੇ ਦੇ ਉੱਤੇ ਕਦੀ ਦੁਖ ਨੂੰ ਪ੍ਰਗਟ ਹੋਣ ਹੀ ਨਹੀਂ ਦਿੱਤਾ:

*ਮੇਰੇ ਚੇਹਰੇ ਸੇ ਗ਼ਮ ਆਸ਼ਕਾਰਾ ਨਹੀਂ ਹੈ।*
*ਪਰ ਯੇਹ ਨਾ ਸਮਝ ਯੇਹ ਗ਼ਮ ਕਾ ਮਾਰਾ ਨਹੀਂ ਹੈ।*
*ਡੂਬਨੇ ਕੋ ਤੋ ਡੂਬੇ ਹਮ ਭੀ ਲੇਕਿਨ,*
*ਅਹਿਲੇ ਸਾਹਿਲ ਕੋ ਹਮ ਨੇ ਪੁਕਾਰਾ ਨਹੀਂ ਹੈ।*

ਡੁੱਬਿਆ ਮੈਂ ਭੀ ਹਾਂ, ਗੋਤੇ ਮੈਂ ਭੀ ਖਾਧੇ ਹਨ, ਤੜਫ਼ਿਆ ਮੈਂ ਭੀ ਹਾਂ, ਪਰ ਤੜਫ਼ਦਿਆਂ ਹੋਇਆਂ, ਡੁੱਬਦਿਆਂ ਹੋਇਆਂ ਮੈਂ ਰੌਲਾ ਨਹੀਂ ਪਾਇਆ ਕਿ ਹਾਏ ਮੈਂ ਡੁੱਬ ਗਿਆ, ਮੈਂ ਮਰ ਗਿਆ। ਪਰ ਸਭ ਸਾਰਾ ਦਿਨ ਇਹੀ ਕਹੀ ਜਾਂਦੇ ਹਨ ਕਿ ਡੁੱਬ ਗਏ ਹਾਂ ਜੀ, ਮਰ ਗਏ ਹਾਂ ਜੀ। ਇਹੀ ਕੁਝ ਸੁਣੋਗੇ ਹਰ ਇਕ

ਕੋਲੋਂ। ਸਿਆਣਾ ਮਨੁੱਖ ਆਪਣਾ ਇਕ ਦੁੱਖ ਵੀ ਬਿਆਨ ਨਹੀਂ ਕਰਦਾ। ਆਪਣਾ ਇਕ ਮਰਨਾ ਵੀ ਬਿਆਨ ਨਹੀਂ ਕਰਦਾ, ਕਿਉਂਕਿ ਅਗਲੇ ਦੇ ਦਸ ਸੁਣਨੇ ਪੈਣਗੇ। ਇਹ ਭੀ ਮੈਂ ਅਰਜ਼ ਕਰ ਦਿਆਂ ਕਿ ਪਹਿਲਾ ਗਿਆਨ ਦੁੱਖ ਹੈ, ਪਹਿਲੀ ਸੱਚਾਈ ਇਹੀ ਹੈ। ਇਹੀ ਸੱਚ ਦਾ ਬੋਧ ਹੈ, ਦੁੱਖ ਹੈ। ਮੈਂ ਅਰਜ਼ ਕਰਾਂ, ਇਹ ਗਿਆਨ ਭੀ ਹਰ ਇਕ ਕੋਲ ਨਹੀਂ ਹੁੰਦਾ। ਜੇਕਰ ਹਰ ਇਕ ਕੋਲ ਹੋਵੇ ਤਾਂ ਫਿਰ ਗੁਰੂ ਨਾਨਕ ਦੇਵ ਜੀ ਦੇ ਬੋਲ ਦੀ ਕੀਮਤ ਕੀ ਹੈ ? ਬੜੇ ਸਾਦੇ ਬੋਲ ਹਨ, "ਨਾਨਕ ਦੁਖੀਆ ਸਭੁ ਸੰਸਾਰੁ"। ਜੇ ਅਸੀਂ ਕਹਿ ਦੇਈਏ ਕਿ ਬਾਬਾ, ਸਾਨੂੰ ਪਤੈ। ਕੱਖ ਨਹੀਂ ਪਤਾ! ਬਾਬੇ ਨੂੰ ਪਤਾ ਹੈ ਕਿ ਸਭ ਦੁਖੀ ਹਨ, "ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ" ਜਾਂ ਇੰਜ ਕਹਿ ਲਵੋ ਜਿਵੇਂ ਪੰਜਾਬੀ ਵਿਚ ਅਸੀਂ ਕਹਿੰਦੇ ਹਾਂ ਕਿ ਮਨੁੱਖ ਦੁੱਖ ਦਾ ਹੀ ਨਾਮ ਹੈ। ਮਨੁੱਖ ਦੇ ਅਰਥ ਕਰੀਏ ਤਾਂ ਹੋਰ ਕੀ ਹੈ ? ਦੁੱਖ, ਜੋ ਦੁਖੀ ਹੈ, ਜੋ ਦੁੱਖ ਵਿਚ ਜੀਅ ਰਿਹੈ, ਦੁਖੀ ਹੈ। ਪਹਿਲੀ ਸੱਚਾਈ ਇਹ ਹੈ ਕਿ ਦੁੱਖ ਹੈ। ਦੂਸਰੀ ਸੱਚਾਈ ਇਹ ਹੈ ਕਿ ਦੁੱਖ ਦਾ ਕਾਰਨ ਭੀ ਹੈ, ਐਵੇਂ ਨਹੀਂ ਹੈ। ਤੀਸਰੀ ਸੱਚਾਈ ਇਹ ਹੈ ਕਿ ਨਵਿਰਤੀ ਦਾ ਸਾਧਨ ਭੀ ਹੈ। ਜੇਕਰ ਸਾਧਨ ਨਹੀਂ ਤਾਂ ਫਿਰ ਸਿਵਾਏ ਖ਼ੁਦਕਸ਼ੀ ਤੋਂ ਬਗ਼ੈਰ ਕੁਝ ਭੀ ਨਾ ਰਿਹਾ। ਪਹਿਲੀ ਸੱਚਾਈ ਦੁੱਖ ਹੈ। ਦੂਸਰੀ ਸੱਚਾਈ ਦੁੱਖ ਦਾ ਕਾਰਨ ਭੀ ਹੈ। ਤੀਸਰੀ ਸੱਚਾਈ ਨਵਿਰਤੀ ਦਾ ਸਾਧਨ ਭੀ ਹੈ ਅਤੇ ਚੌਥੀ ਸੱਚਾਈ ਸੁੱਖ ਹੈ, ਆਨੰਦ ਹੈ। ਜੇਕਰ ਐਸਾ ਬੋਧ ਹੋ ਗਿਆ ਕਿ ਦੁੱਖ ਹੈ ਤਾਂ ਇਹ ਗਿਆਨ ਦੀ ਪਹਿਲੀ ਪੌੜੀ ਉੱਤੇ ਚੜ੍ਹ ਗਿਆ। ਜੇਕਰ ਐਸਾ ਬੋਧ ਹੋ ਗਿਆ ਕਿ ਆਨੰਦ ਹੈ, ਦੁੱਖ ਤਾਂ ਹੈ ਹੀ ਕੋਈ ਨਹੀਂ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ :

> ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥
> ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥

*(ਕਾਨੜਾ ਮਹਲਾ ੫, ਪੰਨਾ 1302)*

ਦੁੱਖ ਹੈ ਹੀ ਨਹੀਂ, ਹਾਰ ਹੈ ਹੀ ਨਹੀਂ, ਜਿੱਤ ਹੀ ਜਿੱਤ ਹੈ। ਪਰ ਜੇ ਪਹਿਲੇ ਗੁਰੂ ਨਾਨਕ ਨੂੰ ਪੁੱਛੀਏ, "ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ" ਅਤੇ "ਨਾਨਕ ਦੁਖੀਆ ਸਭੁ ਸੰਸਾਰੁ" ਫਿਰ ਉਹੀ ਜੋਤ ਕਹਿ ਰਹੀ ਹੈ— ਦੂਖ ਨਾਹੀ। ਇਹ ਆਖ਼ਰੀ ਸੱਚਾਈ ਹੈ ਕਿ ਹੈ ਹੀ ਨਹੀਂ ਦੁੱਖ। ਪਹਿਲੀ ਸੱਚਾਈ ਦੁੱਖ ਹੈ। ਇਹ ਦੁੱਖ ਰੋਗ ਦੇ ਰੂਪ ਵਿਚ ਮੌਜੂਦ ਹੈ, ਇਹ ਦੁੱਖ ਸੋਗ ਦੇ ਰੂਪ ਵਿਚ ਮੌਜੂਦ ਹੈ। ਤਨ ਵਿਚ ਰੋਗ ਹਨ, ਮਨ ਵਿਚ ਸੋਗ ਹਨ। ਇਕ ਤਨ ਰੋਗੀ ਨਹੀਂ, ਸਾਰੇ ਹੀ ਰੋਗੀ ਹਨ, ਥੋੜੇ ਬਹੁਤ ਸਾਰੇ ਹੀ ਰੋਗੀ ਹਨ। ਸੋਗ ਚਿੰਤਾ ਵਿਚ ਸਾਰੇ ਹੀ ਹਨ। ਸਾਰੇ ਹੀ ਸੰਤਾਪ-ਗ੍ਰਸਤ ਹਨ। ਇਤਨੀ ਸੱਚਾਈ ਭੀ ਜੋ ਕਬੂਲਣ ਨੂੰ ਤਿਆਰ ਨਹੀਂ, ਦਰਅਸਲ ਉਸ ਨੂੰ ਪਹਿਲੀ ਸੱਚਾਈ ਦਾ ਭੀ

ਪਤਾ ਨਹੀਂ ਹੈ। ਪਹਿਲੀ ਸੱਚਾਈ ਦੁੱਖ ਹੈ। ਛੋਟਾ ਦੁਖੀ ਹੈ, ਵੱਡਾ ਦੁਖੀ ਹੈ, ਨਿਰਧਨ ਦੁਖੀ ਹੈ, ਧਨਵਾਨ ਦੁਖੀ ਹੈ। ਸੁੰਦਰ ਦੁਖੀ ਹੈ, ਕਰੂਪ ਦੁਖੀ ਹੈ। ਸਾਰੇ ਹੀ ਦੁਖੀ ਹਨ। ਇੰਜ ਕਹਿ ਲਵੋ ਕਿ ਸਿਆਣਾ ਵੀ ਦੁਖੀ ਹੈ, ਮੂਰਖ ਭੀ ਦੁਖੀ ਹੈ, ਪਰਜਾ ਭੀ ਦੁਖੀ ਹੈ ਅਤੇ ਜਿਹੜੇ ਤਖ਼ਤ ਦੇ ਉੱਤੇ ਬੈਠੇ ਹਨ, ਜਿਨ੍ਹਾਂ ਨੂੰ ਹੁਕਮਰਾਨ ਕਹਿੰਦੇ ਹਨ, ਲੋਕਾਂ ਦੇ ਸਿਰਾਂ ਉੱਤੇ ਬੈਠਦੇ ਹਨ, ਉਹ ਭੀ ਦੁਖੀ ਹਨ; ਹੈਰਾਨਗੀ ਹੈ! ਇਕ ਪਰਮਾਤਮਾ ਵਿਆਪਕ ਹੈ ਸਾਰੇ ਸੰਸਾਰ ਵਿਚ, ਇਕ ਦੁੱਖ ਵਿਆਪਕ ਹੈ ਮਨੁੱਖੀ ਦੁਨੀਆਂ ਵਿਚ, "ਜੋ ਜੋ ਦੀਸੈ ਸੋ ਸੋ ਰੋਗੀ"। ਪਹਿਲੀ ਸੱਚਾਈ ਦੁੱਖ ਹੈ। ਦੂਸਰੀ ਸੱਚਾਈ, ਜੇ ਦੁੱਖ ਹੈ ਤਾਂ ਫਿਰ ਇਸ ਦਾ ਬੀਜ ਭੀ ਹੈ, ਇਸ ਦਾ ਕੋਈ ਕਾਰਨ ਭੀ ਹੈ, ਉਂਜ ਨਹੀਂ ਹੈ। ਜੇਕਰ ਕਾਰਨ ਹੈ ਤਾਂ ਫਿਰ ਨਿਵਿਰਤੀ ਦਾ ਸਾਧਨ ਭੀ ਹੈ। ਮਿਟਾਣ ਦਾ ਸਾਧਨ ਭੀ ਹੈ। ਜੇਕਰ ਨਿਵਿਰਤੀ ਦਾ ਸਾਧਨ ਹੈ, ਤਾਂ ਫਿਰ ਆਨੰਦ ਹੈ, ਸੁਖ ਹੈ। ਹਰ ਇਕ ਦੇ ਪ੍ਰਾਣਾਂ ਵਿਚ ਆਨੰਦ ਦੀ ਪਿਆਸ ਹੈ। ਤਾਂ ਪਿਆਸ ਦੱਸਦੀ ਹੈ ਕਿ ਆਨੰਦ ਹੋਣਾ ਚਾਹੀਦੈ। ਸ਼ਾਇਦ ਜੇਕਰ ਪਾਣੀ ਨਾ ਹੁੰਦਾ ਤਾਂ ਤਨ ਵਿਚ ਪਿਆਸ ਹੀ ਨਹੀਂ ਸੀ ਹੋਣੀ। ਜੇਕਰ ਭੋਜਨ ਨਾ ਹੁੰਦਾ ਤਾਂ ਤਨ ਵਿਚ ਭੁੱਖ ਨਹੀਂ ਹੋਣੀ ਸੀ। ਜਿਥੋਂ ਤਕ ਮੈਂ ਸਮਝਦਾ ਹਾਂ, ਭੁੱਖ ਦੱਸਦੀ ਹੈ ਕਿ ਭੋਜਨ ਹੈ, ਪਿਆਸ ਦੱਸਦੀ ਹੈ ਕਿ ਪਾਣੀ ਹੈ। ਪ੍ਰਾਣਾਂ ਵਿਚ ਇਹ ਜੋ ਚਾਹਤ ਹੈ ਸੁਖ ਦੀ, ਤਾਂ ਸੁਖ ਹੈ। ਪਰ ਇਹ ਜੋ ਧਰਮ ਆਚਾਰੀਆ ਕਹਿੰਦੇ ਹਨ ਕਿ ਦੁੱਖ ਹੈ, ਤਾਂ ਇਹ ਪਹਿਲੀ ਸੱਚਾਈ ਹੈ। ਦੁੱਖ ਹੈ, ਦੁੱਖ ਦਾ ਕਾਰਨ ਭੀ ਹੈ, ਨਿਵਿਰਤੀ ਦਾ ਸਾਧਨ ਭੀ ਹੈ ਅਤੇ ਸੁਖ ਹੈ, ਆਨੰਦ ਹੈ, ਰਸ ਹੈ। ਸਿਰਫ਼ ਰਸ ਹੀ ਨਹੀਂ, ਪਰਮ ਰਸ ਹੈ। ਸਿਰਫ਼ ਸੁਖ ਨਹੀਂ, ਮਹਾਂ ਸੁਖ ਹੈ, ਮਹਾਂ ਆਨੰਦ ਹੈ, ਮਹਾਂ ਰਸ ਹੈ। ਪਰ ਇਤਨੀ ਮੈਂ ਅਰਜ਼ ਕਰ ਦਿਆਂ, ਜੋ ਭੁੱਖ ਤੋਂ ਨਹੀਂ ਲੰਘਿਆ, ਉਹ ਭੋਜਨ ਦੇ ਸੁਆਦ ਨੂੰ ਜਾਣੇਗਾ ਨਹੀਂ। ਜੋ ਪਿਆਸ ਤੋਂ ਨਹੀਂ ਲੰਘਿਆ, ਉਹ ਪਾਣੀ ਦੀ ਕਦਰ ਕੀਮਤ ਨੂੰ ਜਾਣੇਗਾ ਨਹੀਂ। ਜੋ ਦੁੱਖਾਂ ਤੋਂ ਲੰਘਿਆ ਨਹੀਂ, ਉਸ ਨੂੰ ਖ਼ਾਕ ਪਤੈ ਕਿ ਸੁਖ ਕੀ ਹੈ ! ਜਿਸ ਨੇ ਕਦੀ ਅੰਧੇਰਾ ਨਹੀਂ ਦੇਖਿਆ, ਮੇਰੇ ਖ਼ਿਆਲ ਵਿਚ ਉਸ ਨੂੰ ਰੌਸ਼ਨੀ ਦੀ ਅਹਿਮੀਅਤ ਦਾ ਪਤਾ ਹੀ ਨਹੀਂ ਹੈ। ਜਿਸ ਨੇ ਕਦੀ ਦੁੱਖ ਭੋਗਿਆ ਹੀ ਨਹੀਂ, ਉਸ ਨੂੰ ਕੀ ਪਤਾ ਸੁਖ ਕੀ ਹੁੰਦਾ ਹੈ। ਪਰਮਾਤਮਾ ਨੇ ਦੁੱਖ ਬਣਾਇਆ ਹੀ ਕੇਵਲ ਇਸ ਵਾਸਤੇ ਹੈ ਕਿ ਮਨੁੱਖ ਨੂੰ ਸੁਖ ਦਾ ਬੋਧ ਹੋ ਸਕੇ। ਰੂਹੇ-ਜ਼ਮੀਨ ਦੇ ਪਹਿਲੇ ਅਵਤਾਰੀ ਪੁਰਸ਼ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਵਾਕ ਹੈ : ਦੁੱਖ ਨਿਰਾ ਰੋਗ ਨਾ ਸਮਝਣਾ, ਦੁੱਖ ਦਾਰੂ ਭੀ ਹੈ। ਦੁੱਖ ਦਾਰੂ ਹੈ, ਪਹਿਲਾ ਅਵਤਾਰੀ ਪੁਰਸ਼ ਹੈ ਜੋ ਐਸਾ ਕਹਿੰਦਾ ਹੈ। ਭੁੱਖ ਨਹੀਂ ਤਾਂ ਭੋਜਨ ਦਾ ਸੁਆਦ ਕੀ! ਛੱਤੀ ਪ੍ਰਕਾਰ ਦਾ ਭੋਜਨ ਪਿਐ, ਭੁੱਖ ਹੀ ਨਹੀਂ ਲੱਗੀ ਤਾਂ ਕੁਝ ਭੀ ਨਹੀਂ।

ਤਰ੍ਹਾਂ ਤਰ੍ਹਾਂ ਦੇ ਕੋਲਡ ਡਰਿੰਕ ਪਏ ਹਨ, ਸ਼ਰਬਤ ਪਏ ਹਨ ਪਰ ਪਿਆਸ ਹੀ ਨਹੀਂ ਤਾਂ ਕੀ ਮਾਅਨੇ ਰੱਖਦੇ ਹਨ। ਪਾਣੀ ਦੀ ਕਦਰ ਕੀਮਤ ਦਾ ਪਤਾ ਚੱਲਦੈ ਪਿਆਸ ਤੋਂ, ਰਸ ਦਾ ਪਤਾ ਚੱਲਦੈ ਭੁੱਖ ਤੋਂ ਕਿ ਰਸ ਹੈ। ਮਹਾਨ ਅਵਤਾਰੀ ਪੁਰਸ਼, ਮਹਾਨ ਸੰਤ, ਮਹਾਨ ਭਗਤ, ਜਿਤਨੇ ਦੁੱਖ ਤੋਂ ਉਹ ਲੰਘੇ ਹਨ, ਆਮ ਬੰਦਾ ਨਹੀਂ ਲੰਘਦਾ। ਕਿਉਂਕਿ ਆਮ ਬੰਦੇ ਨੂੰ ਇਤਨੀ ਸਮਝ ਨਹੀਂ ਹੈ। ਸੋ ਜਿਤਨਾ ਸਮਝਦਾਰ ਮਨੁੱਖ ਹੋਵੇਗਾ, ਉਤਨਾ ਹੀ ਦੁਖੀ ਹੋਵੇਗਾ।

ਦੂਜਾ ਨਾਪ ਤੋਲ ਭੀ ਮੈਂ ਤੁਹਾਡੇ ਸਾਹਮਣੇ ਰੱਖਾਂ। ਮੂਰਖ ਦੁਖੀ ਨਹੀਂ ਹੁੰਦੇ, ਸਿਆਣੇ ਹੀ ਦੁਖੀ ਹੁੰਦੇ ਹਨ, ਮੂੜ੍ਹ ਦੁਖੀ ਨਹੀਂ ਹੁੰਦੇ। ਕਿਉਂਕਿ ਦੁੱਖ ਨੂੰ ਸਮਝਣ ਲਈ ਭੀ ਤਾਂ ਸਮਝ ਚਾਹੀਦੀ ਹੈ ਅਤੇ ਸਮਝ ਤਾਂ ਹੈ ਕੋਈ ਨਹੀਂ। 102 ਡਿਗਰੀ, 103 ਡਿਗਰੀ ਇਕ ਮਾਸੂਮ ਬੱਚੇ ਨੂੰ ਬੁਖ਼ਾਰ ਚੜ੍ਹਿਐ ਤੇ ਪਿਐ ਪੰਘੂੜੇ ਵਿਚ, ਤਾਂ ਕੋਈ ਗੱਲ ਹੀ ਨਹੀਂ, ਅਚੇਤ ਪਿਐ। ਪਰ ਇਹੀ ਬੁਖ਼ਾਰ ਕਿਸੇ ਜੁਆਨ ਨੂੰ ਹੋ ਜਾਏ, ਕਿਸੇ ਬੁੱਢੇ ਨੂੰ ਹੋ ਜਾਏ, ਸਾਰੇ ਘਰ ਨੂੰ ਵਖ਼ਤ ਪਾ ਦੇਵੇਗਾ। ਕਿਉਂਕਿ ਜਿਤਨੀ ਜ਼ਿਆਦਾ ਉਮਰ ਰੱਖਦੈ ਵੱਡਾ, ਉਤਨਾ ਦੁੱਖ ਜ਼ਿਆਦਾ, ਜਿਤਨੀ ਸਿਆਣਪ ਜ਼ਿਆਦਾ ਹੈ, ਉਤਨਾ ਦੁੱਖ ਜ਼ਿਆਦਾ ਹੈ। ਭਾਵੇਂ ਉਹੀ ਬੁਖ਼ਾਰ ਹੈ ਉਸ ਬੱਚੇ ਨੂੰ। ਥਰਮਾਮੀਟਰ ਨਾਲ ਨਾਪਾਂਗੇ ਤਾਂ ਉਹ 103 ਡਿਗਰੀ ਬੁਖ਼ਾਰ ਉਸ ਬੱਚੇ ਨੂੰ ਭੀ ਹੈ ਅਤੇ ਜੁਆਨ ਨੂੰ ਭੀ ਹੈ, ਉਤਨਾ ਹੀ ਹੈ, ਪਰ ਇਸ ਬੱਚੇ ਕੋਲ ਇਤਨੀ ਸਮਝ ਨਹੀਂ ਤੇ ਪਿਆ ਹੈ ਅਚੇਤ, ਪਰ ਜੁਆਨ ਕੋਲ ਸਮਝ ਹੈ, ਵਖ਼ਤ ਪਾ ਛੱਡਿਐ। ਹੁਣ ਮੈਂ ਅਰਜ਼ ਕਰਾਂ, ਉਸ ਬੁਖ਼ਾਰ ਤੋਂ ਇਕ ਦਾਰਸ਼ਨਿਕ, ਇਕ ਫ਼ਿਲਾਸਫ਼ਰ, ਇਕ ਚਿੰਤਕ ਜਿਤਨਾ ਦੁਖੀ ਹੁੰਦੈ, ਇਕ ਆਮ ਸਾਧਾਰਨ ਮਨੁੱਖ ਦੁਖੀ ਨਹੀਂ ਹੁੰਦਾ। ਸੋਗ ਸੰਤਾਪ ਤੋਂ ਜਿਤਨਾ ਇਕ ਦਾਰਸ਼ਨਿਕ ਵਿਆਕੁਲ ਹੁੰਦੈ, ਇਕ ਆਮ ਮਨੁੱਖ ਨਹੀਂ ਹੁੰਦਾ:

*ਪਰੇਸ਼ਾਨੀਆਂ ਸਾਰੇ ਜਹਾਂ ਕੀ ਸਮੇਟ ਕਰ,*
*ਜਬ ਕੁਛ ਨਾ ਬਨਾ ਤੋ ਮੇਰਾ ਦਿਲ ਬਨਾ ਦੀਆ।*

ਸਾਰੇ ਜਗਤ ਦੇ ਰੋਗ, ਸੰਤਾਪ, ਚਿੰਤਾਵਾਂ ਨੂੰ ਇਕੱਠਾ ਕਰੀਏ ਤਾਂ ਗ਼ਾਲਿਬ ਕਹਿੰਦਾ ਹੈ ਕਿ ਇਹ ਮੇਰਾ ਦਿਲ ਹੈ, ਹੋਰ ਕੁਝ ਨਹੀਂ। ਇਕ ਇਕ ਦੀ ਬੇਚੈਨੀ, ਇਕ ਇਕ ਦਾ ਇਹ ਸੋਗ, ਇਕ ਇਕ ਦਾ ਸੰਤਾਪ ਪਕੜ ਲਵੋ ਤੇ ਸਾਰਾ ਇਕੱਠਾ ਕਰੋ ਤਾਂ ਮੇਰਾ ਇਹ ਦਿਲ ਹੈ। ਮੈਂ ਇੰਨਾ ਦੁਖੀ ਹਾਂ, ਮੈਂ ਇਤਨਾ ਬੇਚੈਨ ਹਾਂ। ਜਿਤਨਾ ਸਿਆਣਾ ਮਨੁੱਖ, ਉਤਨਾ ਹੀ ਦੁਖੀ। ਸਿਆਣਪ ਦੀ ਇਹ ਸਿਖਰਤਾ ਹੈ, ਕਿਉਂਕਿ ਦੁੱਖ ਸਿਖਰ ਦਾ ਮਹਿਸੂਸ ਹੋ ਰਿਹੈ, ਅਤੇ ਪ੍ਰਾਪਤੀ ਦੀ ਭੀ ਇਹ ਸਿਖਰਤਾ ਹੈ ਕਿ ਮਹਾਂ ਆਨੰਦ ਮਹਿਸੂਸ ਹੋ ਰਿਹੈ, ਮਹਾਂ ਸੁਖ ਮਹਿਸੂਸ ਹੋ ਰਿਹੈ, ਮਹਾਂ ਰਸ ਮਹਿਸੂਸ ਹੋ ਰਿਹੈ। ਜੇਕਰ ਕੋਈ ਦੁੱਖ ਵਿਚ ਜੀਅ ਰਿਹੈ

ਤੇ ਦੁੱਖ ਦੀ ਸਮਝ ਹੈ ਤਾਂ ਉਹ ਗਿਆਨੀ ਹੈ। ਜੇਕਰ ਕੋਈ ਆਨੰਦ ਵਿਚ ਜੀਅ ਰਿਹੈ, ਮਹਾਂ ਰਸ ਵਿਚ ਜੀਅ ਰਿਹੈ ਤਾਂ ਬ੍ਰਹਮ ਗਿਆਨੀ ਹੈ। ਇਸ ਨੇ ਗਿਆਨ ਦੀ ਸਿਖਰਤਾ ਨੂੰ ਛੂਹ ਲਿਐ। ਹੁਣ ਮੈਂ ਫਿਰ ਦੁਹਰਾਵਾਂ ਕਿ ਦੁੱਖ ਹੈ ਅਤੇ ਜੇਕਰ ਦੁੱਖ ਹੈ ਤਾਂ ਫਿਰ ਇਸ ਦਾ ਕਾਰਨ ਭੀ ਹੈ। ਪਹਿਲੇ ਜਾਣੀਏ ਕਿ ਕਾਰਨ ਕੀ ਹੈ ? ਜਿਵੇਂ ਡਾਕਟਰ ਲੱਭਦੈ ਕਿ ਆਖ਼ਿਰ ਇਸ ਬੀਮਾਰੀ ਦੇ ਕਾਰਨ ਕੀ ਹਨ ? ਬੀਜ ਕੀ ਹੈ ? ਬੁਨਿਆਦ ਕੀ ਹੈ ? ਕਿਉਂਕਿ ਜਿਸ ਰੋਗ ਦੇ ਕਾਰਨ ਦਾ ਪਤਾ ਨਾ ਚੱਲੇ ਤਾਂ ਸਾਰੀ ਦੁਆਈ ਗ਼ਲਤ ਸਮਝ ਲਵੋ। ਉਹ ਤਾਂ ਫਿਰ ਪੱਤਿਆਂ ਨੂੰ ਤੋੜਨ ਵਾਲੀ ਗੱਲ ਹੈ, ਜੜ੍ਹਾਂ ਤਾਂ ਹਰੀਆਂ ਰਹਿ ਜਾਣਗੀਆਂ। ਕਈ ਦਫ਼ਾ ਬੀਮਾਰੀ ਦੀਆਂ ਜੜ੍ਹਾਂ ਨਹੀਂ ਕੱਟੀਆਂ ਜਾਂਦੀਆਂ। ਡਾਕਟਰ ਹਕੀਮ ਜੋ ਦਵਾਈ ਦਿੰਦੇ ਹਨ, ਬੱਸ ਰੋਗਾਂ ਦੇ ਪੱਤੇ ਝੜ ਜਾਂਦੇ ਹਨ, ਜੜ੍ਹਾਂ ਤਾਂ ਰਹਿ ਜਾਂਦੀਆਂ ਹਨ। ਥੋੜੇ ਦਿਨਾਂ ਬਾਅਦ ਉਹ ਫਿਰ ਉੱਗ ਪੈਂਦੀਆਂ ਹਨ ਨਵਾਂ ਰੂਪ ਧਾਰਨ ਕਰਕੇ। ਜਿਸ ਤਰ੍ਹਾਂ ਪੁਰਾਣੇ ਪੱਤੇ ਤੋੜੇ ਹਨ ਤਾਂ ਨਵੇਂ ਪੱਤੇ ਆਉਣਗੇ, ਦੂਸਰੇ ਆ ਜਾਣਗੇ, ਤੀਸਰੇ ਆ ਜਾਣਗੇ। ਇਕ ਰੋਗ ਨੂੰ ਦਬਾਇਐ ਤਾਂ ਦੂਜਾ ਆ ਜਾਏਗਾ, ਦੂਜੇ ਨੂੰ ਦਬਾਇਐ ਤਾਂ ਤੀਸਰਾ ਆਏਗਾ। ਤੋੜਿਐ ਇਕ ਪੱਤਾ ਤਾਂ ਦੂਸਰਾ ਆਏਗਾ। ਲਾਜ਼ਮੀ ਆਏਗਾ। ਪ੍ਰਕਿਰਤੀ ਭੀ ਆਪਣੇ ਸੁਭਾਉ ਦੇ ਮੁਤਾਬਕ ਦੁੱਖਾਂ ਨੂੰ ਬਦਲਦੀ ਰਹਿੰਦੀ ਹੈ। ਜਿਵੇਂ ਮੌਸਮੇ–ਖ਼ਿਜ਼ਾਂ ਵਿਚ ਪੱਤੇ ਝੜ ਗਏ ਅਤੇ ਮੌਸਮੇ–ਬਹਾਰ ਵਿਚ ਫਿਰ ਆ ਗਏ :

*ਹਰ ਸ਼ਾਖ਼ੇ ਰੰਗ ਅਮੇਜ਼ੀ ਦਰ ਫ਼ਸਲੇ–ਖ਼ਿਜ਼ਾਂ ਅਨਦਾਖ਼ਤਾ।*

ਇਹ ਮਹਾਨ ਸ਼ਾਇਰ ਕਹਿੰਦੈ ਕਿ ਪੱਤੇ ਝੜ ਰਹੇ ਹਨ, ਸ਼ਾਇਦ ਨਵੇਂ ਪੱਤੇ ਆਉਣ ਵਾਸਤੇ। ਮਿਟ ਰਿਹੈ ਇਕ ਦੁੱਖ, ਸ਼ਾਇਦ ਨਵੇਂ ਦੁੱਖਾਂ ਦੇ ਆਉਣ ਲਈ। ਜਾ ਰਿਹੈ ਇਕ ਦੁੱਖ, ਸ਼ਾਇਦ ਕੋਈ ਨਵਾਂ ਦੁੱਖ ਆਏਗਾ, ਕੋਈ ਨਵਾਂ ਸੰਤਾਪ ਆਏਗਾ। ਸੋ ਦੁੱਖ ਦਾ ਕਾਰਨ ਭੀ ਹੈ। ਔਰ ਇਹ ਕਾਰਨ ਕੀ ਹੈ, ਇਸ ਬਾਬਤ ਗੁਰਬਾਣੀ ਦੀ ਵੀਚਾਰ ਮੈਂ ਆਪ ਦੇ ਸਾਹਮਣੇ ਰੱਖ ਰਿਹਾਂ। ਪਰ ਗੁਰਬਾਣੀ ਨੂੰ ਸਪੱਸ਼ਟ ਕਰਨ ਤੋਂ ਪਹਿਲੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਨਿੰਨ ਭਗਤ ਭਾਈ ਸਾਹਿਬ ਭਾਈ ਨੰਦ ਲਾਲ ਦਾ ਬੋਲ ਤੁਹਾਡੇ ਸਾਹਮਣੇ ਰੱਖਾਂ। ਉਹ ਕਹਿੰਦੇ ਹਨ—'ਗ਼ਮ ਚੇ ਬਾਸ਼ਦ'—ਦੁੱਖ ਕੀ ਹੈ ? ਇਥੋਂ ਗੱਲ ਸਪੱਸ਼ਟ ਹੋ ਗਈ ਕਿ ਭਾਈ ਨੰਦ ਲਾਲ ਭੀ ਸਮਝਦੇ ਹਨ ਕਿ ਹਰ ਬੰਦੇ ਨੂੰ ਨਹੀਂ ਪਤਾ ਕਿ ਦੁੱਖ ਕੀ ਹੈ ? ਗ਼ਮ ਕੀ ਹੈ ? ਗ਼ਮ ਚੇ ਬਾਸ਼ਦ—ਗ਼ਮ ਕੀ ਹੈ, ਸ਼ਾਇਦ ਮੂੜ੍ਹ ਤਾਂ ਇਹ ਆਖ ਦੇਵੇਗਾ, ਜਿਸ ਨੂੰ ਗ਼ਮ ਤੇ ਦੁੱਖ ਦਾ ਕੋਈ ਬੋਧ ਨਹੀਂ, ਮਹਿਸੂਸ ਭੀ ਨਹੀਂ ਹੋ ਰਿਹਾ ਕਿ ਇਹ ਨੰਦ ਲਾਲ ਕਹਿੰਦਾ ਕੀ ਹੈ ? ਪਰ ਕੀ ਸਾਨੂੰ ਏਨਾ ਭੀ ਨਹੀਂ ਪਤਾ ? ਅਤੇ ਇਸ ਤਰ੍ਹਾਂ ਉਸਤਾਦਾਂ ਦੀ ਤਰ੍ਹਾਂ, ਟੀਚਰ

ਦੀ ਤਰ੍ਹਾਂ, ਆਮ ਬੰਦਾ ਸਮਝ ਕੇ ਇਕ ਬੱਚਾ ਸਵਾਲ ਕਰਦੈ। ਗ਼ਮ ਚੇ ਬਾਸ਼ਦ—ਗ਼ਮ ਕੀ ਹੈ ? ਦੁੱਖ ਕੀ ਹੈ ? ਦੂਸਰਾ ਸਵਾਲ ਉਹ ਇਹ ਕਰਦੇ ਹਨ—ਚੀਸਤ ਸ਼ਾਦੀ। ਈਰਾਨੀ ਭਾਸ਼ਾ ਵਿਚ ਸ਼ਾਦੀ ਦਾ ਅਰਥ ਹੈ—ਖ਼ੁਸ਼ੀ। ਸ਼ਾਦੀ ਦੇ ਅਰਥ ਵਿਆਹ ਨਹੀਂ, ਆਨੰਦ ਕਾਰਜ ਨਹੀਂ। ਈਰਾਨੀ ਦੁਨੀਆਂ ਵਿਚ ਵਿਆਹ ਲਈ, ਆਨੰਦ ਕਾਰਜ ਲਈ ਹੋਰ ਸ਼ਬਦ ਹੈ, ਉਸ ਨੂੰ ਨਿਕਾਹ ਕਹਿੰਦੇ ਹਨ। ਫਲਾਣੇ ਦੇ ਘਰ ਵਿਚ ਨਿਕਾਹ ਹੈ। ਸ਼ਾਦੀ ਦਾ ਅਰਥ ਸਿਰਫ਼ ਖ਼ੁਸ਼ੀ ਹੈ। ਦਿਲ ਸ਼ਾਦ'ਸਤ—ਇਹ ਦਿਲ ਤਾਂ ਬੜਾ ਖ਼ੁਸ਼ ਹੈ। ਈਂ ਦਿਲ ਨਾ ਸ਼ਾਦ'ਸਤ—ਇਹ ਨਾਖ਼ੁਸ਼ ਹੈ, ਖ਼ੁਸ਼ ਨਹੀਂ ਹੈ। ਸ਼ਾਦ ਦਾ ਮਤਲਬ ਹੈ ਖ਼ੁਸ਼। ਸ਼ਾਦੀ ਦਾ ਮਤਲਬ ਹੈ ਖ਼ੁਸ਼ੀ। ਈ ਖ਼ਾਨੇ ਸ਼ਾਦ'ਸਤ—ਇਸ ਘਰ ਵਿਚ ਖ਼ੁਸ਼ੀ ਹੈ। ਈ ਦਿਲ ਸ਼ਾਦ'ਸਤ। ਇਹ ਦਿਲ ਬੜਾ ਖ਼ੁਸ਼ ਹੈ। ਚੀਸਤ ਸ਼ਾਦੀ। ਖ਼ੁਸ਼ੀ ਕੀ ਹੈ ? ਪਰ ਗ਼ਜ਼ਬ ਦੀ ਗੱਲ ਹੈ ਕਿ ਭਾਈ ਸਾਹਿਬ ਆਪ ਹੀ ਜਵਾਬ ਦਿੰਦੇ ਹਨ। ਸ਼ਾਇਦ ਇਹ ਜਾਣ ਕੇ ਕਿ ਹਰ ਮਨੁੱਖ ਨੂੰ ਨਾ ਦੁੱਖ ਦਾ ਪਤਾ ਹੈ, ਨਾ ਸੁਖ ਦਾ ਪਤਾ ਹੈ। ਜਿਸ ਨੂੰ ਇਹ ਸੁਖ ਸਮਝਦੈ, ਉਹ ਸੁਖ ਨਹੀਂ ਹੈ ਤੇ ਕਈ ਦਫ਼ਾ ਇਹ ਜਿਸ ਨੂੰ ਦੁੱਖ ਸਮਝਦੈ, ਉਹ ਦੁੱਖ ਭੀ ਨਹੀਂ ਹੈ। ਸਹੀ ਮਾਅਨਿਆਂ ਵਿਚ ਕਿਸੇ ਮਨੁੱਖ ਨੂੰ ਦੁੱਖ ਦਾ ਬੋਧ ਨਹੀਂ ਹੈ। ਕਿਧਰੇ ਦਰੱਖ਼ਤ ਦਾ ਇਕ ਪੱਤਾ ਦੇਖ ਲਿਆ, ਸਾਰਾ ਦਰੱਖ਼ਤ ਥੋੜ੍ਹੀ ਦੇਖਿਐ। ਗ਼ਮ ਚੇ ਬਾਸ਼ਦ—ਗ਼ਮ ਕੀ ਹੈ ? ਦੁੱਖ ਕੀ ਹੈ। ਤਾਂ ਭਾਈ ਸਾਹਿਬ ਜਵਾਬ ਦਿੰਦੇ ਹਨ :

ਗ਼ਫ਼ਲਤ ਆ ਯਾਦੇ ਖ਼ੁਦਾ।

ਬਸ ਪਰਮਾਤਮਾ ਨੂੰ ਭੁੱਲਣਾ ਹੀ ਦੁੱਖ ਹੈ, ਹੋਰ ਕੋਈ ਦੁੱਖ ਨਹੀਂ। ਭੁੱਲਣਾ ਹੀ ਦੁੱਖ ਹੈ। ਭੁੱਲਦਿਆਂ ਭੁੱਲਦਿਆਂ ਤਾਂ ਰਿਸ਼ਤਾ ਟੁੱਟ ਜਾਂਦੈ, ਤੇ ਪਰਮਾਤਮਾ ਕੀ ਹੈ ? ਸੁਖ ਭੁੱਲ ਗਏ ਤਾਂ ਸੁਖ ਨਾਲ ਰਿਸ਼ਤਾ ਟੁੱਟ ਗਿਆ। ਸੁਖ ਤਾਂ ਹੈ ਪਰ ਰਿਸ਼ਤਾ ਟੁੱਟ ਗਿਆ ਕਿਉਂਕਿ ਭੁੱਲ ਗਏ। ਘਰ ਤਾਂ ਮੇਰਾ ਮੌਜੂਦ ਹੈ ਪਰ ਮੈਂ ਰਸਤਾ ਭੁੱਲ ਗਿਆ ਹਾਂ ਤੇ ਘਰ ਭੀ ਭੁੱਲ ਗਿਆ ਹਾਂ। ਘਰ ਹੁੰਦਾ ਹੋਇਆ ਭੀ ਨਹੀਂ ਹੈ, ਕਿਉਂਕਿ ਮੈਂ ਘਰ ਨੂੰ ਭੁੱਲ ਗਿਆ ਹਾਂ, ਘਰ ਦੇ ਰਸਤੇ ਨੂੰ ਭੀ ਭੁੱਲ ਗਿਆ ਹਾਂ। ਐਸਾ ਸਮਾਂ ਲੰਘਿਐ ਕਿ ਹੁਣ ਘਰ ਦੀ ਯਾਦ ਭੀ ਕੋਈ ਨਹੀਂ। ਹੁਣ ਰਸਤੇ ਦੀ ਯਾਦ ਭੀ ਕੋਈ ਨਹੀਂ, ਨਹੀਂ ਯਾਦ ਰਹੀ। ਇਸ ਵਾਸਤੇ ਗੁਰਬਾਣੀ ਆਵਾਜ਼ ਮਾਰਦੀ ਹੈ :

ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥

*(ਆਸਾ ਮ: 4, ਪੰਨਾ 451)*

ਘਰ ਆ, ਪਰ ਘਰ ਤਾਂ ਭੁੱਲ ਗਿਐ। ਸੁਖ ਮਨੁੱਖ ਦਾ ਘਰ ਹੈ, ਦੁੱਖ ਮਨੁੱਖ ਦੀ ਭਟਕਣ ਹੈ। ਦੁੱਖ ਇਕ ਮਹਾਂ ਅੰਧਕਾਰ ਹੈ। ਸੁਖ ਇਕ ਮਹਾਂ ਰੌਸ਼ਨੀ ਹੈ

ਤੇ ਅੰਧੇਰੇ ਵਿਚ ਤਾਂ ਭਟਕਣਾ ਹੀ ਭਟਕਣਾ ਹੁੰਦੀ ਹੈ। ਇੰਜ ਕਹਿ ਲਵੋ, ਸਾਰੀ ਮਨੁੱਖਤਾ ਚੱਲ ਨਹੀਂ ਰਹੀ, ਭਟਕ ਰਹੀ ਹੈ। ਕੋਈ ਘਰ ਵਿਚ ਭਟਕਦਾ ਪਿਐ, ਕੋਈ ਸੜਕਾਂ 'ਤੇ ਭਟਕਦਾ ਪਿਐ, ਭਟਕਣਾ ਜਾਰੀ ਹੈ। ਕੋਈ ਦੁਕਾਨ 'ਤੇ ਬੈਠਾ ਹੋਇਆ ਭਟਕ ਰਿਹੈ, ਮੈਂ ਦੇਖਿਐ ਬੇਸ਼ਤਰ ਲੋਗ ਮੰਦਰਾਂ, ਮਸਜਿਦਾਂ, ਗੁਰਦੁਆਰਿਆਂ ਵਿਚ ਭਟਕ ਰਹੇ ਹਨ। ਭਟਕਣ ਜਾਰੀ ਹੈ, ਭਟਕਣਾ ਮਿਟਦੀ ਹੀ ਨਹੀਂ। ਜਿੰਨੇ ਚਿਰ ਤਕ ਅੰਧੇਰਾ ਹੈ, ਚੱਲਣਾ ਨਹੀਂ ਹੋ ਸਕਦਾ, ਭਟਕਣਾ ਹੋ ਸਕਦੈ। ਅੰਧੇਰੇ ਵਿਚ ਜੋ ਚੱਲੇ, ਉਹ ਚੱਲਣਾ ਨਹੀਂ, ਭਟਕਣਾ ਹੈ, ਅੰਧੇਰੇ ਵਿਚ ਠੋਕਰਾਂ ਹੁੰਦੀਆਂ ਹਨ। ਅੰਧੇਰੇ ਵਿਚ ਤਾਂ ਐਕਸੀਡੈਂਟ ਭੀ ਹੋ ਸਕਦੈ, ਟਕਰਾਉ ਭੀ ਹੋ ਸਕਦੈ। ਕਈ ਦਫ਼ਾ ਇਸ ਤਰ੍ਹਾਂ ਦੇ ਭੀ ਟਕਰਾਉ ਹੁੰਦੇ ਹਨ ਕਿ ਇਕ ਮਨੁੱਖ ਹੱਥ ਵਿਚ ਲਾਲਟੈਨ ਲੈ ਕੇ ਚੱਲ ਰਿਹੈ, ਰੌਸ਼ਨੀ ਵਿਚ ਚੱਲ ਰਿਹੈ, ਖੱਡੇ ਦੇਖ ਕੇ ਚੱਲ ਰਿਹੈ, ਰਸਤਾ ਦੇਖ ਕੇ ਚੱਲ ਰਿਹੈ, ਪਰ ਸਾਹਮਣੇ ਇਕ ਅੰਧਾ ਆ ਰਿਹੈ ਹੱਥ ਵਿਚ ਲਾਠੀ ਘੁਮਾਉਂਦਾ ਤਾਂ ਲੱਗ ਜਾਂਦੀ ਹੈ ਉਸ ਸੁਜਾਖੇ ਨੂੰ ਭੀ, ਲੱਗ ਜਾਂਦੀ ਹੈ ਉਸ ਨੂੰ ਭੀ ਜਿਸ ਦੇ ਕੋਲ ਲਾਲਟੈਨ ਹੈ। ਇਸ ਤਰ੍ਹਾਂ ਦੇ ਅੰਧਿਆਂ ਨੇ ਹੀ, ਮੈਂ ਸਮਝਦਾ ਹਾਂ, ਰਾਮ ਨੂੰ ਬਨਵਾਸ ਦਿੱਤਾ ਹੋਵੇਗਾ। ਇਸ ਤਰ੍ਹਾਂ ਦੇ ਅੰਧਿਆਂ ਨੇ ਹੀ ਵਾਸੁਦੇਵ ਤੇ ਦੇਵਕੀ ਨੂੰ ਜੇਲ੍ਹ ਵਿਚ ਪਾਇਆ ਹੋਏਗਾ। ਇਸ ਤਰ੍ਹਾਂ ਦੇ ਅੰਧਿਆਂ ਨੇ ਹੀ ਦਰੋਪਤੀ ਦਾ ਚੀਰ-ਹਰਣ ਕੀਤਾ ਹੋਵੇਗਾ। ਇਸ ਤਰ੍ਹਾਂ ਦੇ ਅੰਧਿਆਂ ਨੇ ਹੀ ਮੁਹੰਮਦ ਸਾਹਿਬ ਨੂੰ ਦਰ ਦਰ ਦੀਆਂ ਠੋਕਰਾਂ ਖਾਣ 'ਤੇ ਮਜਬੂਰ ਕੀਤਾ ਹੋਵੇਗਾ। ਇਸ ਤਰ੍ਹਾਂ ਦੇ ਅੰਧਿਆਂ ਨੇ ਹੀ ਪੰਜਵੇਂ ਗੁਰੂ ਨਾਨਕ ਨੂੰ ਤੱਤੀ ਤਵੀ 'ਤੇ ਬਿਠਾਇਆ ਹੋਵੇਗਾ। ਇਸ ਤਰ੍ਹਾਂ ਦੇ ਅੰਧਿਆਂ ਨੇ ਹੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਸ਼ਹੀਦ ਕੀਤਾ ਹੋਵੇਗਾ, ਚਾਂਦਨੀ ਚੌਕ ਵਿਚ। ਇਸ ਤਰ੍ਹਾਂ ਦੇ ਅੰਧਿਆਂ ਨੇ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਲਾਡਲੇ ਬੱਚਿਆਂ ਨੂੰ ਦੀਵਾਰ ਵਿਚ ਚਿਣਿਆ ਹੋਵੇਗਾ। ਇਸ ਤਰ੍ਹਾਂ ਦੇ ਅੰਧਿਆਂ ਨੇ ਹੀ ਟਕਰਾ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਠੋਕਰਾਂ ਖਾਣ 'ਤੇ ਮਜਬੂਰ ਕੀਤਾ ਹੋਵੇਗਾ। ਅੱਲਾ ਯਾਰ ਖ਼ਾਂ ਜੋਗੀ ਐਸਾ ਲਿਖਦੇ ਹਨ :

*ਆ'ਦਾ ਨੇ ਕਭੀ ਤੁਝੇ ਸੰਭਲਨੇ ਨਾ ਦੀਆ।*
*ਆਰਾਮ ਸੇ ਪਹਿਲੂ ਕੋ ਬਦਲਨੇ ਨਾ ਦੀਆ।*

ਐ ਗੁਰੂ ਗੋਬਿੰਦ ਸਿੰਘ ਜੀ! ਤੁਸੀਂ ਤਾਂ ਇਕ ਰਾਤ ਭੀ ਸੁਖ ਦੀ ਨਹੀਂ ਸੌਂ ਸਕੇ। ਏਨਾ ਟਕਰਾਉ! ਪਰ ਇਹ ਟਕਰਾਉ ਅੰਧਿਆਂ ਦਾ ਹੈ। ਸੌ ਅੰਧੇ ਆ ਰਹੇ ਹੋਵਣ ਤੇ ਸੌਆਂ ਦੇ ਹੱਥ ਵਿਚ ਲਾਠੀ ਭੀ ਹੋਵੇ ਅਤੇ ਉਹ ਅੰਧੇ ਲਾਠੀ ਘੁਮਾਂਦੇ ਆਵਣ ਤਾਂ ਇਕ ਸੁਜਾਖਾ ਕੀ ਕਰੇਗਾ ? ਉਸ ਵਿਚਾਰੇ ਦੀ ਲਾਲਟੈਨ ਕੀ ਕਰੇਗੀ ? ਇਹੀ ਕਾਰਨ ਹੈ ਕਿ ਜਿਤਨਾ ਉਪੱਦਰ, ਜਿਤਨਾ ਜ਼ੁਲਮ,

ਦੁਨੀਆਂ ਦੇ ਅਵਤਾਰੀ ਪੁਰਸ਼ਾਂ ਅਤੇ ਭਗਤਾਂ ਦੇ ਉੱਤੇ ਹੋਇਐ, ਸ਼ਾਇਦ ਹੀ ਕਿਸੇ ਦੇ ਉੱਤੇ ਹੋਇਆ ਹੋਵੇ। ਖ਼ੈਰ! ਇਹ ਤਾਂ ਵਿਕਾਰ ਦੀ ਗੱਲ ਆ ਗਈ। ਦੁੱਖ ਹੈ, ਦੁੱਖ ਅੰਧਕਾਰ ਹੈ, ਸੁਖ ਰੌਸ਼ਨੀ ਹੈ। ਦੁੱਖ ਬੇ-ਰਸੀ ਹੈ, ਸੁਖ ਮਹਾਂ ਰਸ ਹੈ। ਦੁੱਖ ਮਹਾਨ ਸੰਤਾਪ ਹੈ, ਸੁਖ ਮਹਾਂ ਆਨੰਦ ਹੈ ਤੇ ਦੁੱਖ ਵਿਚ ਤਾਂ ਭਟਕਣਾ ਹੀ ਭਟਕਣਾ ਹੈ। ਲੋਕੀਂ ਭਟਕ ਰਹੇ ਹਨ। ਇੰਜ ਕਹਿ ਲਵੋ ਕਿ ਭਟਕ ਰਹੇ ਹਨ, ਕਿਉਂਕਿ ਦੁਖੀ ਹਨ। ਫ਼ਰਕ ਸਿਰਫ਼ ਇਤਨਾ ਹੈ ਕਿ ਕਈ ਬਜ਼ਾਰਾਂ ਵਿਚ ਭਟਕ ਰਹੇ ਹਨ, ਕਈ ਤੀਰਥਾਂ ਉੱਤੇ ਭਟਕ ਰਹੇ ਹਨ, ਕਈ ਸੜਕਾਂ ਉੱਤੇ ਭਟਕ ਰਹੇ ਹਨ, ਕਈ ਮਸਜਿਦ, ਮੰਦਰ, ਗੁਰਦੁਆਰਿਆਂ ਵਿਚ ਭਟਕ ਰਹੇ ਹਨ। ਮਜਾਲ ਹੈ ਕਿ ਗੁਰਦੁਆਰਿਆਂ ਵਿਚ ਭੀ ਇਨ੍ਹਾਂ ਨੂੰ ਕੋਈ ਰਸਤਾ ਮਿਲਿਆ ਹੋਵੇ। ਮਜਾਲ ਹੈ ਕਿ ਮੰਦਰਾਂ, ਮਸਜਿਦਾਂ ਵਿਚ ਭੀ ਇਨ੍ਹਾਂ ਨੂੰ ਕੋਈ ਰਸਤਾ ਮਿਲਿਆ ਹੋਵੇ, ਬਸ ਭਟਕ ਰਹੇ ਹਨ। ਅਤੇ ਜੋ ਭਟਕ ਨਹੀਂ ਰਿਹਾ, ਉਹ ਜਿਥੇ ਬੈਠੈ, ਉਥੇ ਹੀ ਗੁਰਦੁਆਰਾ ਹੈ। ਉਹ ਜਿਥੇ ਬੈਠਾ ਹੈ, ਉਥੇ ਹੀ ਮੰਦਰ ਹੈ। ਜੋ ਭਟਕਣ ਤੋਂ ਬਚ ਗਿਐ, ਜਿਥੇ ਬੈਠਾ ਹੈ, ਉਹੀ ਮਸਜਿਦ ਹੈ। ਭਗਤ ਰਵਿਦਾਸ ਕਹਿੰਦੇ ਹਨ:

**ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥**

*(ਭੈਰਉ ਰਵਿਦਾਸ ਜੀ, ਪੰਨਾ 1167)*

ਕਿਹੜੀ ਮਸਜਿਦ ਵਿਚ ਜਾਵਾਂ, ਦੇਹੀ ਹੀ ਮਸਜਿਦ ਬਣ ਗਈ ਹੈ। ਕਿਸ ਮੌਲਵੀ ਦੀ ਨਮਾਜ਼ ਪੜ੍ਹਨੀ ਹੈ, ਮੇਰਾ ਮਨ ਹੀ ਮੌਲਵੀ ਬਣ ਗਿਐ। ਪੰਜ ਵਕਤ ਦੀ ਨਮਾਜ਼ ਕੀ ਪੜ੍ਹਨੀ ਹੈ, ਹਰ ਵਕਤ ਨਮਾਜ਼ ਚੱਲ ਰਹੀ ਹੈ, ਅੱਠੇ ਪਹਿਰ ਚੱਲ ਰਹੀ ਹੈ। ਅਸੀਂ ਪੰਜ ਵਕਤ ਨਹੀਂ ਪੜ੍ਹਦੇ, ਅਸੀਂ ਹਰ ਵਕਤ ਪੜ੍ਹਦੇ ਹਾਂ। ਸਾਡੀ ਨਮਾਜ਼ ਹਰ ਵਕਤ ਚਲਦੀ ਹੈ। ਤੁਸੀਂ ਪੰਜ ਟਾਈਮ ਮਸਜਿਦ ਵਿਚ ਜਾਂਦੇ ਹੋਵੋਗੇ, ਰਵਿਦਾਸ ਕਹਿੰਦੇ ਹਨ ਕਿ ਅਸੀਂ ਹਰ ਵਕਤ ਹੀ ਮਸਜਿਦ ਵਿਚ ਬੈਠੇ ਹਾਂ। ਅਸੀਂ ਹਰ ਵਕਤ ਖ਼ੁਦਾ ਦੇ ਘਰ ਵਿਚ ਬੈਠੇ ਹਾਂ। ਅਸੀਂ ਉਸ ਦੇ ਘਰ ਵਿੱਚੋਂ ਨਿਕਲਦੇ ਹੀ ਨਹੀਂ। ਇਸੇ ਨੂੰ ਭਗਤ ਪੀਪਾ ਜੀ ਨੇ ਕਹਿ ਦਿੱਤਾ ਹੈ, "ਕਾਯਉ ਦੇਵਾ ਕਾਯਉ ਦੇਵਲ"। ਕਾਇਆ ਹੀ ਦੇਵਲ ਬਣ ਗਈ, ਕਾਇਆ ਹੀ ਮੰਦਰ ਬਣ ਗਈ। ਇਸ ਤਰ੍ਹਾਂ ਦਾ ਪੁਰਸ਼ ਹਰ ਵਕਤ ਮੰਦਰ ਵਿਚ ਹੈ ਅਤੇ ਇਸ ਤਰ੍ਹਾਂ ਦੇ ਪੁਰਸ਼ ਦਾ ਸਾਰਾ ਬ੍ਰਹਿਮੰਡ ਮੰਦਰ ਹੋ ਜਾਂਦਾ ਹੈ, ਸਾਰਾ ਬ੍ਰਹਿਮੰਡ ਗੁਰਦੁਆਰਾ ਹੋ ਜਾਂਦਾ ਹੈ, ਸਾਰਾ ਬ੍ਰਹਿਮੰਡ ਮਸਜਿਦ ਹੋ ਜਾਂਦਾ ਹੈ। ਜਿਵੇਂ ਬੰਦਾ ਮਸਜਿਦ, ਮੰਦਰ, ਗੁਰਦੁਆਰੇ ਭੀ ਸੰਕੋਚ ਨਾਲ ਰਹਿੰਦਾ ਹੈ, ਪਰ ਹੁਣ ਤਾਂ ਸੰਕੋਚ ਦੁਨੀਆਂ ਵਿਚ ਰਿਹਾ ਹੀ ਨਹੀਂ। ਕੋਸ਼ਿਸ਼ ਕਰਦਾ ਹੈ ਕਿ ਮੰਦਰ ਵਿਚ ਬੈਠਾ ਹਾਂ, ਝੂਠ ਨਾ ਬੋਲਾਂ, ਪਰ ਹੁਣ ਤਾਂ ਲੋਕੀਂ ਮੰਦਰ ਦੇ ਨਾਮ 'ਤੇ ਝੂਠ ਬੋਲਦੇ ਹਨ। ਸੜਕ 'ਤੇ ਮੰਦਰ ਬਣਾ

ਕੇ ਕਬਜ਼ਾ ਕਰਨੈ, ਪਾਰਕ ਵਿਚ ਮੰਦਰ ਬਣਾ ਕੇ ਕਬਜ਼ਾ ਕਰਨੈ। ਕਈਆਂ ਨੇ ਗੁਰਦੁਆਰੇ ਬਣਾ ਕੇ, ਕਈਆਂ ਨੇ ਮੰਦਰ ਬਣਾ ਕੇ, ਕਈਆਂ ਨੇ ਮਸਜਿਦਾਂ ਬਣਾ ਕੇ ਕਬਜ਼ੇ ਕੀਤੇ ਹੋਏ ਹਨ। ਹੁਣ ਤਾਂ ਲੋਕੀਂ ਖ਼ੁਦਾ ਦਾ ਭੀ ਗ਼ਲਤ ਇਸਤੇਮਾਲ ਕਰਦੇ ਹਨ। ਮੈਂ ਅਰਜ਼ ਕਰਾਂ, ਜਿਸ ਦਾ ਗ਼ਲਤ ਇਸਤੇਮਾਲ ਹੋ ਸਕਦੈ, ਉਹ ਖ਼ੁਦਾ ਹੈ ਹੀ ਨਹੀਂ। ਉਹ ਰੱਬ ਹੈ ਹੀ ਨਹੀਂ, ਉਹ ਪਰਮਾਤਮਾ ਹੈ ਹੀ ਨਹੀਂ, ਉਹ ਗੁਰੂ ਹੈ ਹੀ ਨਹੀਂ। ਜਿਸ ਦੀ ਤੁਸੀਂ ਗ਼ਲਤ ਵਰਤੋਂ ਕਰ ਸਕਦੇ ਹੋ, ਉਹ ਪਰਮਾਤਮਾ ਹੈ ਹੀ ਨਹੀਂ, ਈਸ਼ਵਰ ਹੈ ਹੀ ਨਹੀਂ, ਉਹਨੂੰ ਪਰਮਾਤਮਾ ਨਹੀਂ ਕਹਿੰਦੇ। ਖ਼ੈਰ! ਦੁੱਖ ਹੈ, ਦੁੱਖ ਅੰਧੇਰਾ ਹੈ; ਸੁਖ ਹੈ, ਪਰਮ ਪ੍ਰਕਾਸ਼ ਹੈ, ਪਰਮ ਰਸ ਹੈ। ਜੇਕਰ ਦੁੱਖ ਹੈ, ਫਿਰ ਇਸ ਦਾ ਕਾਰਨ ਭੀ ਹੈ। ਕੀ ਹੈ ?

**ਗ਼ਮ ਚਿਹ ਬਾਸ਼ਦ ਗ਼ਫ਼ਲਤੇ ਅਜ਼ ਯਾਦੇ ਖ਼ੁਦਾ।**

ਉਸ ਨੂੰ ਭੁੱਲ ਜਾਣਾ, ਬਸ ਇਹੀ ਕਾਰਨ ਹੈ। ਇਸ ਵਾਸਤੇ ਆਮ ਆਖਿਆ ਜਾਂਦਾ ਹੈ ਕਿ ਅਸੀਂ ਈਸ਼ਵਰ ਨੂੰ ਗੁਆਇਆ ਨਹੀਂ, ਗੁਆ ਨਹੀਂ ਸਕਦੇ। ਭੁਲਾਇਆ ਹੈ, ਭੁਲਾ ਸਕਦੇ ਹਾਂ ਅਤੇ ਜੇ ਭੁੱਲ ਗਏ ਹਾਂ ਤਾਂ ਆਪਣਾ ਘਰ ਨਹੀਂ ਹੈ, ਭੁੱਲ ਗਏ ਹਾਂ ਤਾਂ ਰਸਤਾ ਨਹੀਂ ਹੈ ਤੇ ਭਟਕਣਾ ਹੀ ਭਟਕਣਾ ਹੈ। ਅਸੀਂ ਭੁੱਲੇ ਹਾਂ। ਜੇਕਰ ਭੁੱਲ ਜਾਣਾ ਦੁੱਖ ਹੈ ਤਾਂ ਫਿਰ ਜਾਣਾ ਆਉਣਾ ਆਨੰਦ ਹੋਣਾ ਚਾਹੀਦੈ :

**ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥**

*(ਸੂਹੀ ਮਹਲਾ ੫, ਪੰਨਾ 749)*

ਦੁੱਖ ਹੈ, ਕਾਰਨ ਹੈ ਉਸ ਨੂੰ ਭੁੱਲ ਜਾਣਾ। ਨਿਵਿਰਤੀ ਦਾ ਸਾਧਨ ਹੈ ਉਸ ਦਾ ਯਾਦ ਆ ਜਾਣਾ ਅਤੇ ਆਨੰਦ ਹੈ, ਪਰਮਾਤਮਾ ਹੈ, ਈਸ਼ਵਰ ਹੈ, ਚਾਨਣਾ ਹੈ। ਇਹ ਭੁੱਲੀ ਹੋਈ ਯਾਦ ਕਿਧਰੇ ਤਾਜ਼ਾ ਹੋ ਜਾਏ, ਐਸਾ ਹੋ ਜਾਂਦਾ ਹੈ। ਕਈ ਦਫ਼ਾ ਬਹੁਤ ਦੁਖੀ ਮਨੁੱਖ ਨੂੰ ਰੋਂਦੇ ਹੋਏ ਵੇਖ ਕੇ ਆਪਣੀਆਂ ਅੱਖਾਂ ਭੀ ਅਸ਼ਕਬਾਰ ਹੋ ਜਾਂਦੀਆਂ ਹਨ। ਮੁਸ਼ਕਲ ਹੈ ਜਿਸ ਘਰ ਵਿੱਚੋਂ ਅਰਥੀ ਉਠ ਰਹੀ ਹੋਵੇ ਤੇ ਸਾਰੇ ਨੇਤਰ ਸੇਜਲ ਨਾ ਹੋਵਣ ਤਾਂ ਮਨੁੱਖ ਹੁਣ ਇਹ ਸੋਚੇ ਕਿ ਮੈਂ ਆਪਣੀਆਂ ਅੱਖਾਂ ਨੂੰ ਪੱਥਰ ਬਣਾ ਕੇ ਰੱਖ ਲਵਾਂ ਤਾਂ ਕਿ ਪਾਣੀ ਨਾ ਨਿਕਲੇ। ਪਰ ਸਾਰਿਆਂ ਦੇ ਹੰਝੂ ਮਜਬੂਰ ਕਰ ਦੇਣਗੇ, ਰੁਲਾ ਦੇਣਗੇ। ਪ੍ਰਭਾਵਤ ਤਾਂ ਮਨੁੱਖ ਹੋਵੇਗਾ, ਕਿਸ ਤਰ੍ਹਾਂ ਬਚੇਗਾ ? ਨਹੀਂ ਬਚ ਸਕਦਾ। ਜੇਕਰ ਰੋਂਦੇ ਹੋਏ ਮਨੁੱਖ, ਦੁਖੀ ਮਨੁੱਖ, ਮਨੁੱਖ ਦੇ ਦੁੱਖ ਵਿਚ ਹੋਰ ਇਜ਼ਾਫ਼ਾ ਕਰ ਸਕਦੇ ਹਨ, ਮਨੁੱਖ ਦੇ ਰੋਣਿਆਂ ਵਿਚ ਹੋਰ ਇਜ਼ਾਫ਼ਾ ਕਰ ਸਕਦੇ ਹਨ ਤਾਂ ਪਰਮਾਤਮਾ ਦੀ ਯਾਦ ਵਿਚ ਕੋਈ ਬੈਠਾ ਹੋਵੇ, ਆਨੰਦ ਵਿਚ ਕੋਈ ਬੈਠਾ ਹੋਵੇ ਤਾਂ ਕਿਸੇ ਨੂੰ ਆਨੰਦ ਭੀ ਦਿੱਤਾ ਜਾ ਸਕਦੈ :

*ਤਿਨ ਕੀ ਬਰਕਤ ਖਾਏ ਅਸੰਖ ਕਰੋੜੇ।*

ਇਸ ਵਾਸਤੇ ਅਸੀਂ ਅਰਦਾਸ ਵਿਚ ਇਹ ਸ਼ਬਦ ਸ਼ਾਮਿਲ ਕੀਤੇ ਹੋਏ ਹਨ :

**ਸੇਈ ਸੰਤ ਗੁਰਮੁਖਿ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੈ।**

ਤੂੰ ਚੇਤੇ ਆਵੇਂ, ਕਿਉਂ ?—"ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ" ਅਰਦਾਸ ਹੈ। ਇਹ ਜੋ ਤਿੰਨ ਚਾਰ ਦਿਨ ਦਾ ਸਮਾਗਮ ਚੱਲ ਰਿਹੈ, ਗ਼ਾਲਿਬਨ ਸੰਨ ਇਕਾਹਠ ਵਿਚ ਸ਼ੁਰੂ ਕੀਤਾ ਸੀ। ਜਦ ਕੀਤਾ ਸੀ ਉਦੋਂ ਸ਼ੁ.ਗਲ ਜੀ ਆਏ ਸਨ, ਦੋ ਜਥੇ ਹੋਰ ਆਏ ਸਨ। ਇਕ ਦੋ ਪ੍ਰਚਾਰਕ ਸਨ ਤੇ ਮੇਰੀ ਸਮਰਥਾ ਭੀ ਇਤਨੀ ਨਹੀਂ ਸੀ ਕਿ ਉਨ੍ਹਾਂ ਦੀ ਠੀਕ ਢੰਗ ਨਾਲ ਸੇਵਾ ਕਰ ਸਕਦਾ। ਕਹਿੰਦੇ ਹਨ :

*ਮੈਂ ਅਕੇਲਾ ਹੀ ਚਲਾ ਥਾ ਰਾਹੇ-ਸ਼ੌਕ ਮੇਂ।*
*ਲੋਕ ਸਾਥ ਆਤੇ ਗਏ ਔਰ ਕਾਰਵਾਂ ਬਨਤਾ ਗਯਾ।*

ਇਸ ਤਰ੍ਹਾਂ ਸਾਲ ਦੇ ਸਾਲ ਇਹ ਸਮਾਗਮ ਹੁੰਦਾ ਗਿਆ ਤੇ ਗੁਰੂ ਬਰਕਤਾਂ ਪਾਉਂਦਾ ਗਿਆ, ਗੁਰੂ ਰਹਿਮਤਾਂ ਪਾਉਂਦਾ ਗਿਆ। ਦੋ ਜਥਿਆਂ ਤੋਂ ਦਸ ਜਥੇ, ਵੀਹ ਜਥੇ ਤੇ ਜੇ ਲੈਣ ਵਾਲੇ ਘਟੇ ਨਹੀਂ ਤੇ ਗੁਰੂ ਨੇ ਐਸੀਆਂ ਬਰਕਤਾਂ ਪਾਈਆਂ ਹਨ ਹੱਥ ਵਿਚ ਕਿ ਦੇਣ ਵਿਚ ਕੋਈ ਘਾਟਾ ਨਹੀਂ ਆਇਆ। ਇੰਜ ਲੱਗਦੈ, ਇਹ ਗੁਰੂ ਨਾਨਕ ਦਾ ਆਪਣਾ ਹੱਥ ਹੈ, ਇਹ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਆਪਣਾ ਹੱਥ ਹੈ, ਉਨ੍ਹਾਂ ਦੀਆਂ ਬਰਕਤਾਂ ਹਨ। ਕਈ ਸਾਲਾਂ ਤੋਂ ਐਸਾ ਮਹਿਸੂਸ ਹੋ ਰਿਹੈ ਕਿ ਉਸ ਦਾ ਹੀ ਸਜਾਇਆ ਹੋਇਆ ਹੈ ਇਹ ਸਮਾਗਮ। ਸਤਿਗੁਰੂ ਆਪ ਹੀ ਰਹਿਮਤ ਕਰਦੈ। ਉਹ ਆਪ ਹੀ ਪ੍ਰੇਰਨਾ ਦਿੰਦੇ ਹਨ। ਸਿੰਘ ਸਾਹਿਬਾਨ ਪਹੁੰਚੇ, ਫਿਰ ਮਹਾਂਪੁਰਸ਼ ਪਹੁੰਚੇ। ਮੈਂ ਦੇਖਦਾ ਹਾਂ, ਸੰਤ ਬਾਬਾ ਅਤਰ ਸਿੰਘ ਜੀ ਸਵੇਰੇ ਇਕ ਮੁਲਕ ਵਿਚ ਹੁੰਦੇ ਹਨ, ਸ਼ਾਮ ਨੂੰ ਦੂਸਰੇ ਮੁਲਕ ਵਿਚ ਹੁੰਦੇ ਹਨ, ਤੀਸਰੇ ਦਿਨ ਹੋਰ ਮੁਲਕ ਵਿਚ ਹੁੰਦੇ ਹਨ। ਕਿਉਂਕਿ ਹਰ ਮੁਲਕ ਵਿਚ ਇਨ੍ਹਾਂ ਦਾ ਅਸਥਾਨ ਹੈ—ਆਸਟ੍ਰੇਲੀਆ ਵਿਚ, ਨਿਊਜ਼ੀਲੈਂਡ ਵਿਚ, ਕੈਨੇਡਾ ਵਿਚ, ਅਮਰੀਕਾ ਵਿਚ। ਮੈਂ ਵੇਖ ਕੇ ਹੈਰਾਨ ਹਾਂ ਕਿ ਐਨੇ ਮੁਲਕਾਂ ਵਿਚ ਇਨ੍ਹਾਂ ਦੇ ਅਸਥਾਨ ਹਨ, ਦਿੱਲੀ ਵਿਚ, ਫਿਰ ਪੰਜਾਬ ਵਿਚ। ਹੁਣ ਦੂਜਾ ਸਿਲਸਿਲਾ ਇਨ੍ਹਾਂ ਨੇ ਆਰੰਭ ਕੀਤਾ ਹੈ ਸਕੂਲਾਂ ਦਾ। ਨੇਤਾ ਲੋਗ ਇੰਗਲੈਂਡ ਅਤੇ ਅਮਰੀਕਾ ਵਿਚ ਸਕੂਲ/ਕਾਲਜ ਬਣਾ ਰਹੇ ਹਨ, ਆਸਟ੍ਰੇਲੀਆ ਵਿਚ ਬਣਾ ਰਹੇ ਹਨ। ਆਪ ਜੀ ਨੇ ਪੰਜਾਬ ਵਿਚ ਦੋ ਤਿੰਨ ਸਕੂਲ ਬਣਾਏ ਤੇ ਹੁਣ ਦਿੱਲੀ ਕੰਮ ਚਲਾਇਐ, ਉਥੇ ਭੀ ਪਹੁੰਚੇ ਹਨ। ਇਸ ਵਾਸਤੇ ਮੈਂ ਸੋਚਦਾ ਹਾਂ ਕਿ ਇਨ੍ਹਾਂ ਦੀ ਇਤਨੀ ਮਸਰੂਫ਼ੀਅਤ ਹੈ, ਇਤਨਾ ਭ੍ਰਮਣ ਹੈ! ਬਾਬਾ ਦਰਸ਼ਨ

ਸਿੰਘ ਭੰਨੂਪੁਰ ਵਾਲੇ, ਬਚਪਨ ਵਿਚ ਮੇਰੇ ਸਿਰ 'ਤੇ ਪਿਤਾ ਦਾ ਸਾਇਆ ਨਹੀਂ ਰਿਹਾ, ਉਹ ਪਿਤਾ ਦਾ ਪਿਆਰ ਮੈਨੂੰ ਬਾਬਾ ਦਰਸ਼ਨ ਸਿੰਘ ਜੀ ਨੇ ਦਿੱਤਾ ਅਤੇ ਹਰ ਥਾਂ 'ਤੇ ਮੇਰੀ ਰਹਿਬਰੀ ਕੀਤੀ ਹੈ। ਜਿਥੇ ਭੀ, ਜਿਸ ਤਰ੍ਹਾਂ ਦੀ ਵੀ ਮੈਨੂੰ ਲੋੜ ਹੋਈ ਹੈ, ਇਨ੍ਹਾਂ ਨੇ ਪੂਰਤੀ ਕੀਤੀ ਹੈ। ਅੰਮ੍ਰਿਤਸਰ ਮੈਨੂੰ ਕਿਸੇ ਨੇ ਥਾਂ ਦੇ ਦਿੱਤੀ, ਦਸ ਪੰਦਰਾਂ ਜਥੇ ਮੇਰੇ ਨਾਲ ਜਾਂਦੇ ਹਨ ਅਤੇ ਸ਼੍ਰੋਮਣੀ ਕਮੇਟੀ ਵਿਚ ਸਿਰਫ਼ ਚਾਰ ਪੰਜ ਤੋਂ ਵੱਧ ਕਮਰੇ ਨਹੀਂ ਮਿਲਦੇ ਸਨ। ਇਕ ਦਿਨ ਸੁਤੇ-ਸਿਧ ਮੇਰਾ ਸੰਕਲਪ ਹੋਇਆ। ਮੈਂ ਕਿਹਾ ਕਿ ਗੁਰੂ ਰਾਮਦਾਸ ਜੀ! ਕੋਈ ਐਸੀ ਥਾਂ ਬਖ਼ਸ਼ ਦਿਉ ਕਿ ਦਸ ਪੰਦਰਾਂ ਕਮਰੇ ਮੇਰੇ ਆਪਣੇ ਹੋਵਣ। ਇਹ ਜਿਹੜਾ ਰੋਜ਼ ਦਾ ਝਗੜਾ ਹੈ ਖ਼ਤਮ ਹੋਵੇ। ਪਿੱਛੇ ਸ਼ੁਗ਼ਲ ਜੀ ਬੈਠੇ ਸਨ, ਕਹਿਣ ਲੱਗੇ ਕਿ ਸਾਡਾ ਕਮਰਾ ਪਹਿਲੇ ਸਾਡੇ ਹਵਾਲੇ ਕਰੋ, ਸਾਨੂੰ ਦਿਉ। ਅੰਮ੍ਰਿਤਸਰ ਭੀ, ਅਲਵਰ ਭੀ ਉਹ ਸਾਡਾ ਕਮਰਾ ਹੈ, ਉਸ 'ਤੇ ਸਾਡੀ ਮੋਹਰ ਹੈ, ਉਹ ਸਾਡੇ ਹਵਾਲੇ ਕਰੋ। ਬਾਬਾ ਕਲਿਆਣ ਸਿੰਘ ਹਨ, ਹੋਰ ਜਿੰਨੇ ਪੁਰਾਣੇ ਸਾਥੀ ਹਨ, ਕਹਿਣ ਕਿ ਸਾਡੇ ਕਮਰੇ ਸਾਨੂੰ ਦੇਵੋ। ਮੈਂ ਸਮਝਦਾ ਹਾਂ, ਇਨ੍ਹਾਂ ਦੇ ਲਾਡ ਪਿਆਰ ਦਾ ਸਦਕਾ ਹੀ ਗੁਰੂ ਰਾਮਦਾਸ ਜੀ ਨੇ ਬਖ਼ਸ਼ਿਸ਼ ਕੀਤੀ ਅਤੇ ਮੈਨੂੰ ਕੋਈ ਥਾਂ ਮਿਲ ਗਈ। ਅਜੇ ਮੈਂ ਬਣਾ ਹੀ ਰਿਹਾ ਸੀ। ਲੱਖ ਲੱਖ, ਡੇਢ ਡੇਢ ਲੱਖ ਰੁਪਇਆ ਮੈਂ ਇਕੱਠਾ ਕਰਦਾ ਸੀ ਤੇ ਲਾ ਦਿੰਦਾ ਸੀ, ਦੋ ਲੱਖ ਲਾ ਦਿੰਦਾ ਸੀ। ਪਰ ਅਚਾਨਕ ਬਾਬਾ ਦਰਸ਼ਨ ਸਿੰਘ ਜੀ ਕਹਿਣ ਲੱਗੇ, ਕਿਥੋਂ ਤਕ ਖਪਦਾ ਰਹੇਂਗਾ ਇਹਦੇ ਵਿਚ ? ਕਥਾ ਵਾਲੇ ਪਾਸੇ ਧਿਆਨ ਦੇਹ, ਤੇ ਇਹ ਸਾਡੇ ਹਵਾਲੇ ਕਰ। ਇਨ੍ਹਾਂ ਨੇ ਆਪਣੇ ਹੀ ਕੰਮ ਕਰਨ ਵਾਲੇ ਜੋ ਮਜ਼ਦੂਰ ਸਨ, ਸਾਰੇ ਲਾ ਦਿੱਤੇ ਅਤੇ ਜਿਹੜਾ ਕੰਮ ਬੜੀ ਮੁੱਦਤ ਵਿਚ ਹੋਣਾ ਸੀ, ਥੋੜੇ ਦਿਨਾਂ ਵਿਚ ਹੀ ਹੋ ਗਿਆ। ਮੈਨੂੰ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ। ਮੈਂ ਸਾਰੇ ਸਹਿਯੋਗੀਆਂ ਨੂੰ ਭੀ ਕਿਹਾ ਕਿ ਜਦ ਦਰਬਾਰ ਸਾਹਿਬ ਦਰਸ਼ਨਾਂ ਨੂੰ ਜਾਓ ਅਤੇ ਜੇਕਰ ਤੁਹਾਨੂੰ ਕਮਰਾ ਨਾ ਮਿਲੇ ਤਾਂ ਇਥੇ ਆ ਜਾਇਆ ਕਰੋ। ਇਹ ਸਾਰੀਆਂ ਅਕਾਲ ਪੁਰਖ ਦੀਆਂ ਰਹਿਮਤਾਂ ਨੇ, ਉਸ ਦੀਆਂ ਹੀ ਬਖ਼ਸ਼ਿਸ਼ਾਂ ਹਨ। ਗ਼ਾਲਿਬਨ ਜਦੋਂ ਤੋਂ ਇਹ ਸਮਾਗਮ ਸ਼ੁਰੂ ਹੈ, ਉਦੋਂ ਤੋਂ ਹਮੇਸ਼ਾ ਸਰਪ੍ਰਸਤੀ ਰਹੀ ਹੈ ਮੋਨੀ ਜੀ ਆਗਰੇ ਧੁਲੀਆ ਵਾਲਿਆਂ ਦੀ। ਖ਼ੈਰ! ਉਨ੍ਹਾਂ ਦਾ ਸਰੀਰ ਤਾਂ ਹੁਣ ਨਹੀਂ ਰਿਹਾ, ਪਰ ਉਨ੍ਹਾਂ ਦੇ ਅਸਥਾਨ 'ਤੇ ਬੈਠੇ ਉਨ੍ਹਾਂ ਦਾ ਰੂਪ ਬਾਬਾ ਨਿਰੰਜਨ ਸਿੰਘ ਜੀ, ਉਨ੍ਹਾਂ ਨੇ ਸੰਨ ਬਾਸਠ ਤੋਂ ਨਾਗ਼ਾ ਪਾਇਆ ਹੀ ਨਹੀਂ। ਕਹਿੰਦੇ ਹਨ ਕਿ ਸਾਨੂੰ ਉਹ ਯਾਦ ਹੈ, ਨਿੱਕੀ ਜਿਹੀ ਗਲੀ ਹੁੰਦੀ ਸੀ ਤੇ ਹੁਣ ਤਾਂ ਗੁਰੂ ਬਾਬੇ ਦੀ ਬਹੁਤ ਬਖ਼ਸ਼ਿਸ਼ ਹੋਈ ਹੈ।

ਉਨ੍ਹਾਂ ਦਿਨਾਂ ਵਿਚ ਸੰਕਲਪ ਹੋਇਆ ਕਿ ਬੱਚਿਆਂ ਲਈ ਇਕ ਸਕੂਲ ਭੀ ਹੋਵੇ। ਭੈਣ ਬਲਵੰਤ ਕੌਰ, ਅਮਰੀਕ ਸਿੰਘ ਹੁਰਾਂ ਦੀ ਮਾਤਾ, ਇਨ੍ਹਾਂ ਨੂੰ

ਟੀਚਰ ਰਖਿਆ ਅਤੇ ਚਾਲ੍ਹੀ ਰੁਪੈ ਤਨਖ਼ਾਹ ਰੱਖੀ ਸੰਨ ਇਕਾਹਠ ਵਿਚ ਉਨ੍ਹਾਂ ਦੀ, ਅਤੇ ਉਹ ਚਾਲ੍ਹੀ ਰੁਪੈ ਮੈਂ ਜੇਬ ਵਿੱਚੋਂ ਇਕੱਠੇ ਕਰ ਕੇ ਦਿੰਦਾ ਹੁੰਦਾ ਸੀ। ਪ੍ਰਾਇਮਰੀ ਸਕੂਲ ਹੋ ਗਿਆ। ਕਈ ਦਫ਼ਾ ਤਿੰਨ ਤਿੰਨ ਮਹੀਨੇ ਦੀ ਤਨਖ਼ਾਹ ਰੁਕ ਜਾਣੀ। ਮੈਂ ਉਦੋਂ ਪ੍ਰਣ ਕੀਤਾ ਸੀ ਕਿ ਅਲਵਰ ਸ਼ਹਿਰ ਦੇ ਵਿਚ ਤੇ ਅਲਵਰ ਦੇ ਪਿੰਡਾਂ ਵਿਚ, ਕਥਾ ਦੀ ਜੋ ਮੈਨੂੰ ਭੇਟ ਆਏਗੀ, ਮੈਂ ਸਕੂਲ ਨੂੰ ਦਿਆਂਗਾ। ਉਹ ਮੈਂ ਅੱਜ ਤਕ ਦੇ ਰਿਹਾ ਹਾਂ। ਸਕੂਲ ਚੱਲਦਾ ਰਿਹਾ, ਦੂਸਰੇ ਮੈਨੂੰ ਸਹਿਯੋਗੀ ਮਿਲ ਗਏ, ਸਰਦਾਰ ਗੁਰਦਾਸ ਸਿੰਘ, ਉਹ ਬਹੁਤ ਅੱਛੇ ਕੀਰਤਨੀਏ ਹਨ। ਉਨ੍ਹਾਂ ਦਾ ਆਪਣਾ ਕੰਮ ਹੈ। ਉਹ ਜੋ ਕੀਰਤਨ ਕਰ ਕੇ ਮਾਇਆ ਇਕੱਠੀ ਕਰਨ, ਸਕੂਲ ਨੂੰ ਦੇ ਦੇਵਣ। ਇਸ ਤਰ੍ਹਾਂ ਇਹ ਸਕੂਲ ਚੱਲਦਾ ਰਿਹਾ।

ਫਿਰ ਸਰਦਾਰ ਹੁਕਮ ਸਿੰਘ ਗਵਰਨਰ ਬਣੇ। ਉਨ੍ਹਾਂ ਨੇ ਚਾਰ ਟੀਚਰਾਂ ਦੀ ਏਡ ਰਾਜਸਥਾਨ ਗੌਰਮਿੰਟ ਤੋਂ ਮਨਜ਼ੂਰ ਕਰਵਾ ਦਿੱਤੀ। ਸਕੂਲ ਮਿਡਲ ਹੋ ਗਿਆ, ਫਿਰ ਹਾਈ ਹੋ ਗਿਆ, ਬਾਈ ਟੀਚਰ ਹੋ ਗਏ। ਚਾਰ ਟੀਚਰਾਂ ਦੀ ਏਡ ਮਿਲਦੀ ਹੈ, ਬਾਕੀ ਅਠਾਰਾਂ ਟੀਚਰਾਂ ਦੀ ਤਨਖ਼ਾਹ ਬਸ ਇਸੇ ਤਰੀਕੇ ਨਾਲ ਇਕੱਠੀ ਕਰ ਕੇ ਦਿੰਦੇ ਰਹੇ। ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਲਈ ਕੋਈ ਏਡ ਅਸੀਂ ਗੌਰਮਿੰਟ ਤੋਂ ਨਹੀਂ ਲੈਂਦੇ। ਇਹ ਬਸ ਆਪਸੀ ਸਹਿਯੋਗ ਨਾਲ ਚੱਲਦਾ ਹੈ। ਮੈਂ ਹੁਣੇ ਹੀ ਸੰਤ ਅਮਰ ਸਿੰਘ ਹੁਰਾਂ ਨੂੰ ਬੇਨਤੀ ਕੀਤੀ ਹੈ। ਸਕੂਲ ਲਈ ਅਸੀਂ ਅਲਵਰ ਤੋਂ ਬਿਨਾ ਕਿਧਰੇ ਭੀ ਗੱਲ ਨਹੀਂ ਕਰਦੇ ਅਤੇ ਮੈਂ ਪ੍ਰਣ ਕੀਤਾ ਹੋਇਐ ਕਿ ਕਿਧਰੇ ਭੀ ਗੱਲ ਨਹੀਂ ਕਰਨੀ। ਨਾ ਕਦੀ ਕਿਸੇ ਨੂੰ ਕੁਝ ਕਹਿਣੈ, ਕਿਉਂਕਿ ਇਨ੍ਹਾਂ ਕੰਨਾਂ ਨੇ ਬਹੁਤ ਕੁਝ ਸੁਣਿਐ। ਮੈਂ ਅਰਜ਼ ਕਰਾਂ, ਜਿਵੇਂ ਮੈਂ ਕਿਹੈ ਕਿ ਦੁੱਖ, ਝੂਠ ਮਨੁੱਖ ਕੋਲ ਹੈ ਅਤੇ ਇਹ ਵਧਦੈ, ਚਿੰਗਾਰੀਆਂ ਅੱਗ ਬਣਦੀਆਂ ਹਨ। ਫਿਰ ਇਹ ਭੀ ਕਿ ਮੰਗਣ ਨਾਲ ਥੋੜ੍ਹਾ ਨੀਵਾਂ ਹੋਣਾ ਪੈਂਦਾ ਹੈ, ਐਸਾ ਭੀ ਮੈਂ ਦੇਖਿਐ। ਸ਼ਾਇਦ ਇਸ ਵਾਸਤੇ ਹੀ ਕਿਸੇ ਨੇ ਕਿਹੈ :

*ਮੰਗਣ ਗਿਆ ਸੋ ਮਰ ਗਿਆ, ਮੰਗਣ ਮੂਲ ਨ ਜਾਏ।*

ਐਸਾ ਮੈਂ ਮਹਿਸੂਸ ਭੀ ਕੀਤੈ, ਜ਼ਮੀਰ ਥੱਲੇ ਜਾਂਦੀ ਹੈ, ਆਤਮਾ ਗਿਰਦੀ ਹੈ। ਮੈਂ ਕਿਹਾ, ਜੇ ਮੰਗ ਕੇ ਪਰਉਪਕਾਰ ਦਾ ਕੰਮ ਕਰਨੈ ਤਾਂ ਇਹਦੇ ਨਾਲੋਂ ਬੇਹਤਰ ਹੈ ਕਿ ਨਾ ਕੀਤਾ ਜਾਏ। ਸੋ ਮੈਂ ਐਸਾ ਪ੍ਰਣ ਕੀਤਾ ਕਿ ਕਥਾ ਕਰ ਕੇ ਅਲਵਰ ਸ਼ਹਿਰ ਵਿੱਚੋਂ ਅਤੇ ਆਲੇ-ਦੁਆਲੇ ਦੇ ਪਿੰਡਾਂ ਵਿੱਚੋਂ ਜੋ ਮਾਇਆ ਆਏਗੀ, ਸਕੂਲ ਵਿਚ ਲਾ ਦਿਆਂਗੇ। ਇਵੇਂ ਬਰਕਤ ਪੈਂਦੀ ਗਈ। ਇਸੇ ਹੀ ਅਸਥਾਨ 'ਤੇ ਮੈਂ ਜ਼ਿਕਰ ਕਰਦਾ ਰਿਹਾ ਤੇ ਉਸੇ ਜ਼ਿਕਰ ਦਾ ਸਦਕਾ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਦੀ ਵੱਡੀ ਦੋ-ਮੰਜ਼ਲਾ ਬਿਲਡਿੰਗ ਬਣ ਗਈ। ਤਿੰਨ-ਮੰਜ਼ਲਾ ਗੁਰੂ ਨਾਨਕ ਸਕੂਲ ਦੀ ਬਣ ਗਈ। ਸਤਿਗੁਰੂ ਨੇ ਐਸੀ ਰਹਿਮਤ

ਕੀਤੀ ਹੈ। ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਇੰਗਲਿਸ਼ ਮੀਡੀਅਮ ਹੈ ਤੇ ਦੂਸਰਾ ਹਿੰਦੀ ਮੀਡੀਅਮ ਹੈ। ਦੋਹਾਂ ਵਿਚ ਪੰਜਾਬੀ ਦਾ ਭੀ ਇੰਤਜ਼ਾਮ ਹੈ। ਮਿਊਜ਼ਕ ਦਾ ਭੀ ਇੰਤਜ਼ਾਮ ਹੈ, ਬੱਚਿਆਂ ਨੂੰ ਕੀਰਤਨ ਭੀ ਸਿਖਾਇਆ ਜਾਂਦਾ ਹੈ। ਗ਼ਾਲਿਬਨ ਅੱਸੀ ਫ਼ੀਸਦੀ ਬੱਚੇ ਨਾਨ-ਸਿੱਖ ਹਨ, ਸਾਡੇ ਹਿੰਦੂ ਵੀਰਾਂ ਦੇ ਬੱਚੇ, ਮੁਸਲਮਾਨਾਂ ਦੇ ਬੱਚੇ, ਕ੍ਰਿਸਚੀਅਨ ਬੱਚੇ। ਵੀਹ ਫ਼ੀਸਦੀ ਬੱਚੇ ਸਹਿਜਧਾਰੀ ਹਨ! ਸਾਰੀ ਮਖ਼ਲੂਕ ਪਰਮਾਤਮਾ ਦੀ ਹੈ, ਸਾਰੀ ਮਖ਼ਲੂਕ ਗੁਰੂ ਦੀ ਹੈ, ਸਾਰੀ ਮਖ਼ਲੂਕ ਖ਼ੁਦਾ ਦੀ ਹੈ ਅਤੇ ਮੈਂ ਐਸਾ ਸਮਝਿਐ ਕਿ ਜੋ ਸਮਦ੍ਰਿਸ਼ਟ ਨਹੀਂ, ਉਹ ਧਾਰਮਿਕ ਨਹੀਂ; ਜੋ ਧਾਰਮਿਕ ਹੈ, ਉਹ ਸਮਦ੍ਰਿਸ਼ਟ ਹੈ :

> **ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸ਼ਾਫੀ,**
> **ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥**

*(ਅਕਾਲ ਉਸਤਤ, ਪਾ: ੧੦)*

# ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ

ਆਦਿ ਗੁਰੂ ਪਰਮਾਤਮਾ ਸਾਰੇ ਜੀਵਾਂ ਨੂੰ ਗਿਆਨ ਦੇਣ ਵਾਲਾ ਹੈ, ਇਸ ਵਾਸਤੇ ਸਾਰੇ ਜੀਵ ਉਸ ਦੇ ਸ਼ਿਸ਼ ਹਨ, ਸਿੱਖ ਹਨ। ਸਾਰਿਆਂ ਦਾ ਗੁਰੂ ਉਹ ਪਰਮਾਤਮਾ ਜੋ ਸ਼ਬਦ ਬਣ ਕੇ, ਗਿਆਨ ਬਣ ਕੇ, ਸਭ ਦੇ ਹਿਰਦਿਆਂ ਨੂੰ ਮਾਲਾ-ਮਾਲ ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖ ਜਗਤ ਨੂੰ ਇਹ ਐਲਾਨੀਆ ਕਹਿ ਦਿੱਤਾ ਕਿ ਇਹ ਮੇਰਾ ਹੁਕਮ ਹੈ:

**ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ।**

ਧਾਰਮਿਕ ਦੁਨੀਆਂ ਵਿਚ ਇਕ ਮੰਨੀ-ਪ੍ਰਮੰਨੀ ਵਿਚਾਰਧਾਰਾ ਹੈ ਕਿ ਗੁਰੂ ਤੋਂ ਬਿਨਾਂ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਗੁਰੂ ਤੋਂ ਬਿਨਾਂ ਭਵ-ਸਾਗਰ ਤੋਂ ਪਾਰ ਨਹੀਂ ਹੋਇਆ ਜਾ ਸਕਦਾ। ਗੁਰੂ ਤੋਂ ਬਿਨਾਂ ਨਿਰੰਕਾਰ ਨੂੰ ਸਮਝਣਾ ਅਤੇ ਉਸ ਨਾਲ ਜੁੜਨਾ, ਉਸ ਨੂੰ ਪ੍ਰਾਪਤ ਕਰਨਾ ਬੜਾ ਕਠਿਨ ਹੈ। ਕਈ ਅਨੁਭਵੀ ਪੁਰਸ਼ ਅਜਿਹਾ ਵੀ ਕਹਿੰਦੇ ਹਨ ਕਿ ਗੁਰੂ ਦੀ ਪ੍ਰਾਪਤੀ ਹੀ ਪਰਮਾਤਮਾ ਦੀ ਪ੍ਰਾਪਤੀ ਹੈ। ਗੁਰੂ ਨੂੰ ਜਾਣ ਲੈਣਾ ਹੀ ਪਰਮਾਤਮਾ ਨੂੰ ਜਾਣ ਲੈਣਾ ਹੈ। ਗੁਰੂ ਤਕ ਪਹੁੰਚ ਜਾਣਾ ਹੀ ਈਸ਼ਵਰ ਤਕ ਪਹੁੰਚ ਜਾਣਾ ਹੈ। ਏਸ ਲਈ ਤਾਂ ਫਿਰ ਇਹ ਵੀ ਸਮਝਣਾ ਪਵੇਗਾ ਕਿ ਈਸ਼ਵਰ ਕੀ ਹੈ ? ਗੁਰੂ ਕੀ ਹੈ ?

ਇਹ ਗੱਲ ਤਾਂ ਸਪੱਸ਼ਟ ਹੈ ਕਿ ਪਰਮਾਤਮਾ ਕੋਈ ਕਾਇਆ ਨਹੀਂ, ਕੋਈ ਵਿਅਕਤੀ ਵੀ ਨਹੀਂ, ਉਹ ਇਕ ਪਰਮ ਸ਼ਕਤੀ ਹੈ, ਇਕ ਵਿਆਪਕ ਸੱਤਾ ਹੈ, ਜੋ ਸਤਿ ਚਿਤ ਆਨੰਦ ਹੈ, ਸਦੀਵੀ ਹੋਂਦ ਵਾਲਾ ਹੈ, ਪ੍ਰਕਾਸ਼ਮਾਨ ਹੈ, ਆਨੰਦ ਸਰੂਪ ਹੈ, ਜੜ੍ਹ ਨਹੀਂ, ਚੇਤਨ ਹੈ। ਉਹ ਇਕ ਵਿਆਪਕ ਸ਼ਕਤੀ ਹੈ। ਸੋ ਅਜਿਹੀ ਵਿਆਪਕ ਸ਼ਕਤੀ ਦਾ ਬੋਧ, ਉਸ ਦੀ ਪ੍ਰਾਪਤੀ ਕੋਈ ਮਹਾਨ ਸ਼ਕਤੀ ਹੀ ਕਰਵਾ ਸਕਦੀ ਹੈ। ਪ੍ਰੰਤੂ ਧਾਰਮਿਕ ਦੁਨੀਆਂ ਵਿਚ ਐਸਾ ਹੁੰਦਾ ਰਿਹਾ ਹੈ ਕਿ ਮਨੁੱਖ ਦਾ ਅਹੰਕਾਰ ਜਦੋਂ ਸਿਖਰ 'ਤੇ ਪਹੁੰਚ ਜਾਂਦਾ ਹੈ, ਤਾਂ ਉਹ ਵੱਡੇ ਵੱਡੇ ਦਾਅਵੇ ਕਰਨ ਲੱਗਦਾ ਹੈ। ਇਸ ਤਰ੍ਹਾਂ ਦੇ ਅਹੰਕਾਰੀਆਂ ਨੇ ਕਈ ਦਾਅਵੇ ਕੀਤੇ ਕਿ ਉਹ ਖ਼ੁਦ ਹੀ ਨਿਰੰਕਾਰ ਹਨ, ਖ਼ੁਦ ਹੀ ਗੁਰੂ ਹਨ। ਕਿਸੇ ਨੇ ਗੁਰੂ

ਹੋਣ ਦਾ ਡਿੰਭ ਦਿਖਾਇਆ, ਕਿਸੇ ਨੇ ਪਰਮਾਤਮਾ ਹੋਣ ਦਾ ਪਾਖੰਡ ਕੀਤਾ। ਆਦਿ ਕਾਲ ਤੋਂ ਐਸਾ ਹੀ ਚਲਿਆ ਆ ਰਿਹਾ ਹੈ।

ਹਰਨਾਖਸ਼ ਨੇ ਇਹ ਪਖੰਡ ਕੀਤਾ ਕਿ ਮੈਂ ਪਰਮਾਤਮਾ ਹਾਂ। ਨਮਰੂਦ ਦਾ ਇਹ ਦਾਅਵਾ ਇਕ ਪ੍ਰਬਲ ਝੂਠ 'ਤੇ ਖੜ੍ਹਾ ਹੈ ਕਿ ਮੈਂ ਹੀ ਖ਼ੁਦਾ ਹਾਂ। ਇਸ ਵਕਤ ਵੀ ਐਸੇ ਪੁਰਸ਼ਾਂ ਦੀ ਗਿਣਤੀ ਕਾਫ਼ੀ ਹੈ। ਕਿਧਰੇ ਭਗਵਾਨ ਹੋਣ ਦਾ ਦਾਅਵਾ ਕਰਦੇ ਹਨ, ਕਿਧਰੇ ਗੁਰੂ ਹੋਣ ਦਾ ਦਾਅਵਾ ਕਰਦੇ ਹਨ। ਇਨ੍ਹਾਂ ਦਾਅਵਿਆਂ ਤੋਂ ਅਵਤਾਰੀ ਪੁਰਸ਼ਾਂ ਨੇ ਜੋ ਮਾਰਗ ਬਣਾਏ ਸਨ, ਉਹ ਮਾਰਗ ਵਿਰੱਕਤ ਹੋ ਗਏ। ਉਨ੍ਹਾਂ ਵਿਚ ਰੋਕਾਂ ਵੀ ਬਹੁਤ ਖੜ੍ਹੀਆਂ ਹੋਈਆਂ। ਉਨ੍ਹਾਂ ਵਿਚ ਦੁਬਿਧਾ ਵੀ ਪੈਦਾ ਹੋਈ। ਇਸੇ ਅਹੰਕਾਰ ਨੇ ਇਸਲਾਮ ਵਿਚ ਬਹੁਤ ਸਾਰੇ ਫ਼ਿਰਕੇ ਪੈਦਾ ਕਰ ਦਿੱਤੇ। ਗ਼ਾਲਿਬਨ ਤਿੰਨ ਤਾਂ ਬਹੁਤ ਵੱਡੇ ਹਨ—ਸ਼ੀਆ, ਸੁੰਨੀ ਤੇ ਮਿਰਜ਼ਈ। ਇਸੇ ਅਹੰਕਾਰ ਨੇ ਦੇਖਦਿਆਂ ਹੀ ਦੇਖਦਿਆਂ ਸਨਾਤਨ ਮਤ ਵਿਚ ਹਜ਼ਾਰਾਂ ਫ਼ਿਰਕੇ ਪੈਦਾ ਕਰ ਦਿੱਤੇ। ਕੋਈ ਕਿਸੇ ਸਮਾਜ ਦਾ ਪੈਰੋਕਾਰ ਹੈ, ਕੋਈ ਕਿਸੇ ਦੇਵੀ ਨਾਲ ਜੁੜਿਆ ਹੋਇਆ ਹੈ, ਕੋਈ ਕਿਸੇ ਦੇਵਤੇ ਨਾਲ ਜੁੜਿਆ ਹੋਇਆ ਹੈ। ਯਾਨੀ ਕਿ ਮਨੁੱਖ ਦੇ ਇਸ ਅਹੰਕਾਰ ਨੇ ਇਸ ਤਰ੍ਹਾਂ ਦੇ ਬੇਅੰਤ ਅਨੰਤ ਰੂਪ ਖੜ੍ਹੇ ਕੀਤੇ ਹਨ। ਇਥੋਂ ਤਕ ਕਿ ਸਿੱਖ ਜਗਤ ਵੀ ਇਸ ਰੋਗ ਤੋਂ ਬਚਿਆ ਨਹੀਂ ਰਹਿ ਸਕਿਆ। ਇਥੇ ਵੀ ਇਸ ਤਰ੍ਹਾਂ ਦੇ ਕਈ ਟੋਲੇ ਪੈਦਾ ਹੋ ਗਏ ਹਨ ਜੋ ਖ਼ੁਦ ਨੂੰ ਗੁਰੂ ਮੰਨਦੇ ਹਨ।

'ਕਾਇਆ ਗੁਰੂ ਹੈ, ਦੇਹੀ ਗੁਰੂ ਹੈ', ਅਜਿਹੇ ਦਾਅਵੇ ਕਰਨ ਵਾਲੇ ਆਦਿ ਕਾਲ ਤੋਂ ਹੀ ਗੁਰਮਤਿ ਵਿਚ ਪੈਦਾ ਹੁੰਦੇ ਰਹੇ ਹਨ। ਪ੍ਰੰਤੂ ਮੌਜੂਦਾ ਦੌਰ ਵਿਚ ਤਿੰਨ ਚਾਰ ਪ੍ਰਬਲ ਹਨ, ਜਿਨ੍ਹਾਂ ਦਾ ਦਾਅਵਾ ਹੈ ਕਿ 'ਅਸੀਂ ਗੁਰੂ ਹਾਂ'। 'ਅਸੀਂ ਗੁਰੂ ਹਾਂ', ਇਹ ਜੋ ਉਨ੍ਹਾਂ ਦਾ ਦਾਅਵਾ ਹੈ, ਇਨ੍ਹਾਂ ਦਾਅਵਿਆਂ ਦਾ ਦਾਸ ਨੇ ਆਪਣੀ ਤੁੱਛ ਬੁੱਧੀ ਅਨੁਸਾਰ ਜਵਾਬ ਦਿੱਤਾ ਹੈ ਅਤੇ ਸੰਗਤਾਂ ਦੇ ਹਿੱਤ ਲਈ ਮੈਂ ਉਨ੍ਹਾਂ ਦੇ ਸਾਹਮਣੇ ਰੱਖ ਰਿਹਾ ਹਾਂ, ਤਾਂ ਕਿ ਗੁਰੂ ਦੀ, ਪਰਮਾਤਮਾ ਦੀ ਪੂਰੀ ਤਸਵੀਰ ਸਭ ਦੀਆਂ ਅੱਖਾਂ ਦੇ ਸਾਹਮਣੇ ਆ ਸਕੇ, ਸਭ ਦੇ ਹਿਰਦਿਆਂ ਵਿਚ ਉਜਾਗਰ ਹੋ ਸਕੇ। ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਗੁਰੂ-ਘਰ ਵਿਚ ਪਰਮਾਤਮਾ ਇਕ ਵਿਆਪਕ ਸ਼ਕਤੀ ਹੈ। ਅਸੀਂ ਜੋ ਅਰਦਾਸ ਕਰਦੇ ਹਾਂ, "ਪ੍ਰਿਥਮ ਭਗੌਤੀ ਸਿਮਰਿ ਕੈ ਗੁਰਿ ਨਾਨਕ ਲਈਂ ਧਿਆਇ॥"... ਭਗੌਤੀ ਤੋਂ ਮੁਰਾਦ ਹੈ ਸ਼ਕਤੀ। ਪਰਮਾਤਮਾ ਇਕ ਵਿਆਪਕ ਸ਼ਕਤੀ ਹੈ, ਵਿਅਕਤੀ ਨਹੀਂ। ਜੇਕਰ ਵਿਅਕਤੀ ਮੰਨ ਕੇ ਚਲੀਏ ਤਾਂ ਵਿਅਕਤੀਆਂ ਵਾਲੇ ਸਾਰੇ ਦੋਸ਼ ਉਸ ਵਿਚ ਨਿਰੂਪਤ ਕਰਨੇ ਪੈਣਗੇ। ਜਨਮ ਭੀ ਮੰਨਣਾ ਪਵੇਗਾ, ਮਰਨ ਭੀ ਮੰਨਣਾ ਪਵੇਗਾ, ਜਾਤ-ਪਾਤ ਭੀ ਮੰਨਣੀ ਪਵੇਗੀ, ਮਾਂ-ਬਾਪ ਭੀ ਮੰਨਣੇ ਪੈਣਗੇ, ਕੁਲ ਭੀ ਮੰਨਣੀ ਪਵੇਗੀ। ਫਿਰ ਜਨਮ ਦਾ ਸਮਾਂ, ਅਸਥਾਨ ਭੀ ਮੰਨਣਾ ਪਵੇਗਾ।

ਇਥੋਂ ਤਕ ਕਿ ਜੋ ਕੁਝ ਮਨੁੱਖ ਨਾਲ ਘਟਿਤ ਹੁੰਦਾ ਹੈ, ਉਹੀ ਕੁਝ ਪਰਮਾਤਮਾ ਨਾਲ ਵੀ ਘਟਿਆ ਤਸੱਵੁਰ ਕਰਨਾ ਪਵੇਗਾ, ਮੰਨਣਾ ਪਵੇਗਾ। ਪ੍ਰੰਤੂ ਐਸਾ ਨਹੀਂ ਹੈ, ਕਿਉਂਕਿ ਉਹ ਤਾਂ ਜਨਮ ਤੋਂ ਰਹਿਤ ਹੈ, ਮਰਨ ਤੋਂ ਰਹਿਤ ਹੈ। ਉਸ ਦੇ ਕੋਈ ਮਾਂ ਬਾਪ ਨਹੀਂ। ਉਸ ਦੀ ਕੋਈ ਜਾਤ ਨਹੀਂ। ਉਸ ਨੂੰ ਸਮੇਂ ਤੇ ਅਸਥਾਨ ਵਿਚ ਬੰਨ੍ਹਿਆ ਵੀ ਨਹੀਂ ਜਾ ਸਕਦਾ। ਉਹ ਇਕ ਐਸੀ ਪਰਮ ਪਾਵਨ ਸ਼ਕਤੀ ਹੈ, ਜੋ ਜੜ੍ਹ ਨਹੀਂ, ਚੇਤੰਨ ਹੈ; ਸਤਿ ਚਿਤ ਆਨੰਦ ਹੈ; ਹੋਂਦ ਵਾਲੀ ਹੈ; ਪ੍ਰਕਾਸ਼ਮਾਨ ਹੈ; ਆਨੰਦ ਸਰੂਪ ਹੈ, ਉਹ ਮਹਾਨ ਚੇਤੰਨ ਹੈ। ਗੋਯਾ ਕਿ ਚੇਤੰਨ ਨਾਲ ਕੋਈ ਚੇਤੰਨ ਹੀ ਜੁੜ ਸਕਦਾ ਹੈ, ਜੜ੍ਹ ਨਹੀਂ।

ਇਹ ਇਕ ਆਮ ਤਰਕ ਹੈ ਕਿ ਅਨੰਤ ਕਾਲ ਤੋਂ ਮਨੁੱਖ ਪੱਥਰਾਂ ਨੂੰ ਪੂਜਦਾ ਰਿਹੈ, ਦਰੱਖ਼ਤਾਂ ਨੂੰ ਪੂਜਦਾ ਰਿਹੈ, ਦਰਿਆਵਾਂ ਨੂੰ ਪੂਜਦਾ ਰਿਹੈ, ਪਹਾੜਾਂ ਨੂੰ ਪੂਜਦਾ ਰਿਹੈ, ਕਿਧਰੇ ਕਿਧਰੇ ਤਾਂ ਪਸ਼ੂਆਂ ਨੂੰ ਵੀ ਪੂਜਦਾ ਰਿਹੈ ਅਤੇ ਇਹ ਪੂਜਾ ਇਥੋਂ ਤਕ ਵਧ ਗਈ ਕਿ ਮਨੁੱਖ ਹੀ ਮਨੁੱਖ ਨੂੰ ਪੂਜਣ ਲੱਗ ਪਿਆ। ਮਨੁੱਖ ਹੀ ਮਨੁੱਖ ਨੂੰ ਪਰਮਾਤਮਾ ਤੇ ਗੁਰੂ ਮੰਨਣ ਲੱਗ ਪਿਆ। ਇਸ ਤਰ੍ਹਾਂ ਦੇ ਤਾਰਕਿਕ ਬੰਦੇ ਇਕ ਬਹੁਤ ਵੱਡੀ ਤਰਕ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਬਾਰੇ ਵੀ ਖੜੀ ਕਰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਆਖ਼ਰਕਾਰ ਇਕ ਕਾਗ਼ਜ਼ਾਂ ਦਾ ਇਕੱਠ ਹੀ ਤਾਂ ਹੈ, ਉਸ ਉੱਤੇ ਲਿਖਤ ਸਿਆਹੀ ਹੈ। ਅਸੀਂ ਕਿਸ ਤਰ੍ਹਾਂ ਉਸ ਨੂੰ ਗੁਰੂ ਮੰਨ ਲਈਏ ? ਨਾਲ ਹੀ ਇਹ ਵੀ ਤਰਕ ਕਰਦੇ ਹਨ ਕਿ ਜਿਵੇਂ ਅਨੰਤ ਕਾਲ ਤੋਂ ਲੋਕੀਂ ਪੱਥਰ ਪੂਜਦੇ ਰਹੇ ਹਨ ਅਤੇ ਕਿਉਂਕਿ ਪੱਥਰ ਜੜ੍ਹ ਹੈ, ਇਵੇਂ ਹੀ ਗੁਰੂ ਗ੍ਰੰਥ ਸਾਹਿਬ ਭੀ ਜੜ੍ਹ ਹੀ ਹੈ।

ਕੋਈ ਵਿਗਿਆਨਕ ਦ੍ਰਿਸ਼ਟੀ ਨਾਲ ਇਸ ਨੂੰ ਸਾਬਤ ਕਰੇ ਕਿ ਕਾਗ਼ਜ਼ ਚੇਤੰਨ ਹੈ, ਤਾਂ ਇਸ ਦਾ ਜਵਾਬ ਮੈਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਵਿੱਚੋਂ ਹੀ ਦੇਣ ਦੀ ਕੋਸ਼ਿਸ਼ ਕਰ ਰਿਹਾ ਹਾਂ:

ਤਰ ਤਾਰਿ ਅਪਵਿਤ੍ਰ ਕਰਿ ਮਾਨੀਐ
ਰੇ ਜੈਸੇ ਕਾਗਰਾ ਕਰਤ ਬੀਚਾਰੰ ॥

ਕਾਗ਼ਜ਼ ਬਾਰੇ ਵੀਚਾਰ ਕਰੀਏ ਤਾਂ ਕਾਗ਼ਜ਼ ਵਾਕਿਆ ਹੀ ਕੋਈ ਪਵਿੱਤਰ ਚੀਜ਼ ਨਹੀਂ ਹੈ, ਪਾਵਨ ਚੀਜ਼ ਨਹੀਂ ਹੈ। ਲੱਕੜ ਤੋਂ ਬਣਦਾ ਹੈ, ਬਾਂਸ ਤੋਂ ਬਣਦਾ ਹੈ, ਘਾਹ ਤੋਂ ਬਣਦਾ ਹੈ। ਨਾ ਘਾਹ ਪੂਜਨੀਕ ਹੈ, ਨਾ ਲੱਕੜ ਪੂਜਨੀਕ ਹੈ। ਉਹੀ ਘਾਹ, ਉਹੀ ਬਾਂਸ ਤੇ ਲੱਕੜ, ਜਦ ਕਾਗ਼ਜ਼ ਦੀ ਸ਼ਕਲ ਇਖ਼ਤਿਆਰ ਕਰ ਲੈਣ ਤਾਂ ਉਹ ਪੂਜਨੀਕ ਕਿਸ ਤਰ੍ਹਾਂ ਹੋ ਗਿਆ:

ਤਰ ਤਾਰਿ ਅਪਵਿਤ੍ਰ ਕਰਿ ਮਾਨੀਐ
ਰੇ ਜੈਸੇ ਕਾਗਰਾ ਕਰਤ ਬੀਚਾਰੰ ॥

ਪੁਰਾਣੇ ਜ਼ਮਾਨੇ ਵਿਚ ਤਾੜ ਦੇ ਦਰੱਖ਼ਤ ਦੇ ਬਰੂਦੇ ਤੋਂ ਹੱਥ ਨਾਲ ਕਾਗ਼ਜ਼

ਬਣਾਇਆ ਜਾਂਦਾ ਸੀ। ਤਾੜ ਦੇ ਦਰੱਖ਼ਤ ਨੂੰ ਸ਼ਾਸਤਰਕਾਰਾਂ ਨੇ ਅਪਵਿੱਤਰ ਮੰਨਿਆ ਹੈ, ਕਿਉਂਕਿ ਇਸ ਵਿੱਚੋਂ ਜਿਹੜਾ ਰਸ ਨਿਕਲਦਾ ਹੈ, ਉਹ ਸ਼ਰਾਬ ਵਰਗਾ ਹੀ ਹੁੰਦਾ ਹੈ, ਇਹੀ ਕਾਰਨ ਹੈ ਕਿ ਸਤਿਪੁਰਸ਼ ਵਰਜਦੇ ਰਹੇ ਹਨ ਕਿ ਇਸ ਦਰੱਖ਼ਤ ਦੇ ਨਿਕਟ ਨਾ ਜਾਉ। ਇਸ ਦੀ ਛਾਇਆ ਥੱਲੇ ਵੀ ਬੈਠਣ ਦੀ ਕੋਸ਼ਿਸ਼ ਨਾ ਕਰੋ। ਅੱਵਲ ਤਾਂ ਛਾਇਆ ਮਾਮੂਲੀ ਹੁੰਦੀ ਹੈ ਪਰ ਇਸ ਦਾ ਰਸ ਮਨੁੱਖ ਨੂੰ ਬੇਹੋਸ਼ ਕਰ ਦੇਂਦਾ ਹੈ। ਭਗਤ ਰਵਿਦਾਸ ਜੀ ਮਹਾਰਾਜ ਕਹਿੰਦੇ ਹਨ ਕਿ ਇਸੇ ਹੀ ਅਪਵਿੱਤਰ ਦਰੱਖ਼ਤ ਦੇ ਬਰੂਦੇ ਤੋਂ ਜਦੋਂ ਕਾਗ਼ਜ਼ ਬਣ ਗਿਆ ਤਾਂ ਉਸੇ ਹੀ ਕਾਗ਼ਜ਼ ਉਪਰ ਲਿਖ ਦਿੱਤਾ ਗਿਆ—ਪਰਮਾਤਮਾ ਦਾ ਨਾਮ, ਪਰਮਾਤਮਾ ਦਾ ਗਿਆਨ।

> ਤਰ ਤਾਰਿ ਅਪਵਿਤ੍ਰ ਕਰਿ ਮਾਨੀਐ
> ਰੇ ਜੈਸੇ ਕਾਗਰਾ ਕਰਤ ਬੀਚਾਰੰ ॥
> ਭਗਤਿ ਭਾਗਉਤੁ ਲਿਖੀਐ ਤਿਹ
> ਊਪਰੇ ਪੂਜੀਐ ਕਰਿ ਨਮਸਕਾਰੰ ॥

*(ਮਲਾਰ ਬਾਣੀ ਰਵਿਦਾਸ ਜੀ ਕੀ, ਪੰਨਾ 1293)*

ਜੇਕਰ ਇਹ ਕਾਗ਼ਜ਼ ਪੂਜਿਆ ਜਾ ਰਿਹਾ ਹੈ, ਇਸ ਅੱਗੇ ਮੱਥਾ ਟੇਕਿਆ ਜਾ ਰਿਹਾ ਹੈ, ਇਸ ਦੀ ਪਰਿਕਰਮਾ ਕੀਤੀ ਜਾ ਰਹੀ ਹੈ, ਤਾਂ ਕੀ ਇਹ ਕਾਗ਼ਜ਼ ਨੂੰ ਮੱਥਾ ਟੇਕਿਆ ਜਾ ਰਿਹੈ ? ਕਾਗ਼ਜ਼ ਤਾਂ ਗਲੀ ਗਲੀ ਵਿਚ ਰੁਲ ਰਿਹੈ। ਕਾਗ਼ਜ਼ ਤਾਂ ਮਨੁੱਖ ਦੇ ਪੈਰਾਂ ਥੱਲੇ ਰੁਲ ਰਿਹੈ। ਅਸੀਂ ਜਦੋਂ ਵੀ ਕੋਈ ਅਖ਼ਬਾਰ, ਕੋਈ ਕਿਤਾਬ ਪੜ੍ਹਦੇ ਹਾਂ ਤਾਂ ਪੜ੍ਹ ਕੇ ਇਕ ਪਾਸੇ ਸੁੱਟ ਦੇਂਦੇ ਹਾਂ। ਕੌਣ ਸਿਜਦਾ ਕਰਦਾ ਹੈ ? ਕੌਣ ਪੂਜਾ ਕਰਦਾ ਹੈ ? ਹੁਣ ਕੌਣ ਇਨ੍ਹਾਂ ਨੂੰ ਦੱਸੇ ਕਿ ਜੇਕਰ ਸਿੱਖ ਜਗਤ ਕਾਗ਼ਜ਼ ਦਾ ਪੁਜਾਰੀ ਹੈ ਤਾਂ ਸੜਕਾਂ ਤੇ ਗਲੀਆਂ ਵਿਚ ਰੁਲਦਾ ਹੋਇਆ ਕਾਗ਼ਜ਼ ਵੀ ਪੂਜਿਆ ਜਾਣਾ ਚਾਹੀਦੈ। ਨਹੀਂ, ਸਿੱਖ ਜਗਤ ਕਾਗ਼ਜ਼ ਦੀ ਪੂਜਾ ਨਹੀਂ ਕਰਦਾ, ਗਿਆਨ ਦੀ ਪੂਜਾ ਕਰਦਾ ਹੈ, ਪਰਮਾਤਮਾ ਦੇ ਨਾਮ ਦੀ ਪੂਜਾ ਕਰਦਾ ਹੈ। ਇਹ ਗੱਲ ਵੱਖਰੀ ਹੈ ਕਿ ਉਹ ਨਾਮ, ਉਹ ਗਿਆਨ, ਜੋ ਪਰਮਾਤਮਾ ਤੋਂ ਪ੍ਰਗਟ ਹੋਇਆ ਹੈ, ਉਹ ਕਾਗ਼ਜ਼ ਉਪਰ ਲਿਖਿਆ ਹੋਇਆ ਹੈ, ਕਾਗ਼ਜ਼ ਉਪਰ ਛਪਿਆ ਹੋਇਆ ਹੈ ਅਤੇ ਉਹ ਨਾਮ ਅਤੇ ਗਿਆਨ ਹਨ—ਪਰਮਾਤਮਾ ਦੇ ਬੋਲ, ਪਰਮਾਤਮਾ ਦਾ ਅਨੁਭਵ, ਸੱਚ ਦਾ ਗਿਆਨ। ਇਸ ਉੱਤੇ ਵੀ ਤਰਕ ਇਹ ਖੜੀ ਕੀਤੀ ਜਾਂਦੀ ਹੈ ਕਿ ਇਹ ਤਾਂ ਢਾਈ ਤਿੰਨ ਸੌ ਰੁਪਏ ਜਾਂ ਵੱਧ ਤੋਂ ਵੱਧ ਪੰਜ ਸੱਤ ਸੌ ਰੁਪਏ ਦਾ ਮਿਲ ਜਾਂਦਾ ਹੈ। ਗੋਯਾ ਕਿ ਗੁਰੂ ਦੀ ਇਹੀ ਕੀਮਤ ਹੋ ਗਈ, ਇਹੀ ਹਸਤੀ ਤੇ ਸ਼ਕਤੀ ਹੋ ਗਈ। ਪਰ ਕੌਣ ਦੱਸੇ ਇਨ੍ਹਾਂ ਨੂੰ ਕਿ ਇਹ ਪੰਜ ਸੱਤ ਸੌ ਰੁਪਏ ਸਿਰਫ਼ ਕਾਗ਼ਜ਼ ਦੀ ਕੀਮਤ ਹੈ, ਸਿਆਹੀ ਦੀ ਕੀਮਤ ਹੈ, ਕੁਝ ਮਨੁੱਖੀ ਮਿਹਨਤ ਦੀ ਕੀਮਤ ਹੈ, ਇਹ ਉਸ ਗਿਆਨ ਦੀ ਕੀਮਤ ਨਹੀਂ, ਉਸ ਨਾਮ ਦੀ ਕੀਮਤ ਨਹੀਂ।

ਹੈ। ਇਥੇ ਵਿਆਖਿਆਕਾਰ ਦੀ ਇਹ ਤਰਕ ਹੋ ਸਕਦੀ ਹੈ ਕਿ ਇਹ ਵਿਆਖਿਆ ਉਸ ਨੇ ਕੀਤੀ ਹੈ। ਇਹ ਠੀਕ ਹੈ ਕਿ ਪਿਆਸ ਪਾਣੀ ਨਾਲ ਹੀ ਬੁਝੇਗੀ, ਪਾਣੀ ਭਾਵੇਂ ਸਰੋਵਰ ਵਿਚ ਹੋਵੇ, ਦਰਿਆ ਵਿਚ ਹੋਵੇ, ਘੜੇ ਵਿਚ ਹੋਵੇ ਜਾਂ ਗਲਾਸ ਵਿਚ ਹੋਵੇ। ਮਨੁੱਖ ਜਦੋਂ ਐਸਾ ਕਹਿੰਦਾ ਹੈ ਕਿ ਮੈਂ ਆਪਣੀ ਪਿਆਸ ਦਰਿਆ ਤੋਂ ਬੁਝਾ ਕੇ ਆਇਆ ਹਾਂ, ਤਾਂ ਇਹ ਠੀਕ ਨਹੀਂ, ਪਿਆਸ ਤਾਂ ਪਾਣੀ ਨਾਲ ਹੀ ਬੁਝੇਗੀ। ਜੇਕਰ ਦਰਿਆ ਵਿਚ ਪਾਣੀ ਨਾ ਹੋਵੇ ਤਾਂ ਫਿਰ ਕਹਿੰਦਾ ਹੈ ਕਿ ਮੈਂ ਉਸ ਘੜੇ ਤੋਂ ਆਪਣੀ ਪਿਆਸ ਬੁਝਾਈ ਹੈ, ਤਾਂ ਵੀ ਉਹ ਗ਼ਲਤ ਕਹਿ ਰਿਹਾ ਹੈ, ਕਿਉਂਕਿ ਪਿਆਸ ਪਾਣੀ ਨਾਲ ਹੀ ਬੁਝਦੀ ਹੈ। ਜੇਕਰ ਘੜੇ ਵਿਚ ਵੀ ਪਾਣੀ ਨਾ ਹੋਇਆ ਤਾਂ ਫਿਰ ਉਹ ਕਹੇਗਾ ਕਿ ਮੈਂ ਪਿਆਸ ਨਲਕੇ ਤੋਂ ਬੁਝਾਈ ਹੈ, ਇਸ ਨਲਕੇ ਤੋਂ ਮੈਂ ਆਪਣੀ ਪਿਆਸ ਨੂੰ ਸੀਤ ਕੀਤਾ ਹੈ। ਨਹੀਂ, ਭਲਾ ਲੋਹੇ ਦੇ ਨਲਕੇ ਨੇ ਪਿਆਸ ਨੂੰ ਕੀ ਸ਼ਾਂਤ ਕਰਨਾ ਹੈ, ਪਿਆਸ ਤਾਂ ਪਾਣੀ ਨਾਲ ਹੀ ਸ਼ਾਂਤ ਹੋਣੀ ਹੈ। ਇਹ ਗੱਲ ਵੱਖਰੀ ਹੈ ਕਿ ਪਾਣੀ ਨਲਕੇ ਵਿਚ ਹੋਵੇ, ਸਰੋਵਰ ਵਿਚ ਹੋਵੇ, ਘੜੇ ਵਿਚ ਜਾਂ ਖੂਹ ਵਿਚ ਹੋਵੇ। ਧੰਨਵਾਦ ਹੈ ਉਸ ਦਰਿਆ ਦਾ, ਉਸ ਨਲਕੇ ਦਾ, ਉਸ ਘੜੇ ਦਾ, ਉਸ ਗਲਾਸ ਦਾ, ਜਿਸ ਦੇ ਰਾਹੀਂ ਪਾਣੀ ਪੀਤਾ ਤੇ ਪਿਆਸ ਬੁਝੀ। ਪ੍ਰੰਤੂ ਘੜਾ ਪਾਣੀ ਨਹੀਂ ਹੈ, ਗਲਾਸ ਪਾਣੀ ਨਹੀਂ ਹੈ, ਨਲਕਾ ਪਾਣੀ ਨਹੀਂ ਹੈ, ਦਰਿਆ ਪਾਣੀ ਨਹੀਂ ਹੈ।

ਮਹਾਨ ਹੈ ਉਹ ਵਿਅਕਤੀ, ਸਤਿਕਾਰਯੋਗ ਹੈ ਉਹ ਵਿਅਕਤੀ, ਜਿਸ ਨੇ ਇਹ ਗਿਆਨ ਜਗਤ ਦੇ ਸਾਹਮਣੇ ਰੱਖਿਆ। ਪਰ ਜੇਕਰ ਉਹ ਆਖੇ ਕਿ ਮੈਂ ਹੀ ਗਿਆਨ ਹਾਂ ਅਤੇ ਮੈਂ ਹੀ ਗੁਰੂ ਹਾਂ, ਮੈਂ ਹੀ ਪਰਮਾਤਮਾ ਹਾਂ; ਇਹ ਤਾਂ ਇਸ ਤਰ੍ਹਾਂ ਹੋ ਗਿਆ ਕਿ ਘੜਾ ਆਖੇ ਕਿ ਮੈਂ ਹੀ ਪਾਣੀ ਹਾਂ, ਕੋਈ ਨਲਕਾ ਆਖੇ ਕਿ ਮੈਂ ਹੀ ਪਾਣੀ ਹਾਂ। ਬਸ, ਇਹੋ ਹੀ ਇਕ ਵੱਡਾ ਭੁਲੇਖਾ ਹੈ। ਪਰੰਤੂ ਸੱਚ ਇਹੋ ਹੈ ਕਿ ਪਿਆਸ ਪਾਣੀ ਤੋਂ ਹੀ ਬੁਝੇਗੀ, ਆਤਮਿਕ ਕਲਿਆਣ ਗਿਆਨ ਤੋਂ ਹੀ ਹੋਵੇਗਾ, ਗੁਰਬਾਣੀ ਤੋਂ ਹੀ ਹੋਵੇਗਾ। ਇਹ ਗੁਰਬਾਣੀ ਚਾਹੇ ਪੱਥਰਾਂ 'ਤੇ ਲਿਖੀ ਹੋਵੇ, ਚਾਹੇ ਕਾਗ਼ਜ਼ 'ਤੇ ਲਿਖੀ ਹੋਵੇ, ਚਾਹੇ ਮਨੁੱਖੀ ਹਿਰਦੇ 'ਤੇ ਲਿਖੀ ਹੋਵੇ; ਕਿਧਰੇ ਵੀ ਲਿਖੀ ਹੋਵੇ, ਆਤਮਿਕ ਗਿਆਨ ਕੇਵਲ ਗੁਰਬਾਣੀ ਤੋਂ ਹੀ ਹੋਵੇਗਾ, ਆਤਮਿਕ ਸ਼ਾਂਤੀ ਉਨ੍ਹਾਂ ਬੋਲਾਂ ਤੋਂ ਹੀ ਹੋਵੇਗੀ, ਜਿਹੜੇ ਬੋਲ ਪਰਮਾਤਮਾ ਦੇ ਹਨ ਅਤੇ ਉਨ੍ਹਾਂ ਨੂੰ ਹੀ ਗੁਰਬਾਣੀ ਕਹਿੰਦੇ ਹਨ, ਖ਼ਸਮ ਦੇ ਬੋਲ ਕਹਿੰਦੇ ਹਨ, ਈਸ਼ਵਰ ਦੇ ਬੋਲ ਕਹਿੰਦੇ ਹਨ।

ਇਸ ਸੰਬੰਧ ਵਿਚ ਤਾਰਕਿਕ ਹੋਰ ਵੀ ਤਰਕ ਖੜੀ ਕਰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਆਪ ਤਾਂ ਬੋਲਦੇ ਨਹੀਂ, ਅਸੀਂ ਬੁਲਾਂਦੇ ਹਾਂ। ਇਥੇ ਅਸੀਂ ਸਪੱਸ਼ਟ ਕਰਦੇ ਹਾਂ ਅਤੇ ਗੱਲ ਨੂੰ ਖੋਲ੍ਹਦੇ ਹਾਂ। ਇਸ ਸੰਬੰਧ ਵਿਚ ਮੈਂ ਇਕ ਦਲੀਲ ਪੇਸ਼ ਕਰਿਆ ਕਰਦਾ ਹਾਂ। ਇਕ ਅਨਪੜ੍ਹ ਇਸਤਰੀ ਦਾ ਪਤੀ

ਕਿਧਰੇ ਪ੍ਰਦੇਸ ਚਲਾ ਗਿਆ। ਵਕਤ ਪਾ ਕੇ ਉਸ ਨੇ ਆਪਣੀ ਪਤਨੀ ਨੂੰ ਇਕ ਪਿਆਰ ਭਰੀ ਪੱਤ੍ਰਿਕਾ ਲਿਖੀ। ਜਿਸ ਤਰ੍ਹਾਂ ਦਾ ਰਿਸ਼ਤਾ ਹੋਵੇ, ਸੰਬੰਧਿਤ ਅਲਫ਼ਾਜ਼ ਵੈਸੇ ਹੀ ਲਿਖੇ ਜਾਂਦੇ ਹਨ। ਜਿਵੇਂ ਭਰਾ, ਭਰਾ ਨੂੰ ਚਿੱਠੀ ਲਿਖੇ, ਤਾਂ ਭਰਾ ਕਰਕੇ ਹੀ ਸੰਬੋਧਨ ਕਰਦਾ ਹੈ; ਪੁੱਤਰ ਪਿਤਾ ਨੂੰ ਚਿੱਠੀ ਲਿਖੇ, ਤਾਂ ਪਿਤਾ ਰੂਪ ਵਿਚ ਸੰਬੋਧਨ ਕਰਦਾ ਹੈ; ਜਾਂ ਪਿਤਾ ਪੁੱਤਰ ਨੂੰ ਚਿੱਠੀ ਲਿਖੇ, ਤਾਂ ਉਸ ਨੂੰ ਪੁੱਤਰ ਰੂਪ ਵਿਚ ਸੰਬੋਧਨ ਕਰਦਾ ਹੈ। ਪਤੀ ਨੇ ਪਤਨੀ ਨੂੰ ਚਿੱਠੀ ਲਿਖੀ ਹੈ ਤਾਂ ਉਸ ਨੇ ਪਤਨੀ ਰੂਪ ਵਿਚ ਉਸ ਨੂੰ ਸੰਬੋਧਨ ਕਰਕੇ ਸੰਬੰਧਿਤ ਅਲਫ਼ਾਜ਼ ਲਿਖੇ ਹਨ। ਚਿੱਠੀ ਪਤਨੀ ਦੇ ਹੱਥ ਵਿਚ ਹੈ, ਪਰ ਉਹ ਪੜ੍ਹ ਨਹੀਂ ਸਕਦੀ, ਅਨਪੜ੍ਹ ਹੈ। ਪੜੋਸੀ ਦੇ ਘਰ ਚਲੀ ਗਈ ਅਤੇ ਕਹਿੰਦੀ ਹੈ ਕਿ ਵੀਰ ਜੀ, ਇਹ ਚਿੱਠੀ ਪੜ੍ਹ ਕੇ ਸੁਣਾਓ। ਪੜੋਸੀ ਚਿੱਠੀ ਖੋਲ੍ਹ ਕੇ ਪੜ੍ਹਨ ਲੱਗਦਾ ਹੈ—ਮੇਰੀ ਪਿਆਰੀ ਪਤਨੀ, ਪਤਨੀ ਗੱਲ ਤਾਂ ਸਮਝ ਗਈ ਕਿ ਚਿੱਠੀ ਮੇਰੇ ਪਤੀ ਦੀ ਹੀ ਹੈ ਅਤੇ ਹੁੰਗਾਰਾ ਭਰੀ ਜਾਂਦੀ ਹੈ। ਜੋ ਜੋ ਪਤੀ ਨੇ ਲਿਖਿਆ ਹੈ, ਪੜੋਸੀ ਪੜ੍ਹ ਕੇ ਸੁਣਾ ਰਿਹਾ ਹੈ, ਪਤਨੀ ਸ਼ੌਕ ਨਾਲ ਸੁਣੀ ਜਾ ਰਹੀ ਹੈ, ਇਕਾਗਰ-ਚਿੱਤ ਹੋ ਕੇ ਸੁਣੀ ਜਾ ਰਹੀ ਹੈ, ਹੁੰਗਾਰਾ ਭਰੀ ਜਾ ਰਹੀ ਹੈ, ਪ੍ਰਸੰਨ ਹੋਈ ਜਾ ਰਹੀ ਹੈ। ਜੇਕਰ ਚਿੱਠੀ ਪੜ੍ਹਨ ਵਾਲੇ ਦੇ ਦਿਲ ਵਿਚ ਇਹ ਮੁਗ਼ਾਲਤਾ ਹੋ ਜਾਏ ਕਿ ਮੈਂ ਇਹ ਸ਼ਬਦ ਦੁਹਰਾਏ ਹਨ—ਮੇਰੀ ਪਿਆਰੀ ਪਤਨੀ ਅਤੇ ਇਸ ਨੇ ਹੁੰਗਾਰਾ ਵੀ ਭਰਿਆ ਹੈ, ਖ਼ੁਸ਼ ਵੀ ਹੋਈ ਹੈ, ਪ੍ਰਸੰਨ ਵੀ ਹੋਈ ਹੈ ਤਾਂ ਕਿਉਂ ਨਾ ਮੈਂ ਦਾਅਵਾ ਕਰ ਦਿਆਂ ਕਿ ਤੂੰ ਮੇਰੀ ਪਤਨੀ ਹੈਂ ਅਤੇ ਮੈਂ ਤੇਰਾ ਪਤੀ ਹਾਂ। ਚਿੱਠੀ ਪੜ੍ਹ ਕੇ ਸੁਣਾਉਣ ਵਾਲਾ ਜੇ ਪਤੀ ਹੋਣ ਦਾ ਦਾਅਵਾ ਕਰੇ ਤਾਂ ਉਹ ਦੁਸ਼ਟ ਹੈ, ਦੁਰਾਚਾਰੀ ਹੈ। ਇਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹ ਕੇ ਸੁਣਾਉਣ ਵਾਲਾ ਵਿਆਖਿਆਕਾਰ ਜੇਕਰ ਗੁਰੂ ਹੋਣ ਦਾ ਦਾਅਵਾ ਕਰੇ ਤਾਂ ਉਸ ਤੋਂ ਵੱਡਾ ਹੋਰ ਕੋਈ ਪਾਖੰਡੀ ਨਹੀਂ। ਉਸ ਤੋਂ ਵੱਡਾ ਹੋਰ ਕੋਈ ਝੂਠਾ ਨਹੀਂ। ਹਾਂ, ਇਵੇਂ ਕਿਹਾ ਜਾ ਸਕਦਾ ਹੈ ਕਿ ਸਤਿਕਾਰ ਹੈ ਤੇਰਾ, ਸਨਮਾਨ ਹੈ ਤੇਰਾ, ਧੰਨਵਾਦ ਹੈ ਤੇਰਾ ਕਿ ਤੂੰ ਚਿੱਠੀ ਪੜ੍ਹ ਕੇ ਸੁਣਾ ਦਿੱਤੀ, ਪਰ ਇਹ ਤੇਰੀ ਬਦਕਿਸਮਤੀ ਹੈ, ਜੋ ਤੂੰ ਇਹ ਦਾਅਵਾ ਕਰ ਦਿੱਤਾ ਕਿ ਖ਼ਸਮ ਵੀ ਮੈਂ ਹੀ ਹਾਂ। ਇਹ ਚਿੱਠੀ ਵੀ ਮੇਰੀ ਹੈ। ਸੋ ਇਸ ਤਰ੍ਹਾਂ ਦੇ ਦਾਅਵੇ ਕਰਨ ਵਾਲੇ ਸਿੱਖ ਜਗਤ ਵਿਚ ਬੇਅੰਤ ਹਨ—ਗੁਰਬਾਣੀ ਪੜ੍ਹਨੀ, ਗੁਰਬਾਣੀ ਪੜ੍ਹਾਉਣੀ ਤੇ ਫਿਰ ਮਨੁੱਖਤਾ ਨੂੰ ਕਹਿ ਦੇਣਾ ਕਿ ਇਹ ਗੁਰਬਾਣੀ ਕੁਝ ਵੀ ਨਹੀਂ, ਅਸੀਂ ਸ੍ਵੈਮ ਹੀ ਗੁਰੂ ਹਾਂ। ਇਵੇਂ ਮਨੁੱਖ ਦੇ ਅਹੰਕਾਰ ਤੇ ਅਗਿਆਨਤਾ ਤੋਂ ਬਿਨਾਂ ਹੋਰ ਕੁਝ ਵੀ ਪ੍ਰਗਟ ਨਹੀਂ ਹੁੰਦਾ।

ਦੂਸਰੀ ਇਕ ਤਰਕ ਇਹ ਕਿ ਚਾਰ ਲਿਖੇ ਹੋਏ ਇਹ ਅੱਖਰ, ਕੀ ਇਨ੍ਹਾਂ ਨੂੰ ਹੀ ਗੁਰੂ ਮੰਨ ਲਈਏ ? ਇਨ੍ਹਾਂ ਵਿਚ ਕੀ ਹੈ ? ਇਹ ਤਾਂ ਜੜ੍ਹ ਹਨ, ਚੇਤੰਨ

ਥੋੜੇ ਹਨ। ਜੋ ਕਾਗਜ਼ ਜੜ੍ਹ ਹੈ ਤਾਂ ਇਹ ਅੱਖਰ ਵੀ ਜੜ੍ਹ ਹਨ। ਇਨ੍ਹਾਂ ਵਿਚ ਵੀ ਕੁਝ ਨਹੀਂ ਹੈ। ਇਸ ਸੰਬੰਧ ਵਿਚ ਇਕ ਜਵਾਬ ਹੈ—ਪ੍ਰਦੇਸ ਗਏ ਇਕ ਬੱਚੇ ਨੇ ਆਪਣੇ ਘਰ ਮਾਂ ਬਾਪ ਨੂੰ ਚਿੱਠੀ ਲਿਖੀ। ਇਹ ਭੈਣ ਦਾ ਇਕਲੌਤਾ ਭਰਾ ਹੈ, ਇਹ ਮਾਂ-ਬਾਪ ਦਾ ਇਕਲੌਤਾ ਲੜਕਾ ਹੈ, ਪਤਨੀ ਦਾ ਪਿਆਰਾ ਪਤੀ ਹੈ। ਇਸ ਚਿੱਠੀ ਨੂੰ ਪੜ੍ਹ ਕੇ ਸਾਰਾ ਪਰਿਵਾਰ ਨੱਚ ਉਠਿਆ ਹੈ, ਖ਼ੁਸ਼ ਹੋ ਰਿਹਾ ਹੈ। ਚਿੱਠੀ ਨੂੰ ਬਾਰ-ਬਾਰ ਚੁੰਮਦੇ ਪਏ ਹਨ। ਸਵਾਲ ਇਹ ਪੈਦਾ ਹੁੰਦੈ ਕਿ ਇਨ੍ਹਾਂ ਘਰ ਵਾਲਿਆਂ ਨੂੰ ਕੌਣ ਸਮਝਾਵੇ ਕਿ ਇਹ ਕੇਵਲ ਚਾਰ ਅੱਖਰ ਹੀ ਹਨ, ਜਿਨ੍ਹਾਂ ਨੂੰ ਪੜ੍ਹ ਕੇ ਤੁਸੀਂ ਨੱਚਦੇ ਪਏ ਹੋ। ਜਿਨ੍ਹਾਂ ਨੂੰ ਪੜ੍ਹ ਕੇ ਤੁਸੀਂ ਖ਼ੁਸ਼ ਹੁੰਦੇ ਪਏ ਹੋ। ਜਿਨ੍ਹਾਂ ਨੂੰ ਪੜ੍ਹ ਕੇ ਤੁਸੀਂ ਆਪੇ ਤੋਂ ਬਾਹਰ ਹੁੰਦੇ ਪਏ ਹੋ।

ਫਿਰ ਇਕ ਦਿਨ ਟੈਲੀਗ੍ਰਾਮ ਆ ਗਈ। ਉਸ ਵਿਚ ਥੋੜੇ ਜਿਹੇ ਅੱਖਰ ਹਨ ਕਿ ਤੁਹਾਡੇ ਬੱਚੇ ਦਾ ਐਕਸੀਡੈਂਟ ਹੋ ਗਿਆ ਹੈ, ਹਾਦਸਾ ਹੋ ਗਿਆ ਹੈ, ਉਸ ਵਿਚ ਉਸ ਦੀ ਮ੍ਰਿਤੂ ਹੋ ਗਈ ਹੈ। ਇਹ ਪੜ੍ਹ ਕੇ ਸਾਰੇ ਘਰ ਵਿਚ ਮਾਤਮ ਛਾ ਗਿਆ ਹੈ, ਭੈਣ ਦੇ ਹੰਝੂ ਥੰਮ੍ਹਦੇ ਨਹੀਂ, ਪਤਨੀ ਦੇ ਸੁਆਸ ਥੰਮ੍ਹ ਗਏ ਹਨ, ਮਾਂ ਦਾ ਜ਼ਮੀਨ 'ਤੇ ਚੱਲਣਾ ਮੁਹਾਲ ਹੋ ਗਿਆ ਹੈ ਤੇ ਪਿਤਾ ਦੇ ਸਿਰ 'ਤੇ ਆਸਮਾਨ ਡਿੱਗ ਪਿਆ ਹੈ, ਘਰ ਸ਼ਮਸ਼ਾਨਘਾਟ ਬਣ ਗਿਆ ਹੈ। ਹੁਣ ਕੋਈ ਤਰਕਸ਼ੀਲ ਪੁਰਸ਼ ਇਨ੍ਹਾਂ ਨੂੰ ਇਹ ਆਖੇ ਕਿ ਤੁਸੀਂ ਚਾਰ ਅੱਖਰਾਂ ਨੂੰ ਪੜ੍ਹ ਕੇ ਹੀ ਘਰ ਨੂੰ ਸ਼ਮਸ਼ਾਨਘਾਟ ਬਣਾ ਬੈਠੇ ਹੋ। ਸਿਰਫ਼ ਚਾਰ ਅੱਖਰਾਂ ਨੂੰ ਪੜ੍ਹ ਕੇ ਇਤਨਾ ਵੱਡਾ ਰੁਦਨ! ਠੀਕ ਹੈ, ਭਾਵੇਂ ਚਾਰ ਅੱਖਰ ਹੀ ਹਨ, ਪਰ ਇਨ੍ਹਾਂ ਚਾਰ ਅੱਖਰਾਂ ਵਿਚ ਹੀ ਬਹੁਤ ਕੁਝ ਹੈ। ਇਵੇਂ ਹੀ ਪੰਜ ਸਾਲ ਤੋਂ ਗਿਆ ਇਕ ਪ੍ਰਦੇਸੀ, ਉਸ ਦੀ ਵੀ ਟੈਲੀਗ੍ਰਾਮ ਆਈ ਹੈ, ਤਾਰ ਆਈ ਹੈ ਕਿ ਮੈਂ ਫ਼ਲਾਣੇ ਸਮੇਂ 'ਤੇ ਘਰ ਪਹੁੰਚ ਰਿਹਾ ਹਾਂ। ਉਹ ਪੰਜ ਸਾਲ ਬਾਅਦ ਆ ਰਿਹਾ ਹੈ। ਮਾਂ ਦੀਆਂ ਅੱਖਾਂ ਵਿਚ ਨਵੀਂ ਰੌਸ਼ਨੀ ਆ ਗਈ। ਇਨ੍ਹਾਂ ਚਾਰ ਅੱਖਰਾਂ ਨੂੰ ਪੜ੍ਹ ਕੇ ਪਿਤਾ ਦੇ ਪੈਰਾਂ ਵਿਚ ਨਵੀਂ ਗਤੀ ਆ ਗਈ। ਪਤਨੀ ਦੇ ਸੁਆਸਾਂ ਵਿਚ ਪਤਾ ਨਹੀਂ ਕਿਥੋਂ ਦੀ ਅਗੰਮੀ ਮਹਿਕ ਪੈਦਾ ਹੋ ਗਈ। ਭੈਣ ਦਾ ਹਾਸਾ ਹੁਲਾਸ ਰੁਕਦਾ ਨਹੀਂ। ਕੋਈ ਇਹ ਪੁੱਛੇ ਕਿ ਤੁਸੀਂ ਚਾਰ ਅੱਖਰਾਂ ਨੂੰ ਪੜ੍ਹ ਕੇ ਹੀ ਘਰ ਨੂੰ ਮੇਲਾ ਬਣਾ ਬੈਠੇ ਹੋ, ਘਰ ਨੂੰ ਉਤਸਵ ਮੰਗਲ ਦਾ ਅਖਾੜਾ ਬਣਾ ਬੈਠੇ ਹੋ। ਹੈਨ ਤਾਂ ਚਾਰ ਹੀ ਅੱਖਰ ਪਰ ਇਨ੍ਹਾਂ ਚਾਰ ਅੱਖਰਾਂ ਵਿਚ ਬਹੁਤ ਕੁਝ ਹੈ। ਸੋ ਗੁਰਮੁਖੋ! ਭਾਵੇਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਚਾਰ ਅੱਖਰ ਹੀ ਹਨ, ਪਰ ਇਨ੍ਹਾਂ ਚਾਰ ਅੱਖਰਾਂ ਵਿਚ ਹੀ ਨਿਰੰਕਾਰ ਬੈਠਾ ਹੈ, ਈਸ਼ਵਰ ਬੈਠਾ ਹੈ, ਪਰਮਾਤਮਾ ਬੈਠਾ ਹੈ। ਜੇਕਰ ਸਮਝਣ ਦੀ ਤੌਫ਼ੀਕ ਹੋਵੇ, ਜੇਕਰ ਜਾਨਣ ਦਾ ਮਨ ਹੋਵੇ ਅਤੇ ਅੰਦਰ ਚਾਹੁੰਦਾ ਹੋਵੇ ਤਾਂ ਇਨ੍ਹਾਂ ਚਾਰ ਅੱਖਰਾਂ ਵਿਚ ਹੀ ਪਰਮਾਤਮਾ ਦੀ ਝਲਕ ਮਿਲ ਜਾਂਦੀ ਹੈ।

# ਅਨੰਤ ਰੂਪ ਤੇਰੇ ਨਾਰਾਇਣਾ

ਪਰਿਪੂਰਨ ਪਰਮਾਤਮਾ ਅਨੰਤ ਸ਼ਕਤੀਆਂ ਦਾ ਮਾਲਕ ਹੈ, ਅਨੰਤ ਕਲਾਵਾਂ ਦਾ ਧਾਰਣੀ ਹੈ ਅਤੇ ਅਨੰਤ ਗੁਣ ਉਸ ਤੋਂ ਪ੍ਰਗਟ ਹੁੰਦੇ ਹਨ। ਜਿਹੜਾ ਜਿਹੜਾ ਗੁਣ, ਜਿਹੜੀ ਜਿਹੜੀ ਕਲਾ ਅਤੇ ਜਿਹੜੀ ਜਿਹੜੀ ਝਲਕ ਭਗਤਾਂ ਦੀ ਦ੍ਰਿਸ਼ਟੀ ਵਿਚ ਪਈ, ਭਗਤਾਂ ਨੇ ਉਸੇ ਢੰਗ ਦੇ, ਉਸੇ ਕਲਾ ਦੀ ਸ਼ਕਤੀ ਦੇ ਗੀਤ ਗਾਏ ਹਨ। ਵੇਦਾਂਤ ਆਚਾਰੀਆ ਬਿਆਸ ਜੀ ਦਾ ਤਾਂ ਇਹ ਕਹਿਣਾ ਹੈ ਕਿ ਜੈਸੀ ਮਨੁੱਖ ਦੀ ਦ੍ਰਿਸ਼ਟੀ ਹੁੰਦੀ ਹੈ, ਵੈਸੀ ਹੀ ਸ੍ਰਿਸ਼ਟੀ ਹੋ ਜਾਂਦੀ ਹੈ। ਦਰਅਸਲ ਸੰਸਾਰ ਦਾ ਆਪਣਾ ਕੋਈ ਇਕ ਰੂਪ ਨਹੀਂ, ਇਹ ਤਾਂ ਜਿਸ ਤਰ੍ਹਾਂ ਦੀਆਂ ਮਨੁੱਖ ਦੀਆਂ ਨਜ਼ਰਾਂ ਹਨ, ਉਸੇ ਤਰ੍ਹਾਂ ਦਾ ਹੀ ਸੰਸਾਰ ਦਾ ਰੂਪ ਹੈ, ਉਸ ਦੇ ਨਜ਼ਾਰੇ ਹਨ। ਜਿਸ ਤਰ੍ਹਾਂ ਦੀ ਬੰਦੇ ਦੀ ਦ੍ਰਿਸ਼ਟੀ ਹੈ, ਸ੍ਰਿਸ਼ਟੀ ਦਾ ਰੂਪ ਵੀ ਉਸੇ ਤਰ੍ਹਾਂ ਦਾ ਹੀ ਹੋ ਜਾਂਦਾ ਹੈ। ਜਿਵੇਂ ਇਕ ਗੁਲਾਬ ਦਾ ਫੁੱਲ ਖਿੜਿਆ ਹੋਇਆ ਹੈ ਅਤੇ ਉਸ ਨੂੰ ਇਕ ਬਿੱਲੀ ਵੇਖ ਰਹੀ ਹੈ। ਬਿੱਲੀ ਦੇ ਵੇਖਣ ਦਾ ਆਪਣਾ ਢੰਗ ਹੈ, ਪਰ ਉਸੇ ਹੀ ਖਿੜੇ ਹੋਏ ਗੁਲਾਬ ਦੇ ਫੁੱਲ ਨੂੰ ਜਦ ਇਕ ਕੁੱਤਾ ਵੇਖਦਾ ਹੈ ਤਾਂ ਉਸ ਦੀ ਦ੍ਰਿਸ਼ਟੀ ਆਪਣੀ ਹੈ। ਜੋ ਰੂਪ ਬਿੱਲੀ ਨੂੰ ਦਿਖਾਈ ਦੇ ਰਿਹਾ ਹੈ, ਜ਼ਰੂਰੀ ਨਹੀਂ ਕਿ ਉਹੀ ਰੂਪ ਕੁੱਤੇ ਨੂੰ ਵੀ ਦਿਖਾਈ ਦੇਵੇ। ਉਸ ਖਿੜੇ ਹੋਏ ਗੁਲਾਬ ਦੇ ਫੁੱਲ ਨੂੰ ਜਦ ਇਕ ਬੱਕਰੀ ਵੇਖਦੀ ਹੈ ਅਤੇ ਕਈ ਦਫ਼ਾ ਉਹ ਮੂੰਹ ਵਿਚ ਪਾਉਣ ਦੀ ਕੋਸ਼ਿਸ਼ ਕਰਦੀ ਹੈ, ਕਿਉਂਕਿ ਉਸ ਨੂੰ ਉਹ ਫੁੱਲ ਘਾਹ ਹੀ ਦਿਖਾਈ ਦਿੰਦੈ, ਹੋਰ ਕੁਝ ਨਹੀਂ। ਉਸੇ ਫੁੱਲ ਨੂੰ ਜਦ ਇਕ ਸੱਪ ਵੇਖਦੈ ਜਾਂ ਇਕ ਆਮ ਸਾਧਾਰਨ ਮਨੁੱਖ ਵੇਖਦੈ ਤਾਂ ਉਹ ਦੋਵੇਂ ਆਪੋ-ਆਪਣੇ ਢੰਗ ਨਾਲ ਵੇਖਦੇ ਹਨ। ਪਰ ਉਸੇ ਹੀ ਫੁੱਲ ਨੂੰ ਜਦ ਇਕ ਕਵੀ ਵੇਖਦੈ, ਸ਼ਾਇਰ ਵੇਖਦੈ ਤਾਂ ਉਹ ਫੁੱਲ ਦੀ ਸੁੰਦਰਤਾ ਦੇ ਬਹੁਤ ਗਹਿਰੇ ਤਲ ਵਿਚ ਖੋ ਜਾਂਦਾ ਹੈ ਅਤੇ ਕਵੀ ਦੇ ਅੰਦਰੋਂ ਅਗੰਮੀ ਗੀਤ ਫੁੱਟ ਪੈਂਦਾ ਹੈ। ਫੁੱਲ ਤਾਂ ਉਹੀ ਹੈ, ਪਰ ਵੇਖਣ ਦੀ ਦ੍ਰਿਸ਼ਟੀ ਵੱਖ ਵੱਖ ਹੋਣ ਕਰਕੇ, ਫੁੱਲ ਦਾ ਰੂਪ ਵੀ ਵੱਖਰਾ ਵੱਖਰਾ ਹੋ ਜਾਂਦਾ ਹੈ।

ਸੋ ਜਿਤਨੀਆਂ ਦ੍ਰਿਸ਼ਟੀਆਂ ਹਨ, ਉਤਨੀਆਂ ਹੀ ਸ੍ਰਿਸ਼ਟੀਆਂ ਹਨ। ਜਿਤਨੀਆਂ ਨਜ਼ਰਾਂ ਹਨ, ਉਤਨੇ ਹੀ ਨਜ਼ਾਰੇ ਹਨ। ਜਿਵੇਂ ਸ੍ਰਿਸ਼ਟੀ ਦੇ ਅਨੇਕਾਂ

ਰੂਪ ਹੋ ਸਕਦੇ ਹਨ, ਇਵੇਂ ਹੀ ਤੱਕਣੀ ਵੱਖ ਵੱਖ ਹੋਣ ਦੇ ਨਾਤੇ ਸਮੇਂ ਸਮੇਂ ਪਰਮਾਤਮਾ ਦੇ ਭੀ ਵੱਖ ਵੱਖ ਰੂਪ ਭਗਤਾਂ ਦੇ ਸਾਹਮਣੇ ਆਏ ਤੇ ਭਗਤਾਂ ਨੇ ਪਰਮਾਤਮਾ ਦੇ ਵੱਖ ਵੱਖ ਰੂਪਾਂ ਦੀ ਚਰਚਾ ਕੀਤੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਪ੍ਰਭੂ ਦੇ ਵੱਖ ਵੱਖ ਰੂਪਾਂ ਦੀਆਂ ਇਤਨੀਆਂ ਕਥਨੀਆਂ ਹਨ, ਜਿਨ੍ਹਾਂ ਨੂੰ ਪੂਰਨ ਰੂਪ ਵਿਚ ਬਿਆਨ ਭੀ ਨਹੀਂ ਕੀਤਾ ਜਾ ਸਕਦਾ:

**ਕਥਨਾ ਕਥੀ ਨ ਆਵੈ ਤੋਟਿ॥**
**ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥** *(ਜਪੁ ਜੀ, ਪੰਨਾ 2)*

ਕਰੋੜਾਂ ਤਰ੍ਹਾਂ ਦੇ ਕਥਾਕਾਰਾਂ ਨੇ, ਕਰੋੜਾਂ ਤਰ੍ਹਾਂ ਦੀਆਂ ਕਥਨੀਆਂ ਕਰੋੜਾਂ ਵਾਰ ਕੀਤੀਆਂ, ਪ੍ਰਭੂ ਹੇ ਈਸ਼ਵਰ! ਤੇਰੀ ਕਥਾ ਅਜੇ ਤੱਕ ਮੁੱਕੀ ਨਹੀਂ, ਖ਼ਤਮ ਨਹੀਂ ਹੋਈ। ਕਥਾ ਕਰਨ ਵਾਲਾ ਤਾਂ ਖ਼ਤਮ ਹੋ ਜਾਂਦਾ ਹੈ, ਪਰ ਤੇਰੀ ਗੱਲ ਨਹੀਂ ਮੁੱਕਦੀ, ਤੇਰੀ ਕਥਾ ਨਹੀਂ ਮੁਕਦੀ, ਕਿਉਂਕਿ ਤੂੰ ਅਨੰਤ ਗੁਣਾਂ, ਅਨੰਤ ਕਲਾਵਾਂ ਦਾ ਮਾਲਕ ਹੈਂ। ਪਰਿਪੂਰਨ ਪਰਮਾਤਮਾ ਦੀ ਜਿਹੜੀ ਜਿਹੜੀ ਸ਼ਕਤੀ, ਜਿਹੜੀ ਜਿਹੜੀ ਕਲਾ ਅਤੇ ਜਿਹੜਾ ਜਿਹੜਾ ਗੁਣ ਸਾਹਮਣੇ ਆਇਆ, ਭਗਤਾਂ ਨੇ ਉਸ ਦਾ ਬੜੇ ਸੁੰਦਰ ਢੰਗ ਨਾਲ ਵਰਣਨ ਕੀਤਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਪੁ ਜੀ ਸਾਹਿਬ ਦੀ ਇਸ ਉਚਾਰਣ ਕੀਤੀ ਪਉੜੀ ਵਿਚ ਕੁਝ ਕੁ ਸ੍ਰਿਸ਼ਟੀਆਂ ਦਾ ਜ਼ਿਕਰ ਕੀਤਾ ਹੈ:

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥** *(ਜਪੁ ਜੀ, ਪੰਨਾ 1)*

ਜੇ ਕਿਸੇ ਕੋਲ ਸਮਝਣ ਦਾ ਤਾਣੁ ਹੈ, ਕਥਨ ਕਰਨ ਦਾ ਤਾਣੁ ਹੈ, ਤਾਂ ਉਹ ਕਹਿ ਰਿਹਾ ਹੈ ਕਿ ਹੇ ਪਰਮਾਤਮਾ! ਤੂੰ ਇਕ ਤਾਣੁ ਹੈਂ, ਤੂੰ ਇਕ ਸ਼ਕਤੀ ਹੈਂ, ਪਰ ਇਹ ਸ਼ਕਤੀ ਕਿਤਨੀ ਹੈ:

**ਕੇਤਾ ਤਾਣੁ ਸੁਆਲਿਹੁ ਰੂਪੁ॥** *(ਜਪੁ ਜੀ, ਪੰਨਾ 3)*

ਸਾਹਿਬ ਕਹਿੰਦੇ ਹਨ ਕਿ ਇਹ ਸ਼ਕਤੀ ਕਿਤਨੀ ਕੁ ਹੈ, ਇਹ ਅੰਦਾਜ਼ੇ ਤੋਂ ਪਰ੍ਹੇ ਹੈ। ਕਿਸ ਦੇ ਕੋਲ ਇਹ ਤਾਕਤ ਹੈ, ਕਿਸ ਦੇ ਕੋਲ ਇਹ ਸ਼ਕਤੀ ਹੈ ਕਿ ਉਸ ਦੀ ਸ਼ਕਤੀ ਨੂੰ ਨਾਪ ਸਕੇ, ਤੋਲ ਸਕੇ, ਗਿਣ ਸਕੇ। ਬੰਦੇ ਦੇ ਕੋਲ ਕੇਵਲ ਤਿੰਨ ਪੈਮਾਨੇ ਹਨ। ਕੁਝ ਵਸਤੂਆਂ ਐਸੀਆਂ ਹਨ, ਜਿਨ੍ਹਾਂ ਨੂੰ ਤੋਲ ਕੇ ਬੰਦਾ ਅੰਦਾਜ਼ਾ ਲਾ ਲੈਂਦਾ ਹੈ ਕਿ ਕਿਤਨੀਆਂ ਹਨ। ਕੋਈ ਚੀਜ਼ ਐਸੀ ਹੈ, ਜਿਸ ਨੂੰ ਗਿਣਨਾ ਪੈਂਦਾ ਹੈ ਤੇ ਕੋਈ ਐਸੀ ਹੈ, ਜਿਸ ਨੂੰ ਨਾਪਣਾ ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਹੇ ਪਰਮਾਤਮਾ! ਤੂੰ ਨਾਪਿਆ ਨਹੀਂ ਜਾ ਸਕਦਾ, ਕਿਉਂਕਿ ਪਤਾ ਹੀ ਨਹੀਂ ਚੱਲਦਾ ਕਿ ਤੂੰ ਕਿਥੋਂ ਸ਼ੁਰੂ ਹੁੰਦਾ ਹੈਂ ਅਤੇ ਕਿਥੇ ਖ਼ਤਮ ਹੁੰਦਾ ਹੈਂ।

ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥

*(ਆਸਾ ਮਹਲਾ ੧, ਪੰਨਾ ੯)*

ਜੋ ਤੇਰਾ ਚੀਰਾ ਹੈ, ਜੋ ਤੇਰਾ ਚੋਲ਼ਾ ਹੈ, ਇਹ ਨਾਪ ਤੋਲ ਵਿਚ ਨਹੀਂ ਆਉਂਦਾ। ਜੋ ਤੇਰੇ ਗੁਣ ਹਨ, ਉਹ ਗਿਣਤੀ ਵਿਚ ਨਹੀਂ ਆਉਂਦੇ :

ਅੰਤੁ ਨ ਸਿਫਤੀ ਕਹਣਿ ਨ ਅੰਤੁ॥ *(ਜਪੁ ਜੀ, ਪੰਨਾ 5)*

ਜਿਤਨਾ ਕੁ ਤੂੰ ਹੈਂ, ਤੋਲਿਆ ਭੀ ਨਹੀਂ ਜਾ ਸਕਦਾ। ਅਤੁੱਲ ਕਿਵੇਂ ਤੋਲਿਆ ਜਾਏ ? ਸੋ ਜਿਹੜਾ ਤੋਲਿਆ ਨਾ ਜਾ ਸਕੇ, ਗਿਣਿਆ ਨਾ ਜਾ ਸਕੇ, ਨਾਪਿਆ ਨਾ ਜਾ ਸਕੇ, ਉਹ ਅਸੀਮ ਹੈ। ਅਤੇ ਜਿਸ ਦੀ ਸੀਮਾ ਬਣ ਜਾਂਦੀ ਹੈ, ਜੋ ਸਾਡੇ ਤੋਲ ਵਿਚ ਆ ਜਾਏ, ਜੋ ਸਾਡੇ ਨਾਪ ਵਿਚ ਆ ਜਾਏ, ਜੋ ਸਾਡੀ ਗਿਣਤੀ ਵਿਚ ਆ ਜਾਏ, ਸਮਝੋ ਉਹ ਸਾਡੀ ਪਕੜ ਵਿਚ ਆ ਗਿਐ, ਉਹ ਸਾਡੇ ਕੋਲ ਹੈ। ਸਾਡੇ ਕੋਲ ਉਹੀ ਚੀਜ਼ ਹੈ ਜਿਸ ਨੂੰ ਅਸੀਂ ਗਿਣ ਲਿਐ, ਜਿਸ ਨੂੰ ਅਸੀਂ ਤੋਲ ਲਿਐ, ਜਿਸ ਨੂੰ ਅਸੀਂ ਨਾਪ ਲਿਐ। ਪਰੰਤੂ ਪਰਮਾਤਮਾ ਨਾ ਤਾਂ ਅੱਜ ਤਕ ਨਾਪਿਆ ਗਿਐ, ਨਾ ਤੋਲਿਆ ਗਿਐ ਅਤੇ ਨਾ ਹੀ ਉਸ ਦੀ ਗਿਣਤੀ ਹੋ ਸਕੀ ਹੈ। ਸਾਹਿਬਾਂ ਦਾ ਫ਼ੁਰਮਾਨ ਕਿ ਕੋਈ ਵਿਰਲਾ ਹੀ ਗਾ ਰਿਹਾ ਹੈ। ਜਿਹਦੇ ਕੋਲ ਗਾਉਣ ਦੀ ਸ਼ਕਤੀ ਹੈ, ਸਮਝਣ ਦੀ ਸ਼ਕਤੀ ਹੈ, ਬੌਧਿਕ ਬਲ ਹੈ, ਉਹ ਕਹਿ ਰਿਹੈ ਕਿ ਹੇ ਪਰਮਾਤਮਾ! ਤੂੰ ਤਾਂ ਇਕ ਤਾਣੁ ਹੈਂ, ਤੂੰ ਤਾਂ ਇਕ ਸ਼ਕਤੀ ਹੈਂ, ਪਰਮ ਸ਼ਕਤੀ ਹੈਂ। ਪਰ ਕਿਤਨੀ ਕੁ ਸ਼ਕਤੀ ਹੈ, ਇਹ ਕਿਥੋਂ ਸ਼ੁਰੂ ਹੁੰਦੀ ਹੈ, ਕਿਥੇ ਖ਼ਤਮ ਹੁੰਦੀ ਹੈ, ਸਾਹਿਬ ਕਹਿੰਦੇ ਹਨ ਕਿ ਅਸੀਮ ਹੈ।

ਪਰਮਾਤਮਾ ਦੀਆਂ ਤਿੰਨ ਦ੍ਰਿਸ਼ਟੀਆਂ ਸਾਡੇ ਦੇਸ ਵਿਚ ਪ੍ਰਧਾਨ ਰਹੀਆਂ ਹਨ, ਸਿਰਮੌਰ ਰਹੀਆਂ ਹਨ। ਖ਼ਾਸ ਤੌਰ 'ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਨ੍ਹਾਂ ਦਾ ਜ਼ਿਕਰ ਇਸ਼ਾਰੇ ਮਾਤਰ ਕੀਤਾ ਹੈ। ਇਸ ਪਉੜੀ ਵਿਚ ਉਹ ਤਿੰਨ ਦ੍ਰਿਸ਼ਟੀਆਂ ਹਨ—ਬ੍ਰਹਮਾ, ਬਿਸ਼ਨ, ਮਹੇਸ਼ ਦੀਆਂ। ਸਾਡੇ ਦੇਸ ਵਿਚ ਸਨਾਤਨ ਮਤ ਪੁਰਾਣਾ ਮਤ ਹੈ। ਜੋ ਈਸ਼ਵਰ ਦੀ ਬੰਦਗੀ ਕਰਦੈ, ਉਸ ਬੰਦਗੀ ਵਿਚ ਜਾਂ ਤਾਂ ਵਿਸ਼ਨੂੰ ਦੀ ਦ੍ਰਿਸ਼ਟੀ ਹੋਵੇਗੀ ਜਾਂ ਸ਼ੰਕਰ ਦੀ ਜਾਂ ਬ੍ਰਹਮਾ ਦੀ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਨ੍ਹਾਂ ਤਿੰਨਾਂ ਦ੍ਰਿਸ਼ਟੀਆਂ ਨੂੰ ਸਾਹਮਣੇ ਰੱਖ ਕੇ ਆਪਣਾ ਇਕ ਦ੍ਰਿਸ਼ਟੀਕੋਣ ਜਗਤ ਦੇ ਸਾਹਮਣੇ ਰੱਖਿਐ, ਸੰਸਾਰ ਦੇ ਸਾਹਮਣੇ ਰੱਖਿਐ। ਵਿਸ਼ਨੂੰ ਦਾ ਦ੍ਰਿਸ਼ਟੀਕੋਣ ਇਹ ਸੀ :

ਗਾਵੈ ਕੋ ਦਾਤਿ ਜਾਣੈ ਨੀਸਾਣੁ॥ *(ਜਪੁ ਜੀ, ਪੰਨਾ 1)*

ਵਿਸ਼ਨੂੰ ਦਾ ਇਹ ਕਹਿਣਾ ਸੀ ਕਿ ਜੋ ਦਾਤਿ ਹੈ, ਜੋ ਕੁਝ ਸਾਡੇ ਕੋਲ ਹੈ, ਇਹ ਸਾਨੂੰ ਦਾਨ ਵਿਚ ਮਿਲਿਐ। ਇਹ ਤਨ ਦਾਨ ਵਿਚ ਮਿਲਿਐ। ਇਹ ਮਨ ਦਾਨ ਵਿਚ ਮਿਲਿਐ। ਇਹ ਇੰਦਰੇ ਦਾਨ ਵਿਚ ਮਿਲੇ ਹਨ, ਦਿਮਾਗ਼ੀ

ਸ਼ਕਤੀ ਸਾਨੂੰ ਦਾਨ ਵਿਚ ਮਿਲੀ ਹੈ। ਜਿਸ ਦਾ ਅਸੀਂ ਕੋਈ ਮੁੱਲ ਨਾ ਦਿੱਤਾ ਹੋਵੇ ਅਤੇ ਜੋ ਅਸੀਂ ਬਣਾਈ ਨਾ ਹੋਵੇ, ਉਹ ਸਾਨੂੰ ਦਾਨ ਵਿਚ ਮਿਲੀ ਹੈ। ਹਰ ਇਕ ਬੰਦੇ ਨੂੰ ਇਹ ਤਨ, ਮਾਂ ਬਾਪ, ਬੌਧਿਕ ਬਲ, ਇਹ ਕਰਮ-ਇੰਦਰੇ, ਗਿਆਨ-ਇੰਦਰੇ ਸਭ ਦਾਨ ਵਿਚ ਮਿਲੇ ਹਨ। ਸਭ ਤੋਂ ਮਹਾਨ ਜੋ ਸਾਡੇ ਕੋਲ ਹੈ, ਉਹ ਹੈ ਤਨ, ਮਨ ਅਤੇ ਆਤਮਾ। ਇਹ ਸਭ ਸਾਨੂੰ ਦਾਨ ਵਿਚ ਮਿਲੇ ਹਨ। ਤਨ ਤੇ ਮਨ ਦੇ ਆਸਰੇ ਅਸੀਂ ਜੋ ਕੁਝ ਭੀ ਇਕੱਠਾ ਕੀਤਾ ਹੈ, ਉਹ ਸਭ ਕੁਝ ਦਾਨ ਹੈ; ਕਿਉਂਕਿ ਜੇਕਰ ਇਹ ਤਨ ਹੀ ਨਾ ਹੋਵੇ, ਮਨ ਹੀ ਨਾ ਹੋਵੇ ਤਾਂ ਅਸੀਂ ਕੀ ਇਕੱਠਾ ਕਰ ਸਕਦੇ ਹਾਂ ? ਤਨ ਸਾਨੂੰ ਦਾਨ ਵਿਚ ਮਿਲਿਐ, ਮਨ ਸਾਨੂੰ ਦਾਨ ਵਿਚ ਮਿਲਿਐ। ਸੋ ਵਿਸ਼ਨੂੰ ਦਾ ਸਾਡੇ ਦੇਸ 'ਤੇ ਬੜਾ ਭਾਰੀ ਪ੍ਰਭਾਵ ਪਿਆ। ਉਸ ਨੇ ਕਿਹਾ ਕਿ ਦਾਤ ਨੂੰ ਦਾਤੇ ਦੀ ਦਿੱਤੀ ਹੋਈ ਨਿਸ਼ਾਨੀ ਜਾਣੋ। ਜਿਸ ਨੇ ਕੋਈ ਨਿਸ਼ਾਨੀ ਦਿੱਤੀ ਹੋਵੇ, ਉਸ ਨਿਸ਼ਾਨੀ ਨੂੰ ਵੇਖ ਕੇ ਨਿਸ਼ਾਨੀ ਦੇਣ ਵਾਲਾ ਬਾਰ ਬਾਰ ਚੇਤੇ ਆਉਂਦਾ ਹੈ। ਇਸ ਲਈ ਵਿਸ਼ਨੂੰ ਦਾ ਕਹਿਣਾ ਸੀ ਕਿ ਤਨ ਨੂੰ ਵੇਖੋ ਤਾਂ ਪਰਮਾਤਮਾ ਨੂੰ ਚੇਤੇ ਕਰੋ। ਮਨ ਦੀ ਗਤੀ ਵੇਖੋ ਤਾਂ ਈਸ਼ਵਰ ਦਾ ਚਿੰਤਨ ਕਰੋ। ਧੀਆਂ ਪੁੱਤਰਾਂ ਨੂੰ ਵੇਖੋ ਤਾਂ ਪ੍ਰਭੂ ਨੂੰ ਯਾਦ ਕਰੋ। ਧਨ ਸੰਪਦਾ ਨੂੰ ਵੇਖੋ, ਆਪਣੀਆਂ ਮਹਿਲ ਮਾੜੀਆਂ ਨੂੰ ਵੇਖੋ ਤਾਂ ਪ੍ਰਭੂ ਦਾ ਧੰਨਵਾਦ ਕਰੋ, ਉਸ ਨੂੰ ਯਾਦ ਕਰੋ, ਕਿਉਂਕਿ ਸਭ ਕੁਝ ਉਸ ਦੀਆਂ ਦਿੱਤੀਆਂ ਹੋਈਆਂ ਨਿਸ਼ਾਨੀਆਂ ਹਨ। ਪੰਡਿਤ ਹਿਰਦੇ ਰਾਮ ਦਾ ਇਕ ਥਾਂ ਕਹਿਣਾ ਹੈ ਕਿ ਹੇ ਪ੍ਰਭੂ! ਮੈਂ ਕੋਈ ਐਸੀ ਚੀਜ਼ ਤੇਰੇ ਕਦਮਾਂ ਵਿਚ ਭੇਟ ਕਰਨਾ ਚਾਹੁੰਦਾ ਹਾਂ ਜੋ ਮੇਰੀ ਹੋਵੇ, ਮੇਰੀ ਆਪਣੀ ਹੋਵੇ, ਕਿਉਂਕਿ ਮੈਂ ਤੇਰੀ ਚੀਜ਼ ਤੇਰੇ ਕੋਲੋਂ ਛੁਪਾ ਕੇ ਰੱਖਾਂ, ਇਹ ਸੋਭਾ ਨਹੀਂ ਦਿੰਦਾ।

ਤੇਰੋ ਕੀਆ ਤੁਝਹਿ ਕਿਆ ਅਰਪਉ...॥

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਮੈਂ ਕੋਈ ਆਪਣੀ ਚੀਜ਼ ਤੇਰੇ ਚਰਨਾਂ ਵਿਚ ਅਰਪਣ ਕਰਨਾ ਚਾਹੁੰਦਾ ਹਾਂ। ਕਹਿੰਦੇ ਹਨ ਕਿ ਮੇਰਾ ਚਿੱਤ ਕਰਦਾ ਹੈ ਕਿ ਮੈਂ ਆਪਣਾ ਤਨ ਤੇਰੇ ਕਦਮਾਂ ਵਿਚ ਨਿਛਾਵਰ ਕਰਾਂ, ਪ੍ਰੰਤੂ ਜਿਸ ਵਕਤ ਮੈਂ ਅਰਪਨ ਕਰਨ ਲੱਗਦਾ ਹਾਂ ਤਾਂ ਪਤਾ ਚੱਲਦੈ ਕਿ ਤਨ ਤੇਰੀ ਦੇਣ ਹੈ, ਤੇਰੀ ਦਿੱਤੀ ਹੋਈ ਦਾਤ ਹੈ, ਕਿਉਂਕਿ ਤਨ ਨੂੰ ਮੈਂ ਨਹੀਂ ਬਣਾਇਆ, ਨਾ ਹੀ ਮੈਂ ਬੰਜ਼ਾਰੋਂ ਖ਼ਰੀਦ ਕੇ ਲਿਆਂਦਾ ਹੈ, ਇਹ ਤਾਂ ਤੇਰੀ ਦਿੱਤੀ ਹੋਈ ਦਾਤ ਹੈ। ਫਿਰ ਸੋਚਦਾ ਹਾਂ ਕਿ ਮਨ ਤੇਰੇ ਕਦਮਾਂ ਵਿਚ ਭੇਟ ਕਰਾਂ ਪ੍ਰੰਤੂ ਮਨ ਭੀ ਮੈਂ ਨਹੀਂ ਬਣਾਇਆ, ਤੂੰ ਬਣਾਇਐ ਅਤੇ ਤੂੰ ਹੀ ਦਿੱਤੈ। ਤਨ ਤੇ ਮਨ ਦੇ ਆਸਰੇ ਜੋ ਵੀ ਮੈਂ ਧਨ ਕਮਾਇਐ, ਇਹ ਭੀ ਤੇਰੇ ਵਸੀਲਿਆਂ ਨਾਲ ਮਿਲਿਐ। ਜੇਕਰ

ਵਸੀਲਾ ਹੀ ਨਾ ਹੋਵੇ, ਤਨ ਤੇ ਮਨ ਹੀ ਨਾ ਹੋਵੇ ਤਾਂ ਧਨ ਕਿਥੋਂ ਕਮਾਇਆ ਜਾ ਸਕਦੈ ? ਸੋ ਧਨ ਭੀ ਮੈਂ ਤੇਰੇ ਕਦਮਾਂ ਵਿਚ ਕਿਵੇਂ ਰੱਖਾਂ ? ਤਨ ਤੇ ਮਨ ਭੀ ਮੈਂ ਤੇਰੇ ਕਦਮਾਂ ਵਿਚ ਕਿਵੇਂ ਰੱਖਾਂ ? ਇਹ ਤਾਂ ਸਭ ਕੁਝ ਤੇਰਾ ਹੀ ਦਿੱਤਾ ਹੋਇਐ। ਦਰਅਸਲ ਪ੍ਰਭੂ ਵਸੀਲਾ ਨਾ ਬਣੇ ਤਾਂ ਮਨੁੱਖ ਨੂੰ ਸੰਸਾਰ ਵਿਚ ਕੁਝ ਭੀ ਪ੍ਰਾਪਤ ਨਹੀਂ ਹੋ ਸਕਦਾ—ਨਾ ਤਨ, ਨਾ ਮਨ, ਨਾ ਧਨ। ਵਸੀਲਾ ਹੀ ਪਰਮਾਤਮਾ ਹੈ, ਵਸਾਇਲ ਹੀ ਈਸ਼ਵਰ ਹੈ। ਇਕ ਉਰਦੂ ਦੇ ਸ਼ਾਇਰ ਦਾ ਕਹਿਣਾ ਹੈ :

*ਦੁਨੀਆ ਮੇਂ ਕੁਛ ਐਸੇ ਭੀ ਕਮਲ ਹੋਤੇ ਹੈਂ,*
*ਖਿਲਤੇ ਨਹੀਂ ਪਰ ਵਕਤੇ-ਅਜ਼ਲ ਹੋਤੇ ਹੈਂ।*
*ਯੇ ਬਾਤ ਜੁਦਾ ਹੈ ਕਿ ਵੁਹ ਤਾਮੀਰ ਨ ਹੋਂ,*
*ਹਰ ਜ਼ਿਹਨ ਮੇਂ ਕੁਛ ਤਾਜ ਮਹਿਲ ਹੋਤੇ ਹੈਂ।*

ਸ਼ਾਹ ਜਹਾਨ ਨੂੰ ਮੌਕਾ ਮਿਲ ਗਿਆ, ਵਸਾਇਲ ਮਿਲ ਗਏ ਅਤੇ ਉਸ ਨੇ ਜ਼ਮੀਨ ਉੱਤੇ ਤਾਜ ਮਹਿਲ ਖੜਾ ਕਰ ਦਿੱਤਾ, ਪਰ ਜਿਸ ਨੂੰ ਮੌਕੇ ਤੇ ਵਸਾਇਲ ਨਹੀਂ ਲੱਭਦੇ, ਉਸ ਦੀਆਂ ਹਸਰਤਾਂ ਅੰਦਰ ਹੀ ਰਹਿ ਜਾਂਦੀਆਂ ਹਨ। ਪ੍ਰੰਤੂ ਇਸ ਦਾ ਇਹ ਮਤਲਬ ਨਹੀਂ ਕਿ ਉਹ ਤਾਜ ਮਹਿਲ ਤਾਮੀਰ ਨਹੀਂ ਕਰ ਸਕਦਾ, ਉਹ ਭੀ ਤਾਮੀਰ ਕਰ ਸਕਦੈ, ਹਰ ਮਨੁੱਖ ਤਾਮੀਰ ਕਰ ਸਕਦੈ, ਜੇਕਰ ਉਸ ਨੂੰ ਮੌਕਾ ਅਤੇ ਵਸਾਇਲ ਮਿਲ ਜਾਣ। ਸੋ ਮੌਕਾ ਤੇ ਵਸੀਲੇ ਤਾਂ ਪਰਮਾਤਮਾ ਆਪ ਹੀ ਹੈ। ਇਸ ਵਾਸਤੇ ਹਿਰਦੈ ਰਾਮ ਕਹਿੰਦੇ ਹਨ ਕਿ ਇਹ ਤਨ, ਮਨ ਤੇ ਧਨ ਤੇਰੇ ਵਸੀਲਿਆਂ ਨਾਲ ਹੀ ਮਿਲਿਐ। ਤੂੰ ਦਿੱਤਾ ਹੈ ਮੈਨੂੰ। ਇਹ ਮੈਂ ਤੇਰੇ ਕਦਮਾਂ ਵਿਚ ਕੀ ਰੱਖਾਂ, ਕਿਉਂਕਿ ਮੈਂ ਚਾਹੁੰਦਾ ਹਾਂ ਕਿ ਮੈਂ ਕੋਈ ਆਪਣੀ ਚੀਜ਼ ਹੀ ਤੇਰੇ ਕਦਮਾਂ ਵਿਚ ਰੱਖਾਂ। ਤਨ ਮੇਰਾ ਨਹੀਂ, ਧਨ ਮੇਰਾ ਨਹੀਂ, ਮਨ ਮੇਰਾ ਨਹੀਂ। ਹਿਰਦੈ ਰਾਮ ਕਹਿੰਦੇ ਹਨ ਕਿ ਹਾਂ, ਕੁਝ ਮੇਰਾ ਭੀ ਹੈ, ਉਹ ਮੈਂ ਤੇਰੇ ਕਦਮਾਂ ਵਿਚ ਅਰਪਨ ਕਰਨਾ ਚਾਹੁੰਦਾ ਹਾਂ। ਉਨ੍ਹਾਂ ਦਾ ਕਹਿਣਾ ਹੈ ਕਿ ਜੋ ਕੁਝ ਮੇਰਾ ਹੈ, ਉਹ ਹਨ ਮੇਰੇ ਗੁਨਾਹ, ਮੇਰੀਆਂ ਭੁੱਲਾਂ, ਮੇਰੀਆਂ ਕਮਜ਼ੋਰੀਆਂ। ਹੇ ਪਰਮਾਤਮਾ! ਜੇ ਤੂੰ ਕਬੂਲ ਕਰਨਾ ਚਾਹੇਂ ਤਾਂ ਮੈਂ ਤੇਰੇ ਕਦਮਾਂ ਵਿਚ ਰੱਖ ਦਿਆਂ, ਮੈਂ ਤੇਰੇ ਅੱਗੇ ਅਰਪਨ ਕਰ ਦਿਆਂ। ਗੁਰੂ ਅਮਰਦਾਸ ਜੀ ਮਹਾਰਾਜ ਦੀ ਇਕ ਬੜੀ ਸੁੰਦਰ ਪੰਗਤੀ ਹੈ :

**ਦਾਤਿ ਜੋਤਿ ਸਭ ਸੂਰਤਿ ਤੇਰੀ ॥**
**ਬਹੁਤੁ ਸਿਆਣਪ ਹਉਮੈ ਮੇਰੀ ॥** *(ਵਾਰ ਸਾਰੰਗ, ਮ: ੩, ਪੰਨਾ 1251)*

ਹੇ ਪਰਮਾਤਮਾ! ਇਹ ਸ਼ਕਲ ਸੂਰਤ ਤੇਰੀ ਹੈ। ਪ੍ਰਾਣਾਂ ਦੀ ਚੱਲ ਰਹੀ ਹਰਕਤ, ਇਹ ਵੀ ਤੇਰੀ ਹੈ। ਇਸ ਵਿਚ ਆਤਮਿਕ ਪ੍ਰਕਾਸ਼ ਵੀ ਤੇਰਾ ਹੈ,

ਪਰ ਹੇ ਈਸ਼ਵਰ! ਕੁਝ ਮੇਰਾ ਭੀ ਹੈ। ਤਨ, ਮਨ ਤੇ ਸੁਆਸ ਜੇ ਪਰਮਾਤਮਾ ਦੇ ਹੀ ਹਨ ਤਾਂ ਫਿਰ ਮਨੁੱਖ ਦਾ ਆਪਣਾ ਕੀ ਰਿਹਾ? "ਦਾਤਿ ਜੋਤਿ ਸਭ ਸੂਰਤਿ ਤੇਰੀ" ਇਹ ਸ਼ਕਲ ਸੂਰਤਿ ਤੇਰੀ ਬਣਾਈ ਹੋਈ ਹੈ। ਅਸੀਂ ਸ਼ਕਲ ਸੂਰਤਿ ਵਿਚ ਆਪਣਾ ਕੋਈ ਚੁਣਾਉ ਨਹੀਂ ਕੀਤਾ, ਪਰਮਾਤਮਾ ਦੀ ਹੀ ਦੇਣ ਹੈ। ਪ੍ਰਾਣਾਂ ਦੀ ਹਰਕਤ ਤੇਰੀ ਹੈ, ਆਤਮਿਕ ਪ੍ਰਕਾਸ਼ ਤੇਰਾ ਹੈ, "ਦਾਤਿ ਜੋਤਿ ਸਭ ਸੂਰਤਿ ਤੇਰੀ"। ਪਰ ਇਸ ਵਿਚ ਕੁਝ ਮੇਰਾ ਭੀ ਹੈ, "ਬਹੁਤੁ ਸਿਆਣਪ ਹਉਮੈ ਮੇਰੀ" ਅਹੰਕਾਰ ਤੇ ਚਤੁਰਾਈ ਮੇਰੀ ਹੈ ਅਤੇ ਏਸੇ ਚਤੁਰਾਈ ਤੇ ਹਉਮੈ ਦੇ ਆਸਰੇ ਹੀ ਮੈਂ ਤੇਰੀ ਚੀਜ਼ ਉੱਤੇ ਆਪਣੀ ਮੋਹਰ ਲਾ ਛੱਡਦਾ ਹਾਂ। ਤਨ ਤੇਰਾ ਦਿੱਤਾ ਹੋਇਐ ਪਰ ਮੈਂ ਕਹਿੰਦਾ ਹਾਂ ਕਿ ਤਨ ਮੇਰਾ ਹੈ। ਧਨ ਤੇਰਾ ਦਿੱਤਾ ਹੋਇਐ ਪਰ ਮੈਂ ਕਹਿ ਦਿੰਦਾ ਹਾਂ ਕਿ ਧਨ ਮੇਰਾ ਹੈ। ਮਨ ਤੇਰਾ ਦਿੱਤਾ ਹੋਇਐ ਪਰ ਮੈਂ ਕਹਿ ਦਿੰਦਾ ਹਾਂ ਕਿ ਮਨ ਮੇਰਾ ਹੈ। ਇਹ ਆਤਮਾ ਤੇਰੀ ਦਿੱਤੀ ਹੋਈ ਹੈ ਪਰ ਮੈਂ ਕਹਿ ਦਿੰਦਾ ਹਾਂ ਕਿ ਇਹ ਆਤਮਾ ਭੀ ਮੇਰੀ ਹੈ। ਹੈ ਸਭ ਕੁਝ ਤੇਰਾ, ਪ੍ਰੰਤੂ ਮੈਂ ਇਸ ਉੱਤੇ ਆਪਣੀ ਹੀ ਮੋਹਰ ਲਾ ਬੈਠਾ ਹਾਂ, ਮੈਂ ਆਪਣਾ ਹੀ ਦਾਅਵਾ ਜਤਾਅ ਬੈਠਾ ਹਾਂ। ਤੇਰੀ ਚੀਜ਼ ਉੱਤੇ ਮੈਂ ਜਿਸ ਦਿਨ ਦਾ ਦਾਅਵਾ ਕੀਤੈ, ਤੈਥੋਂ ਦੂਰ ਹੋ ਗਿਆ ਹਾਂ, ਵਿੱਥ ਬਹੁਤ ਵਧ ਗਈ ਹੈ। ਨੇੜੇ ਆਉਣ ਵਾਸਤੇ ਇਹ 'ਮੈਂ-ਮੇਰੇ' ਦੀ ਮੋਹਰ ਨੂੰ ਹਟਾਣਾ ਪਵੇਗਾ। ਵਿਸ਼ਨੂੰ ਜੀ ਦਾ ਵੀ ਇਹ ਕਹਿਣਾ ਸੀ ਕਿ ਸਭ ਕੁਝ ਦਾਤ ਵਿਚ ਮਿਲਿਐ, ਦਾਨ ਵਿਚ ਮਿਲਿਐ। ਤਨ ਹੈ, ਮਨ ਹੈ, ਧਨ ਹੈ, ਦਾਤ ਨਾਲ ਨਫ਼ਰਤ ਨਹੀਂ।

ਵਡਾ ਦਾਤਾ ਤਿਲੁ ਨ ਤਮਾਇ ॥ *(ਜਪੁ ਜੀ, ਪੰਨਾ 5)*

ਪਰਮਾਤਮਾ ਦਾ ਸੁਭਾਉ ਹੀ ਹੈ ਦਾਨ ਦੇਣਾ। ਉਹ ਸਭ ਨੂੰ ਦੇ ਰਿਹੈ। ਉਹ ਸੂਰਜ ਚੰਦ ਤਾਰਿਆਂ ਨੂੰ ਰੌਸ਼ਨੀ ਦੇ ਰਿਹੈ। ਉਹ ਧਰਤੀ ਨੂੰ ਤਰ੍ਹਾਂ ਤਰ੍ਹਾਂ ਦੀਆਂ ਧਾਤੂਆਂ ਤੇ ਹੋਰ ਅਨਗਿਣਤ ਭੰਡਾਰੇ ਦੇ ਰਿਹੈ। ਉਸ ਨੇ ਮਨੁੱਖੀ ਤਨ ਅੰਦਰ ਸੁਆਸਾਂ ਦੀ ਹਰਕਤ ਪਾਈ। ਗਿਆਨ-ਇੰਦਰੇ ਦਿੱਤੇ, ਕਰਮ-ਇੰਦਰੇ ਦਿੱਤੇ, ਇਹ ਸਭ ਕੁਝ ਉਸ ਦੀ ਦੇਣ ਹੈ। ਦੇਣਾ ਉਸ ਦਾ ਸੁਭਾਉ ਹੈ। ਜੋ ਕੁਝ ਉਸ ਨੇ ਦਿੱਤੈ, ਉਸ ਦੀ ਦੇਣ ਨੂੰ ਵੇਖ ਕੇ, ਦੇਣ ਨੂੰ ਨਿਸ਼ਾਨੀ ਜਾਣ ਕੇ ਦਾਤੇ ਦਾ ਚਿੰਤਨ ਕਰਨੈ, ਇਹ ਵਿਸ਼ਨੂੰ ਦਾ ਨਜ਼ਰੀਆ ਸੀ, ਪ੍ਰੰਤੂ ਪ੍ਰਚਲਿਤ ਇਹ ਹੋ ਗਿਆ ਕਿ ਵਿਸ਼ਨੂੰ ਭੰਡਾਰੀ ਹੈ, ਸੰਸਾਰ ਨੂੰ ਰਿਜ਼ਕ ਦੇਣ ਵਾਲਾ ਹੈ, ਸੰਸਾਰ ਨੂੰ ਦਾਤਾਂ ਦੇਣ ਵਾਲਾ ਹੈ। ਦਰਅਸਲ ਵਿਸ਼ਨੂੰ ਦਾਤਾਂ ਦੇਣ ਵਾਲਾ ਨਹੀਂ, ਦਾਤੇ ਦਾ ਗਿਆਨ ਕਰਾਉਣ ਵਾਲਾ ਅਤੇ ਬੋਧ ਕਰਾਉਣ ਵਾਲਾ ਹੈ ਕਿ ਦਾਤਾ ਉਹ ਪਰਮਾਤਮਾ ਹੈ ਤੇ ਜੋ ਕੁਝ ਸਾਡੇ ਕੋਲ ਹੈ, ਇਹ ਸਭ ਕੁਝ ਉਸ ਦਾ ਦਿੱਤਾ ਹੋਇਐ। ਵਿਸ਼ਨੂੰ ਦੀ ਇਹ ਗੱਲ ਲਗਭਗ ਹਰ ਇਕ ਦੇ ਜ਼ਿਹਨ ਵਿਚ ਆ

ਗਈ, ਇਸ ਵਾਸਤੇ ਸਾਡੇ ਦੇਸ ਵਿਚ ਵਿਸ਼ਨੂੰ ਦੇ ਬਹੁਤ ਮੰਦਰ ਬਣੇ ਅਤੇ ਵਿਸ਼ਨੂੰ ਦੇ ਹੀ ਅਨੇਕਾਂ ਅਵਤਾਰ ਮੰਨੇ ਗਏ।

ਵਿਸ਼ਨੂੰ ਤੋਂ ਬਾਅਦ ਇਕ ਹੋਰ ਦ੍ਰਿਸ਼ਟੀਕੋਣ ਸਾਡੇ ਦੇਸ ਵਿਚ ਪ੍ਰਚਲਿਤ ਹੋਇਆ, ਉਹ ਸੀ ਬ੍ਰਹਮਾ ਦਾ। ਗੁਰੂ ਨਾਨਕ ਦੇਵ ਜੀ ਮਹਾਰਾਜ ਇਸ਼ਾਰੇ ਨਾਲ ਹੀ ਉਨ੍ਹਾਂ ਦਾ ਜ਼ਿਕਰ ਕਰਦੇ ਹਨ :

> **ਗਾਵੈ ਕੋ ਗੁਣ ਵਡਿਆਈਆ ਚਾਰ ॥**
> **ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥** *(ਜਪੁ ਜੀ, ਪੰਨਾ 1)*

ਬ੍ਰਹਮਾ, ਵਿਸ਼ਨੂੰ ਦੇ ਨੁਕਤਾ ਨਿਗਾਹ ਨਾਲ ਸਹਿਮਤ ਹੁੰਦਾ ਨਹੀਂ ਦਿਸਦਾ। ਬੜੀ ਬਿਖੜੀ ਵਿੱਦਿਆ ਲੈ ਕੇ, ਬਹੁਤ ਬਾਰੀਕ, ਪੇਚੀਦਾ ਵਿੱਦਿਆ ਲੈ ਕੇ ਉਸ ਨੇ ਪ੍ਰਭੂ ਦੇ ਗੀਤ ਗਾਉਣੇ ਸ਼ੁਰੂ ਕੀਤੇ, ਕਿਉਂਕਿ ਬ੍ਰਹਮਾ ਕੋਲ ਇਕ ਦਾਰਸ਼ਨਿਕ ਦਾ ਦਿਮਾਗ਼ ਸੀ, ਫ਼ਿਲਾਸਫ਼ਰ ਦਾ ਦਿਮਾਗ਼ ਸੀ, ਉਹ ਛੋਟੀਆਂ ਮੋਟੀਆਂ ਗੱਲਾਂ ਨਾਲ ਸਹਿਮਤ ਹੋਣ ਵਾਲਾ ਨਹੀਂ ਸੀ, ਇਸ ਵਾਸਤੇ ਉਹ ਸੰਸਾਰ ਦੀ ਖੋਜ ਵਿਚ ਚੱਲ ਪਿਆ ਕਿ ਪਹਿਲੇ ਮੈਂ ਇਹ ਵੇਖਣੈ ਕਿ ਸੰਸਾਰ ਕਿਥੇ ਹੈ ? ਸੰਸਾਰ ਕਿਉਂ ਹੈ ? ਇਸ ਦਾ ਮੂਲ ਕੀ ਹੈ ? ਇਸ ਦਾ ਆਦਿ ਕੀ ਹੈ ? ਇਸ ਦਾ ਮੱਧ ਕੀ ਹੈ ? ਇਸ ਦਾ ਅੰਤ ਕੀ ਹੈ ? ਸੋ ਸ੍ਰਿਸ਼ਟੀ ਦਾ ਮੂਲ ਲੱਭਣ ਵਾਸਤੇ ਬ੍ਰਹਮਾ ਚੱਲ ਪਿਆ। ਉਸ ਨੇ ਆਪਣੀ ਖੋਜ; ਬਨਸਪਤੀ ਦਾ ਮੂਲ, ਕੀੜੇ ਮਕੌੜਿਆਂ ਦਾ ਮੂਲ, ਪਸ਼ੂ ਪੰਖੀਆਂ ਦੀ ਹੋਂਦ, ਸੂਰਜ, ਚੰਦ, ਤਾਰਿਆਂ ਦੀ ਪਸਰੀ ਹੋਈ ਰੌਸ਼ਨੀ ਤੇ ਉਨ੍ਹਾਂ ਦੀ ਹੋਂਦ ਬਾਰੇ ਦੌੜਾਈ। ਮਨੁੱਖਤਾ ਦਾ ਇਤਨੇ ਗਹਿਰੇ ਰੂਪ ਵਿਚ ਬ੍ਰਹਮਾ ਨੇ ਅਧਿਐਨ ਕੀਤਾ, ਖੋਜ ਕੀਤੀ, ਜਿਸ ਤੋਂ ਸਪੱਸ਼ਟ ਹੁੰਦੈ ਕਿ ਇਸ ਤਰ੍ਹਾਂ ਦੀ ਖੋਜ ਕਰਨ ਵਾਲਾ ਪ੍ਰਿਥਵੀ ਦੇ ਉੱਤੇ ਇਹ ਪਹਿਲਾ ਹੀ ਮਨੁੱਖ ਹੈ। ਚੌਰਾਸੀ ਲੱਖ ਜੂਨ ਦਾ ਬੋਧ ਇਸ ਨੇ ਹੀ ਦਿੱਤਾ। ਗ੍ਰਹਿ ਨਛੱਤਰਾਂ ਦੀ ਗ਼ਰਦਿਸ਼ ਦਾ ਮਨੁੱਖੀ ਮਨ ਦੇ ਉੱਤੇ ਜੋ ਕੁਝ ਅਸਰ ਪੈ ਸਕਦੈ, ਜੋ ਕੁਝ ਚੰਗਾ ਤੇ ਮਾੜਾ ਪ੍ਰਭਾਵ ਪੈਂਦੈ, ਇਹ ਵੀਚਾਰਾਂ ਭੀ ਬ੍ਰਹਮਾ ਨੇ ਜਗਤ ਦੇ ਸਾਹਮਣੇ ਰੱਖੀਆਂ। ਬਾਅਦ ਵਿਚ ਇਨ੍ਹਾਂ ਹੀ ਵੀਚਾਰਾਂ ਤੋਂ ਪ੍ਰਭਾਵਤ ਹੋ ਕੇ ਜੋਤਿਸ਼ ਵਿੱਦਿਆ ਦਾ ਜਨਮ ਹੋਇਆ। ਅੱਜ ਜਿਸ ਨੂੰ ਅਸੀਂ ਆਯੁਰਵੇਦਿਕ ਤੌਰ ਤਰੀਕਾ ਅਤੇ ਇਲਾਜ ਦੱਸਦੇ ਹਾਂ, ਉਹ ਆਯੁਰਵੇਦਿਕ ਢੰਗ, ਵੇਦਾਂ ਵਿੱਚੋਂ ਨਿਕਲਿਆ ਹੋਇਆ ਹੈ। ਉਸ ਨੇ ਜੜ੍ਹੀ ਬੂਟੀਆਂ ਦਾ ਭੀ ਬਹੁਤ ਗਹਿਰਾ ਅਧਿਐਨ ਕੀਤਾ। ਜੜ੍ਹੀ ਬੂਟੀਆਂ ਦੀ ਭੀ ਖੋਜ ਕੀਤੀ ਕਿ ਇਹ ਕਿਉਂ ਹਨ ? ਇਹ ਕਿਥੋਂ ਹਨ ? ਇਨ੍ਹਾਂ ਦਾ ਮੂਲ ਕਾਰਨ ਕੀ ਹੈ ? ਅਤੇ ਇਨ੍ਹਾਂ ਬੀਮਾਰੀਆਂ ਦਾ ਅੰਤ ਕਿਸ ਤਰ੍ਹਾਂ ਹੋਵੇਗਾ ? ਗ਼ਰਜ਼ੇ ਕਿ ਜ਼ਿੰਦਗੀ ਦੇ ਹਰ ਪਹਿਲੂ ਦੀ ਖੋਜ ਬ੍ਰਹਮਾ ਨੇ ਕੀਤੀ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਆਸਾ ਰਾਗ ਦੇ ਇਕ ਸ਼ਬਦ ਵਿਚ ਜ਼ਿਕਰ ਭੀ ਕਰਦੇ ਹਨ :

ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥
ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥

*(ਆਸਾ ਮਹਲਾ ੧, ਪੰਨਾ 350)*

ਬ੍ਰਹਮਾ ਸ੍ਰਿਸ਼ਟੀ ਟੋਲ਼ਣ ਲਈ ਚੱਲ ਪਿਆ, ਸ੍ਰਿਸ਼ਟੀ ਦੀ ਭਾਲ ਵਿਚ ਚੱਲ ਪਿਆ। ਸੰਸਾਰ ਕਿਵੇਂ ਬਣਿਆ, ਇਸ ਦੀ ਖੋਜ ਵਿਚ ਚੱਲ ਪਿਆ। ਅਗਾਂਹ ਚੱਲ ਕੇ ਸਾਡੇ ਦੇਸ ਵਿਚ ਇਹ ਗੱਲ ਪ੍ਰਚਲਿਤ ਹੋ ਗਈ ਕਿ ਬ੍ਰਹਮਾ ਸੰਸਾਰੀ ਹੈ, ਸੰਸਾਰ ਦੇ ਬਣਾਉਣ ਵਾਲਾ ਹੈ; ਪਰ ਨਹੀਂ, ਬ੍ਰਹਮਾ ਸੰਸਾਰ ਦੇ ਬਣਾਉਣ ਵਾਲਾ ਨਹੀਂ ਹੈ; ਸੰਸਾਰ ਕਿਵੇਂ ਬਣਿਆ, ਇਸਦਾ ਗਿਆਨ ਦੇਣ ਵਾਲਾ ਹੈ। ਸੰਸਾਰ ਕਿਵੇਂ ਆਲਮੇ-ਵਜੂਦ ਵਿਚ ਆਇਆ ? ਇਹਦੀ ਬਣਤਰ ਕੀ ਹੈ ? ਅਤੇ ਇਹ ਕਿਥੇ ਤਕ ਪਸਰਿਆ ਹੋਇਐ ? ਇਹਦਾ ਬਹੁਤ ਕੁਝ ਗਿਆਨ ਉਸ ਨੇ ਦਿੱਤਾ। ਕਿਉਂਕਿ ਸੰਸਾਰ ਦੇ ਗਿਆਨ ਦੇ ਉੱਤੇ ਹੀ ਵੇਦ ਖੜੇ ਹਨ, ਇਸ ਵਾਸਤੇ ਬ੍ਰਹਮਾ ਨੂੰ ਸੰਸਾਰੀ ਕਹਿ ਦਿੱਤਾ ਗਿਆ।

ਸ਼੍ਰੀ ਕ੍ਰਿਸ਼ਨ ਨੇ ਇਥੇ ਹੀ ਆ ਕੇ ਅਰਜਨ ਨੂੰ ਕਿਹਾ, "ਤ੍ਰਿਹੀ ਗੁਣੀ ਵੇਦ ਵਿਸਾ ਨਿਸ ਤ੍ਰਿਹੀ ਗੁਣੀ ਵੇਵਾਰਹ ਜਨ"। ਹੇ ਅਰਜਨ! ਵੇਦ ਤਿੰਨ ਗੁਣਾਂ ਦੀ ਗੱਲ ਕਰਦੇ ਹਨ, ਸੰਸਾਰ ਦੀ ਗੱਲ ਕਰਦੇ ਹਨ, ਤੂੰ ਮੇਰੀ ਗੱਲ ਸੁਣ। ਜੋ ਮੈਂ ਕਹਿ ਰਿਹਾ ਹਾਂ, ਇਸ ਨੂੰ ਮੰਨ। ਜੋ ਮੈਂ ਕਹਿ ਰਿਹਾ ਹਾਂ, ਉਸ ਨਾਲ ਜੁੜ, ਕਿਉਂਕਿ ਵੇਦ ਸੰਸਾਰ ਦੀ ਗੱਲ ਕਰਦੇ ਹਨ।

ਦਰਅਸਲ ਸੰਸਾਰ ਭੀ ਆਪਣੀ ਥਾਂ ਉੱਤੇ ਇਤਨਾ ਮਹਾਨ ਹੈ ਕਿ ਇਹਦੀ ਭੀ ਖੋਜ ਹੋਣੀ ਚਾਹੀਦੀ ਹੈ, ਇਸ ਲਈ ਖੋਜ ਕਰਨ ਲਈ ਬ੍ਰਹਮਾ ਚੱਲ ਪਿਆ। ਉਸ ਦਾ ਇਹ ਸ਼ੌਕ ਸੀ, ਉਸ ਦੀ ਇਹ ਭੁੱਖ ਸੀ। ਜੀਵਨ ਦੀ ਬਹੁ-ਪੱਖੀ ਖੋਜ ਬ੍ਰਹਮਾ ਨੇ ਕੀਤੀ। ਸੰਗੀਤ ਦਾ ਜਨਮ-ਦਾਤਾ ਬ੍ਰਹਮਾ ਹੈ। ਕਵਿਤਾ ਦਾ ਜਨਮ-ਦਾਤਾ ਬ੍ਰਹਮਾ ਹੈ। ਆਯੁਰਵੇਦਿਕ ਵਿਧੀ ਦਾ ਜਨਮ-ਦਾਤਾ ਬ੍ਰਹਮਾ ਹੈ। ਚੌਰਾਸੀ ਲੱਖ ਜੂਨਾਂ ਦਾ ਗਿਆਨ ਦੇਣ ਵਾਲਾ ਬ੍ਰਹਮਾ ਹੈ। ਮਨ ਦੀਆਂ ਨੌਂ ਹਾਲਤਾਂ ਹਨ, ਨੌਂ ਰੰਗ ਹਨ, ਸੱਤ ਸੁਰਾਂ ਹਨ। ਜ਼ਬਾਨ ਦੇ ਛੇ ਰਸ ਹਨ। ਇਸ ਤਰੀਕੇ ਦੀ ਖੋਜ ਭੀ ਬ੍ਰਹਮਾ ਕਰਦਾ ਰਿਹੈ। ਇਉਂ ਬਹੁ-ਪੱਖੀ ਖੋਜ ਉਸ ਨੇ ਜਗਤ ਦੇ ਸਾਹਮਣੇ ਰੱਖੀ, ਕਿਉਂਕਿ ਉਸ ਦੇ ਕੋਲ ਦਾਰਸ਼ਨਿਕ ਦਾ ਦਿਮਾਗ਼ ਸੀ, ਫ਼ਿਲਾਸਫ਼ਰ ਦਾ ਦਿਮਾਗ਼ ਸੀ। ਉਸ ਦੀਆਂ ਬਾਰੀਕ ਗੱਲਾਂ ਹਰ ਇਕ ਮਨੁੱਖ ਦੀ ਸਮਝ ਵਿਚ ਨਾ ਆਈਆਂ, ਇਸ ਵਾਸਤੇ ਬ੍ਰਹਮਾ ਦੀ ਪ੍ਰਤਿਸ਼ਠਾ ਸਾਡੇ ਦੇਸ ਵਿਚ ਬਹੁਤੀ ਨਹੀਂ ਹੋ ਸਕੀ। ਉਸ ਦੇ ਕੋਈ ਬਹੁਤੇ ਮੰਦਿਰ ਸਾਡੇ ਦੇਸ ਵਿਚ ਨਹੀਂ ਬਣ ਸਕੇ। ਜਿਸ ਤਰ੍ਹਾਂ ਕਦਮ ਕਦਮ ਉੱਤੇ ਵਿਸ਼ਨੂੰ ਦੇ ਮੰਦਿਰ ਹਨ, ਇਸ ਤਰ੍ਹਾਂ ਕਦਮ ਕਦਮ ਉੱਤੇ ਬ੍ਰਹਮਾ ਦੇ ਮੰਦਿਰ ਨਹੀਂ ਹਨ। ਕਾਰਨ ਕੀ ਸੀ ? ਉਹ ਦਾਰਸ਼ਨਿਕ ਸੀ, ਫ਼ਿਲਾਸਫ਼ਰ ਸੀ, ਇਤਨੀ ਗਹਿਰੀ ਗੱਲ ਕਰਦਾ

ਸੀ, "ਗਾਵੈ ਕੋ ਵਿਦਿਆ ਵਿਖਮੁ ਵੀਚਾਰੁ"। ਇਤਨੀ ਬਿਖੜੀ ਵਿੱਦਿਆ ਅੱਗੇ ਰੱਖਦਾ ਸੀ ਕਿ ਲੋਕਾਂ ਦੀ ਸਮਝ ਤੋਂ ਪਰ੍ਹੇ ਦੀ ਗੱਲ ਸੀ, ਸੰਸਾਰ ਦੀ ਸਮਝ ਤੋਂ ਪਰ੍ਹੇ ਦੀ ਗੱਲ ਸੀ। ਪਰ੍ਹੇ ਦੀ ਗੱਲ ਇਸ ਵਾਸਤੇ ਕਰਦਾ ਸੀ ਤਾਂ ਕਿ ਮਨੁੱਖਾਂ ਦੇ ਅੰਦਰ ਪਰ੍ਹੇ ਜਾਣ ਦੀ ਭੁੱਖ ਪੈਦਾ ਕੀਤੀ ਜਾ ਸਕੇ, ਦੂਰ ਜਾਣ ਦੀ ਭੁੱਖ ਪੈਦਾ ਕੀਤੀ ਜਾ ਸਕੇ। ਜੇਕਰ ਮਨੁੱਖ ਦਾ ਦਿਮਾਗ਼ ਜਿਥੋਂ ਤਕ ਹੈ, ਉਥੋਂ ਤਕ ਦੀ ਹੀ ਗੱਲ ਕੀਤੀ ਜਾਏ, ਤਾਂ ਮਨੁੱਖ ਦਾ ਦਿਮਾਗ਼ ਅੱਗੇ ਨਹੀਂ ਜਾ ਸਕਦਾ, ਅੱਗੇ ਬਾਰੇ ਉਹ ਨਹੀਂ ਸੋਚੇਗਾ। ਸੋ ਬਹੁਤ ਅੱਗੇ ਦੀ ਗੱਲ ਬ੍ਰਹਮਾ ਕਰਦਾ ਸੀ, ਇਸ ਵਾਸਤੇ ਉਸ ਦੇ ਆਲੇ-ਦੁਆਲੇ ਬਹੁਤੀ ਮਨੁੱਖਤਾ ਇਕੱਠੀ ਨਹੀਂ ਹੋ ਸਕੀ, ਉਸ ਦੀ ਪੂਜਾ ਭੀ ਸਾਡੇ ਦੇਸ ਵਿਚ ਬਹੁਤੇ ਪੱਧਰ 'ਤੇ ਨਹੀਂ ਹੋ ਸਕੀ ਅਤੇ ਉਸ ਦੇ ਬਹੁਤੇ ਮੰਦਰ ਭੀ ਨਹੀਂ ਬਣ ਸਕੇ। ਇਸ ਬਾਰੇ ਗੁਰੂ ਨਾਨਕ ਦੇਵ ਜੀ ਇਸ਼ਾਰਾ ਕਰਦੇ ਹਨ :

> **ਗਾਵੈ ਕੋ ਗੁਣ ਵਡਿਆਈਆ ਚਾਰ ॥**
> **ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥** *(ਜਪੁ ਜੀ, ਪੰਨਾ 1)*

ਤੀਸਰਾ ਦ੍ਰਿਸ਼ਟੀਕੋਣ ਜਗਤ ਦੇ ਸਾਹਮਣੇ ਸ਼ੰਕਰ ਨੇ ਰੱਖਿਆ। ਇਨ੍ਹਾਂ ਦਾ ਨੁਕਤਾ ਨਿਗਾਹ ਬ੍ਰਹਮਾ ਤੇ ਵਿਸ਼ਨੂੰ ਨਾਲੋਂ ਬਿਲਕੁਲ ਨਿਆਰਾ ਸੀ। ਉਨ੍ਹਾਂ ਨੇ ਜਿਸ ਢੰਗ ਦਾ ਗਿਆਨ ਜਗਤ ਦੇ ਸਾਹਮਣੇ ਰੱਖਿਆ, ਗੁਰੂ ਨਾਨਕ ਦੇਵ ਜੀ ਮਹਾਰਾਜ ਇਸ਼ਾਰਤਨ ਉਨ੍ਹਾਂ ਦਾ ਜ਼ਿਕਰ ਕਰਦੇ ਹਨ :

> **ਗਾਵੈ ਕੋ ਸਾਜਿ ਕਰੇ ਤਨੁ ਖੇਹ ॥**
> **ਗਾਵੈ ਕੋ ਜੀਅ ਲੈ ਫਿਰਿ ਦੇਹ ॥** *(ਜਪੁ ਜੀ, ਪੰਨਾ 1)*

ਸ਼ਿਵਜੀ ਦੇ ਗਾਉਣ ਦਾ ਢੰਗ ਇਹ ਸੀ, "ਗਾਵੈ ਕੋ ਸਾਜਿ ਕਰੇ ਤਨੁ ਖੇਹ", ਬਈ ਪਰਮਾਤਮਾ ਤਨ ਦੀ ਸਾਜਨਾ ਕਰ ਕੇ ਫਿਰ ਖੇਹ ਕਰ ਦਿੰਦੈ, ਜੀਵਨ ਬਣਾ ਕੇ ਫਿਰ ਢਾਹ ਦਿੰਦੈ। ਮੌਤ ਹੀ ਮੌਤ ਹੈ ਪੂਰੇ ਜੀਵਨ ਵਿਚ। ਇਥੇ ਸੂਰਜ ਬਣਦੇ ਹਨ, ਬੁਝ ਜਾਂਦੇ ਹਨ। ਇਥੇ ਧਰਤੀਆਂ ਬਣਦੀਆਂ ਹਨ, ਮਿਟ ਜਾਂਦੀਆਂ ਹਨ। ਇਥੇ ਮੌਸਮੇ-ਬਹਾਰ ਆਉਂਦੈ, ਫਿਰ ਖ਼ਿਜ਼ਾਂ ਆ ਜਾਂਦੀ ਹੈ। ਇਥੇ ਮਨੁੱਖ ਜੰਮਦੇ ਹਨ, ਮਰ ਜਾਂਦੇ ਹਨ। ਮੌਤ ਹੀ ਮੌਤ ਹੈ, ਅੰਤ ਹੀ ਅੰਤ ਹੈ। ਅੰਤ ਦਾ ਦ੍ਰਿਸ਼ ਜਗਤ ਦੇ ਸਾਹਮਣੇ ਸ਼ੰਕਰ ਨੇ ਰੱਖਿਆ। ਕਈ ਦਫ਼ਾ ਉਹ ਮੁਰਦਿਆਂ ਦੀਆਂ ਖੋਪੜੀਆਂ ਦੀ ਮਾਲਾ ਗਲ ਵਿਚ ਪਾ ਲੈਂਦਾ ਸੀ, ਸਿਰਫ਼ ਇਸ ਵਾਸਤੇ ਕਿ ਲੋਕਾਂ ਨੂੰ ਪਤਾ ਚੱਲੇ ਕਿ ਮਨੁੱਖ ਦਾ ਅੰਜਾਮ ਇਹੀ ਹੈ। ਉਹ ਆਪਣੇ ਤਨ ਉੱਤੇ ਰਾਖ਼ ਮਲ ਲੈਂਦਾ ਸੀ, ਸੁਆਹ ਮਲ ਲੈਂਦਾ ਸੀ। ਸੁਆਹ ਮਲ ਕੇ ਭ੍ਰਮਣ ਕਰਦਾ ਸੀ, ਸਿਰਫ਼ ਇਸ ਵਾਸਤੇ ਕਿ ਆਖ਼ਰ ਤਨ ਨੇ ਸੁਆਹ ਹੋ ਜਾਣਾ ਹੈ, ਰਾਖ਼ ਹੋ ਜਾਣਾ ਹੈ, ਮਿੱਟੀ ਹੋ ਜਾਣਾ ਹੈ, ਧੂੜ ਹੋ ਜਾਣਾ ਹੈ, "ਗਾਵੈ ਕੋ ਸਾਜਿ

ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥" ਸ਼ਿਵਜੀ ਅਕਸਰ ਆਪਣੀ ਸਮਾਧੀ ਸ਼ਮਸ਼ਾਨਘਾਟ 'ਤੇ ਲਾਉਂਦਾ ਸੀ, ਉਥੇ ਹੀ ਬੈਠਦਾ ਸੀ ਤਾਂ ਕਿ ਮੌਤ ਚੇਤੇ ਰਹੇ। ਉਨ੍ਹਾਂ ਦਾ ਕਹਿਣਾ ਸੀ ਕਿ ਜਿਸ ਨੂੰ ਆਪਣਾ ਅੰਤ ਚੇਤੇ ਨਹੀਂ, ਉਹ ਬੇਅੰਤ ਤਕ ਨਹੀਂ ਜਾ ਸਕੇਗਾ। ਬੇਅੰਤ ਤਕ ਪਹੁੰਚਣ ਵਾਸਤੇ ਮਨੁੱਖ ਨੂੰ ਆਪਣਾ ਅੰਤ ਦਿਖਾਈ ਦੇਣਾ ਚਾਹੀਦਾ ਹੈ। ਸੋ ਇਹ ਤਿੰਨ ਦ੍ਰਿਸ਼ਟੀਆਂ ਸਾਡੇ ਦੇਸ ਵਿਚ ਪ੍ਰਚਲਿਤ ਹੋਈਆਂ।

ਸੰਸਾਰ ਵਿਚ ਫਸੇ ਹੋਏ ਰਸਿਕ ਮਨੁੱਖਾਂ ਨੂੰ ਵਿਸ਼ਨੂੰ ਦੀ ਗੱਲ ਬਹੁਤ ਚੰਗੀ ਲੱਗੀ ਅਤੇ ਉਹ ਵਿਸ਼ਨੂੰ ਦੇ ਆਲੇ-ਦੁਆਲੇ ਇਕੱਠੇ ਹੋ ਗਏ। ਅੱਜ ਭੀ ਅਸੀਂ ਵੇਖਦੇ ਹਾਂ ਕਿ ਬਹੁਤਾ ਵਪਾਰੀ ਤਬਕਾ ਕਿਸੇ ਹੱਦ ਤਕ ਲਕਸ਼ਮੀ ਨਾਰਾਇਣ ਦੀ ਹੀ ਪੂਜਾ ਕਰਦਾ ਹੈ। ਸੰਸਾਰ ਤੋਂ ਉਪਰਾਮ ਬੰਦਿਆਂ ਨੇ ਸ਼ਿਵਜੀ ਦਾ ਦਾਮਨ ਪਕੜਿਆ ਅਤੇ ਉਨ੍ਹਾਂ ਨੂੰ ਸ਼ਿਵਜੀ ਦੀ ਗੱਲ ਬਹੁਤ ਚੰਗੀ ਲੱਗੀ ਕਿ ਮੌਤ ਹੀ ਮੌਤ ਹੈ ਸੰਸਾਰ ਵਿਚ। ਸਭ ਕੁਝ ਰਾਖ਼ ਹੋ ਜਾਂਦਾ ਹੈ, ਸਭ ਕੁਝ ਮਿਟ ਜਾਂਦਾ ਹੈ, ਸਭ ਕੁਝ ਦਾ ਅੰਤ ਹੋ ਜਾਂਦਾ ਹੈ, "ਗਾਵੈ ਕੋ ਸਾਜਿ ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥" ਇਸ ਤਰ੍ਹਾਂ ਦੇ ਉਪਰਾਮ ਬੰਦੇ ਜੋ ਸੰਸਾਰ ਤੋਂ ਬਿਲਕੁਲ ਬੇਜ਼ਾਰ ਸਨ, ਉਹ ਸ਼ਿਵਜੀ ਦੇ ਆਲੇ-ਦੁਆਲੇ ਇਕੱਠੇ ਹੋ ਗਏ। ਅਵਧੂਤ ਲੋਕ, ਸੰਸਾਰ ਤੋਂ ਬੈਰਾਗੀ ਤਿਆਗੀ ਮਨੁੱਖ ਸਾਰੇ ਹੀ ਸ਼ਿਵਜੀ ਦਾ ਦਾਮਨ ਪਕੜ ਕੇ ਚੱਲਣ ਲੱਗੇ। ਸੰਸਾਰ ਵਿਚ ਰਸ ਮਾਨਣ ਵਾਲੇ, ਸੰਸਾਰ ਵਿਚ ਰਹਿਣ ਵਾਲੇ ਐਸੇ ਮਨੁੱਖਾਂ ਨੂੰ ਵਿਸ਼ਨੂੰ ਬਹੁਤ ਚੰਗੇ ਲੱਗੇ, ਪਰ ਬ੍ਰਹਮਾ ਨਾਲ ਬਹੁਤੀ ਮਨੁੱਖਤਾ ਨੇ ਸਾਥ ਨਾ ਜੋੜਿਆ, ਕਿਉਂਕਿ ਉਸ ਦੀ ਗੱਲ ਵਿੱਦਿਆ 'ਤੇ ਖੜੀ ਸੀ, ਗਿਆਨ 'ਤੇ ਖੜੀ ਸੀ, ਅਕਲ ਦੀਆਂ ਖੋਜਾਂ 'ਤੇ ਖੜੀ ਸੀ, ਇਸ ਵਾਸਤੇ ਆਮ ਸਾਧਾਰਨ ਮਨੁੱਖ ਬ੍ਰਹਮਾ ਦੀ ਪਕੜ ਤੋਂ ਪਰ੍ਹੇ ਰਿਹਾ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਿਹੜਾ ਦ੍ਰਿਸ਼ਟੀਕੋਣ ਜਗਤ ਦੇ ਸਾਹਮਣੇ ਰੱਖਿਆ, ਉਨ੍ਹਾਂ ਦਾ ਫ਼ੁਰਮਾਨ ਹੈ ਕਿ ਇਕ ਦ੍ਰਿਸ਼ਟੀ ਨਾਲ ਗੱਲ ਨਹੀਂ ਬਣੇਗੀ। ਕਿਉਂਕਿ ਪਰਮਾਤਮਾ ਅਨੰਤ ਗੁਣਾਂ ਦਾ ਮਾਲਕ ਹੈ, ਅਨੰਤ ਸ਼ਕਤੀਆਂ ਦਾ ਮਾਲਕ ਹੈ, ਅਨੰਤ ਕਲਾ ਦਾ ਮਾਲਕ ਹੈ। ਬਹੁ-ਪੱਖੀ ਝਾਤ ਪਰਮਾਤਮਾ 'ਤੇ ਮਾਰਨੀ ਹੈ, ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪ੍ਰਥਮ, ਪਹਿਲੀ ਗੱਲ ਜੋ ਕੀਤੀ ਹੈ, ਉਹ ਹੈ:

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥

*(ਵਾਰ ਮਾਰੂ, ਮ: ੫, ਪੰਨਾ 1102)*

ਐ ਬੰਦੇ! ਪਹਿਲੇ ਤੂੰ ਮੌਤ ਨੂੰ ਕਬੂਲ ਕਰ, ਆਪਣਾ ਅੰਤ ਕਬੂਲ ਕਰ,

ਤਾਂ ਹੀ ਮੈਂ ਤੈਨੂੰ ਬੇਅੰਤ ਦੇ ਦੇਸ ਲੈ ਜਾ ਸਕਾਂਗਾ। ਪਹਿਲਾਂ ਅੰਤ ਤੈਨੂੰ ਕਬੂਲ ਹੋਵੇ, ਪ੍ਰਥਮ ਮੌਤ ਤੈਨੂੰ ਕਬੂਲ ਹੋਵੇ। ਇਹ ਇਕ ਨਜ਼ਰੀਆ ਸਾਹਮਣੇ ਰੱਖ ਕੇ ਫਿਰ ਸਾਹਿਬ ਕਹਿੰਦੇ ਹਨ ਕਿ ਪਰਮਾਤਮਾ ਨਿਰਾ ਕਾਲ ਦਾ ਰੂਪ ਹੀ ਨਹੀਂ, ਨਿਰਾ ਮੌਤ ਦਾ ਰੂਪ ਹੀ ਨਹੀਂ, ਬਲਕਿ ਉਹ ਤਾਂ ਬਹੁਤ ਵੱਡਾ ਦਾਤਾ ਹੈ, ਬੜਾ ਦਿਆਲੂ ਹੈ ਅਤੇ ਉਸ ਨੇ ਸਾਨੂੰ ਬਹੁਤ ਕੁਝ ਦਿੱਤਾ ਹੈ:

**ਮਨੁ ਤਨੁ ਤੇਰਾ ਧਨੁ ਭੀ ਤੇਰਾ॥**
**ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥** *(ਮਾਝ ਮਹਲਾ ੫, ਪੰਨਾ 106)*

ਇਹ ਸਭ ਕੁਝ ਤੇਰੀ ਦੇਣ ਹੈ, ਜੋ ਤੂੰ ਸਾਡੀ ਝੋਲੀ ਵਿਚ ਪਾਈ ਹੈ। ਤੂੰ ਤਾਂ ਬਹੁਤ ਵੱਡਾ ਦਾਤਾ ਹੈਂ! ਬਹੁਤ ਹੀ ਵੱਡਾ!! ਪਰ ਸਾਹਿਬਾਂ ਦਾ ਐਸਾ ਕਹਿਣਾ ਹੈ ਕਿ ਦਾਤ ਵਿਚ ਬੰਦਾ ਫਸ ਨਾ ਜਾਏ, ਧਨ ਸੰਪਦਾ ਨੂੰ ਵੇਖ ਕੇ, ਧੀਆਂ ਪੁੱਤਰਾਂ ਨੂੰ ਵੇਖ ਕੇ, ਮਹਿਲ ਮਾੜੀਆਂ ਨੂੰ ਵੇਖ ਕੇ, ਕਿਧਰੇ ਦਾਤੇ ਨੂੰ ਭੁੱਲ ਨਾ ਜਾਏ, ਇਸ ਲਈ ਉਸ ਨੂੰ ਆਪਣੀ ਮੌਤ ਚੇਤੇ ਰੱਖਣੀ ਚਾਹੀਦੀ ਹੈ। ਪ੍ਰੰਤੂ ਮੌਤ ਨੂੰ ਚੇਤੇ ਰੱਖ ਕੇ ਕਿਧਰੇ ਇਤਨਾ ਉਪਰਾਮ ਭੀ ਨਾ ਹੋ ਜਾਏ ਕਿ ਸੰਸਾਰ ਤੋਂ ਬਿਲਕੁਲ ਕਿਨਾਰਾ ਕਰ ਲਵੇ, ਇਸ ਲਈ ਸਾਹਿਬ ਕਹਿੰਦੇ ਹਨ ਕਿ ਬੰਦਾ ਆਪਣੀ ਅਕਲ ਦਾ ਭੀ ਪ੍ਰਯੋਗ ਕਰੇ, ਆਪਣੀ ਬੁੱਧੀ ਦਾ ਭੀ ਪ੍ਰਯੋਗ ਕਰੇ। ਬੁੱਧੀ ਦੇ ਆਸਰੇ ਨਾਲ ਸੰਸਾਰ ਵਿਚ ਰਹਿੰਦਾ ਹੋਇਆ, ਸੰਸਾਰ ਤੋਂ ਉੱਚਾ ਉਠੇ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਨਾਅਰਾ ਲਾਇਆ:

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥**

*(ਵਾਰ ਸਾਰੰਗ, ਮ: ੧, ਪੰਨਾ 1245)*

ਜ਼ਿੰਦਗੀ ਦੇ ਹਰ ਪਹਿਲੂ ਵਿਚ ਤੂੰ ਅਕਲ ਦਾ ਪ੍ਰਯੋਗ ਕਰ, ਪਰ ਨਿਰੀ ਕੋਰੀ ਅਕਲ ਦਾ ਹੀ ਪ੍ਰਯੋਗ ਨਾ ਕਰ, ਐਸਾ ਨਾ ਹੋਵੇ, "ਅਕਲ ਬਾਰੀਕ ਹੁਈ ਜਾਤੀ ਹੈ, ਰੂਹ ਤਾਰੀਖ਼ ਹੁਈ ਜਾਤੀ ਹੈ।" ਕਈ ਦਫ਼ਾ ਮਨੁੱਖ ਫ਼ਲਸਫ਼ੇ ਦੀਆਂ ਗੁੰਝਲਦਾਰ ਗੱਲਾਂ ਵਿਚ ਐਸਾ ਫਸਦੈ ਕਿ ਜ਼ਿੰਦਗੀ ਦੀ ਹਕੀਕਤ ਨਾਲੋਂ ਸੰਬੰਧ ਟੁੱਟ ਜਾਂਦੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਇਹ ਤਿੰਨੇ ਗੱਲਾਂ ਤੈਨੂੰ ਇਕੱਠੀਆਂ ਹੀ ਚੇਤੇ ਹੋਵਣ। ਕਿਧਰੇ ਇਲਮ ਵਿਚ ਖੋ ਹੀ ਨਾ ਜਾਵੇਂ। ਤੈਨੂੰ ਮੌਤ ਚੇਤੇ ਹੋਵੇ ਤੇ ਮੌਤ ਚੇਤੇ ਕਰਦਾ ਭੀ ਤੂੰ ਕਿਧਰੇ ਇਤਨਾ ਉਪਰਾਮ ਨਾ ਹੋ ਜਾਵੇਂ ਕਿ ਸੰਸਾਰ ਤੋਂ ਕਿਨਾਰਾ-ਕਸ਼ੀ ਕਰ ਲਵੇਂ। ਸੋ ਤੂੰ ਗਿਆਨੀ ਬਣ, ਬੁੱਧੀਮਾਨ ਬਣ, ਆਲਮ ਬਣ, ਅਕਲ ਦਾ ਪ੍ਰਯੋਗ ਕਰ ਤਾਂ ਜੁ ਪਰਮਾਤਮਾ ਤੈਨੂੰ ਇਕ ਦਾਤੇ ਦੇ ਰੂਪ ਵਿਚ ਦਿਖਾਈ ਦੇਵੇ। ਜੋ ਕੁਝ ਤੇਰੇ ਕੋਲ ਹੈ, ਇਹ ਤੈਨੂੰ ਉਸ ਦੀ ਦਿੱਤੀ ਹੋਈ ਨਿਸ਼ਾਨੀ ਪ੍ਰਤੀਤ ਹੋਵੇ, ਇਸ ਨਿਸ਼ਾਨੀ ਨੂੰ ਵੇਖ ਕੇ ਤੂੰ ਦਾਤੇ ਦਾ ਚਿੰਤਨ ਕਰ ਸਕੇਂ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ

ਕਥਨ ਹੈ ਕਿ ਇਸ ਤਰ੍ਹਾਂ ਦੀਆਂ ਕਥਨੀਆਂ ਸੰਸਾਰ ਵਿਚ ਬਹੁਤ ਸਾਰੀਆਂ ਹਨ :

> **ਕਥਨਾ ਕਥੀ ਨ ਆਵੈ ਤੋਟਿ ॥**
> **ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥** *(ਜਪੁ ਜੀ, ਪੰਨਾ 2)*

ਅਨੰਤ ਰੂਪ ਤੇ ਅਨੰਤ ਗੁਣਾਂ ਦਾ ਮਾਲਕ, ਸਾਦਿਕਾਂ ਦੀ ਦ੍ਰਿਸ਼ਟੀ ਵਿਚ ਜਿਸ ਜਿਸ ਢੰਗ ਨਾਲ ਪ੍ਰਗਟ ਹੋਇਆ, ਸਾਦਿਕ ਲੋਕਾਂ ਨੇ ਉਸੇ ਉਸੇ ਢੰਗ ਨਾਲ ਉਸ ਪਰਮ ਸ਼ਕਤੀ ਦੇ ਗੀਤ ਗਾਏ, ਉਸ ਦੀ ਉਸਤਤੀ ਕੀਤੀ। ਕਿਉਂਕਿ ਉਹ ਹਰ ਪਲ, ਹਰ ਛਿਨ ਨਵਾਂ ਹੈ ਅਤੇ ਉਸ ਦੇ ਅਨੇਕਾਂ ਰੂਪ ਹਨ, ਇਸ ਵਾਸਤੇ ਪਰਿਪੂਰਨ ਪਰਮਾਤਮਾ ਦੇ ਅਨੇਕਾਂ ਨਾਮ ਪੈ ਗਏ। ਸਾਹਿਬ ਫ਼ੁਰਮਾਨ ਕਰਦੇ ਹਨ :

> **ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥** *(ਬਸੰਤੁ ਮ: ੧, ਪੰਨਾ 1168)*

ਜਦ ਕਿਸੇ ਨੂੰ ਐਸਾ ਦਿਖਾਈ ਦਿੱਤਾ ਕਿ ਉਹ ਹਰ ਥਾਂ ਰਮਿਆ ਹੋਇਆ ਹੈ, ਤਾਂ ਰਸਨਾ ਤੋਂ ਨਿਕਲਿਆ—ਰਾਮ। ਜਦ ਕਿਸੇ ਨੂੰ ਐਸਾ ਪ੍ਰਤੀਤ ਹੋਇਆ ਕਿ ਸੰਸਾਰ ਵਿਚ ਰਹਿੰਦਾ ਹੋਇਆ ਵੀ ਉਹ ਸੰਸਾਰ ਤੋਂ ਪਰ੍ਹੇ ਹੈ, ਤਾਂ 'ਨਿਰੰਜਨ' ਸ਼ਃ ਤ ਰਸਨਾ ਉਪਰ ਆ ਗਿਆ। ਜਦ ਇਹ ਦੇਖਿਆ ਕਿ ਉਸ ਅੰਦਰ ਖਿੱਚ ਹੀ ਨਹੀਂ, ਕਸ਼ਿਸ਼ ਹੀ ਨਹੀਂ ਹੈ ਉਸ ਦੇ ਵਿਚ, ਸੰਸਾਰ ਦੀ ਪਕੜ ਉਸ ਵਿਚ ਨਹੀਂ ਹੈ, ਸੰਸਾਰ ਵਿਚ ਰਹਿੰਦੇ ਹੋਇਆਂ ਵੀ ਸੰਸਾਰ ਦੀ ਮੋਹ ਮਮਤਾ ਉਸ ਵਿਚ ਨਹੀਂ ਹੈ, ਤਾਂ ਸੁਭਾਵਿਕ ਸ਼ਬਦ ਨਿਕਲਿਆ—ਕ੍ਰਿਸ਼ਨ। ਜਦ ਐਸਾ ਦਿਸਿਆ ਕਿ ਉਹ ਤਾਂ ਕਰਤਾ ਹੈ, ਕਿਰਤ ਨਹੀਂ ਹੈ, ਤਾਂ ਰਸਨਾ ਵਿੱਚੋਂ ਨਿਕਲਿਆ—ਕਰਤਾਰ। ਜਦ ਐਸਾ ਪ੍ਰਤੀਤ ਹੋਇਆ ਕਿ ਉਸ ਦਾ ਕੋਈ ਆਕਾਰ ਹੀ ਨਹੀਂ ਹੈ, ਉਸ ਦਾ ਕੋਈ ਵਜੂਦ ਹੀ ਨਹੀਂ ਹੈ, ਉਹ ਤਾਂ ਇਕ ਪਰਮ ਸ਼ਕਤੀ ਹੈ ਤਾਂ ਰਸਨਾ ਵਿੱਚੋਂ ਸੁਭਾਵਿਕ ਨਾਮ ਨਿਕਲਿਆ—ਨਿਰੰਕਾਰ, ਅਤੇ ਜਦ ਐਸਾ ਮਹਿਸੂਸ ਹੋਇਆ ਕਿ ਉਹ ਤਾਂ ਇਕ ਅਸਚਰਜ ਰੂਪ ਹੈ ਅਤੇ ਜਿਹੜਾ ਉਸ ਦੇ ਨੇੜੇ ਜਾਂਦਾ ਹੈ, ਉਸ ਦਾ ਅੰਧਕਾਰ ਦੂਰ ਹੋ ਕੇ, ਉਸ ਨੂੰ ਪ੍ਰਕਾਸ਼ ਮਿਲਦੈ, ਉਸ ਨੂੰ ਚਾਨਣਾ ਮਿਲਦੈ, ਤਾਂ ਸੁਭਾਵਿਕ ਸ਼ਬਦ ਨਿਕਲਿਆ—ਵਾਹਿਗੁਰੂ। ਇਸੇ ਤਰੀਕੇ ਨਾਲ, ਬੋਲੀ ਦੇ ਆਧਾਰ 'ਤੇ, ਮਜ਼੍ਹਬਾਂ ਦੇ ਆਧਾਰ 'ਤੇ, ਵੱਖ-ਵੱਖ ਬਣੀ ਹੋਈ ਸੰਸਕ੍ਰਿਤੀ ਦੇ ਆਧਾਰ 'ਤੇ ਪਰਮਾਤਮਾ ਦੇ ਵੱਖ ਵੱਖ ਨਾਮ ਸੰਸਾਰ 'ਤੇ ਪ੍ਰਗਟ ਹੋਏ ਅਤੇ ਉਹਦੇ ਵੱਖ-ਵੱਖ ਰੂਪਾਂ ਦੀ ਚਰਚਾ ਧਰਮ-ਗ੍ਰੰਥਾਂ ਵਿਚ ਹੋਈ। ਇਤਨੀ ਗੱਲ ਸਪੱਸ਼ਟ ਹੈ ਕਿ ਹਰ ਇਕ ਬੰਦੇ ਕੋਲ ਦ੍ਰਿਸ਼ਟੀ ਵੱਖ ਵੱਖ ਹੈ ਅਤੇ ਆਪਣੀ ਦ੍ਰਿਸ਼ਟੀ ਦੇ ਮੁਤਾਬਿਕ ਹੀ ਮਨੁੱਖ ਸੰਸਾਰ ਨੂੰ ਵੇਖਦੈ, ਨਿਰੰਕਾਰ ਨੂੰ ਵੇਖਦੈ। ਇਕ ਤਸ਼ਬੀਹ ਹੈ :

ਇਕ ਦਰੱਖ਼ਤ ਥੱਲੇ, ਪੰਜ ਮਨੁੱਖ ਦੁਪਹਿਰ ਦੇ ਵਕਤ ਵਿਸ਼ਰਾਮ ਕਰ ਰਹੇ ਹਨ। ਉਨ੍ਹਾਂ ਵਿੱਚੋਂ ਇਕ ਨ੍ਰਿਤਕਾਰ ਹੈ, ਇਕ ਸੰਗੀਤਕਾਰ ਹੈ, ਇਕ ਉਦਾਸੀ ਸੰਤ ਹੈ, ਇਕ ਨੌਜਵਾਨ ਹੈ, ਜਿਹੜਾ ਹੁਣੇ ਹੀ ਕਿਧਰੇ ਘਰੋਂ ਲੜ ਕੇ ਆਇਐ, ਬੜਾ ਦੁਖੀ ਹੈ, ਬਹੁਤ ਬੇਚੈਨ ਹੈ। ਆਰਾਮ ਕਰ ਰਹੇ ਇਨ੍ਹਾਂ ਮਨੁੱਖਾਂ ਵਿੱਚੋਂ ਇਕ ਲੱਕੜ ਦਾ ਵਪਾਰੀ ਹੈ। ਹਵਾ ਦੇ ਝੌਂਕੇ ਜਿਉਂ ਹੀ ਦਰੱਖ਼ਤ ਨਾਲ ਛੂੰਹਦੇ ਹਨ, ਦਰੱਖ਼ਤ ਦੀਆਂ ਟਹਿਣੀਆਂ ਝੂਲਦੀਆਂ ਹਨ। ਜਿਹੜਾ ਨ੍ਰਿਤਕਾਰ ਹੈ, ਉਹ ਨ੍ਰਿਤ ਦੀ ਦੁਨੀਆਂ ਵਿਚ ਖੋ ਜਾਂਦਾ ਹੈ। ਉਹ ਕਹਿੰਦੈ ਕਿ ਇਹ ਦਰੱਖ਼ਤ ਤਾਂ ਮੈਥੋਂ ਭੀ ਜ਼ਿਆਦਾ ਸੁੰਦਰ ਨ੍ਰਿਤ ਕਰ ਰਿਹੈ। ਇਹਦੀਆਂ ਸ਼ਾਖ਼ਾਂ ਵਿਚ ਕਿਤਨੀ ਲਚਕ ਹੈ, ਇਹਦੇ ਪੱਤੇ ਕਿਸ ਢੰਗ ਨਾਲ ਝੂਮ ਰਹੇ ਹਨ। ਪੱਤਿਆਂ ਦਾ ਨ੍ਰਿਤ ਵੇਖ ਕੇ ਉਹ ਨ੍ਰਿਤਕਾਰ ਬਿਸਮਾਦ ਦੀ ਦੁਨੀਆਂ ਵਿਚ ਖੋ ਜਾਂਦਾ ਹੈ। ਉਸ ਨੂੰ ਦਰੱਖ਼ਤ ਨਚਦਾ ਹੋਇਆ ਪ੍ਰਤੀਤ ਹੁੰਦੈ।

ਦੂਸਰਾ ਸੰਗੀਤਕਾਰ ਹੈ। ਜਦ ਪਵਨ ਦੇ ਤੇਜ਼ ਝੌਂਕੇ ਦਰੱਖ਼ਤ ਨਾਲ ਸਪਰਸ਼ ਕਰਦੇ ਹਨ ਤਾਂ ਸ਼ਾਂ ਸ਼ਾਂ ਦੀ ਆਵਾਜ਼ ਬੁਲੰਦ ਹੁੰਦੀ ਹੈ। ਉਹ ਸੰਗੀਤਕਾਰ ਸਰਗ਼ਮ ਦੀ ਦੁਨੀਆਂ ਵਿਚ ਖੋ ਜਾਂਦਾ ਹੈ, ਸੁਰਾਂ ਦੀ ਦੁਨੀਆਂ ਵਿਚ ਖੋ ਜਾਂਦਾ ਹੈ, ਸੰਗੀਤ ਦੀ ਦੁਨੀਆਂ ਵਿਚ ਖੋ ਜਾਂਦਾ ਹੈ, ਵਿਸਮਾਦੀ ਹੋ ਜਾਂਦਾ ਹੈ ਅਤੇ ਕਹਿੰਦਾ ਹੈ ਕਿ ਸਿਰਫ਼ ਮੈਂ ਹੀ ਨਹੀਂ ਗਾਉਂਦਾ, ਇਹ ਦਰੱਖ਼ਤ ਭੀ ਗਾਉਂਦੈ, ਗੀਤ ਸੰਗੀਤ ਇਹਦੇ ਵਿੱਚੋਂ ਭੀ ਨਿਕਲਦੈ। ਨ੍ਰਿਤਕਾਰ ਨੂੰ ਐਸਾ ਪ੍ਰਤੀਤ ਹੋਇਆ ਕਿ ਦਰੱਖ਼ਤ ਨੱਚ ਰਿਹੈ, ਪਰ ਸੰਗੀਤਕਾਰ ਨੂੰ ਐਸਾ ਪ੍ਰਤੀਤ ਹੋਇਆ ਜਿਵੇਂ ਪੱਤੇ ਪੱਤੇ ਵਿੱਚੋਂ ਸੰਗੀਤ ਦਾ ਜਨਮ ਹੋ ਰਿਹੈ।

ਤੀਸਰਾ ਉਦਾਸੀਨ ਮਹਾਤਮਾ ਹੈ ਜੋ ਲੇਟਿਆ ਹੋਇਆ ਉੱਪਰ ਵੱਲ ਦੇਖ ਰਿਹਾ ਹੈ। ਦਰੱਖ਼ਤ ਨਾਲੋਂ ਇਕ ਸੁੱਕਾ ਪੱਤਾ ਤੇਜ਼ ਹਵਾ ਦੇ ਝੌਂਕੇ ਨਾਲ ਟੁੱਟ ਕੇ ਜ਼ਮੀਨ ਉਪਰ ਆ ਡਿੱਗਾ ਤਾਂ ਉਸ ਦੀਆਂ ਅੱਖਾਂ ਵਿਚ ਹੰਝੂ ਆ ਗਏ। ਸੰਤ ਸੋਚਣ ਲੱਗਾ ਕਿ ਮੈਂ ਵੀ ਇਕ ਦਿਨ ਸੰਸਾਰ ਦੇ ਦਰੱਖ਼ਤ ਨਾਲੋਂ ਇਸੇ ਤਰ੍ਹਾਂ ਹੀ ਟੁੱਟ ਜਾਵਾਂਗਾ ਜਿਵੇਂ ਕਿ ਇਹ ਪੱਤਾ ਟੁੱਟਿਐ। ਜਿਵੇਂ ਹੁਣ ਇਸ ਪੱਤੇ ਦਾ ਦਰੱਖ਼ਤ ਨਾਲ ਜੁੜਨਾ ਬੜਾ ਔਖੈ, ਇਵੇਂ ਹੀ ਮਰੇ ਹੋਏ ਮਨੁੱਖ ਦਾ ਸੰਬੰਧ, ਸੰਬੰਧੀਆਂ ਨਾਲ, ਸੰਸਾਰ ਨਾਲ ਜੁੜਨਾ ਬਹੁਤ ਔਖੈ, ਬਹੁਤ ਔਖੈ!! ਉਹ ਵੈਰਾਗ ਦੀ ਦੁਨੀਆਂ ਵਿਚ ਖੋ ਗਿਆ ਅਤੇ ਸੰਸਾਰ ਤੋਂ ਹੋਰ ਉਪਰਾਮ ਹੋ ਗਿਆ ਕਿ ਇਥੇ ਤਾਂ ਸਾਰੇ ਹੀ ਪੱਤੇ ਝੜ ਜਾਣੇ ਹਨ। ਇਥੇ ਪੱਤੇ ਦਰੱਖ਼ਤ ਨਾਲ ਸਦੀਵੀ ਨਹੀਂ ਰਹਿੰਦੇ। ਇਕ ਇਕ ਕਰਕੇ ਸਾਰਿਆਂ ਨੂੰ ਝੜਨਾ ਪੈਣੈ। ਇਸ ਵਾਸਤੇ ਉਹ ਸੰਤ ਕਿਸੇ ਪਰਮ ਦੇਸ ਦੀ ਖੋਜ ਦੀ ਤਲਬ ਮਨ ਅੰਦਰ ਰੱਖ ਕੇ ਅਗੰਮ ਸੋਚ ਵਿਚ ਖੋ ਗਿਆ।

ਚੌਥਾ, ਜੋ ਲੇਟਿਆ ਹੋਇਐ, ਆਰਾਮ ਕਰ ਰਿਹੈ ਉਸ ਦਰੱਖ਼ਤ ਦੇ ਥੱਲੇ, ਉਹ ਲੱਕੜ ਦਾ ਵਪਾਰੀ ਹੈ। ਉਹ ਇਨ੍ਹਾਂ ਸੋਚਾਂ ਵਿਚ ਗ਼ਲਤਾਨ ਹੋ ਗਿਆ ਕਿ ਜੇਕਰ ਇਹ ਦਰੱਖ਼ਤ ਮੈਂ ਖ਼ਰੀਦ ਲਵਾਂ ਤਾਂ ਇਹਦੇ ਵਿੱਚੋਂ ਇਮਾਰਤੀ ਲੱਕੜ ਕਿਤਨੀ ਨਿਕਲੇਗੀ ? ਇਸ ਵਿਚ ਜਲਾਊ ਲੱਕੜ ਕਿਤਨੀ ਹੋਵੇਗੀ ਅਤੇ ਇਸ ਵਿਚ ਬਾਕੀ ਦਾ ਜੋ ਮਲਬਾ ਹੈ, ਇਹਦਾ ਕੋਲਾ ਬਣ ਸਕੇਗਾ ਕਿ ਨਹੀਂ ? ਮੈਂ ਕਿੰਨੇ ਦਾ ਇਹ ਦਰੱਖ਼ਤ ਖ਼ਰੀਦਾਂ ? ਇਹ ਕਿਤਨੇ ਦਾ ਵਿਕੇਗਾ ? ਮੈਨੂੰ ਕੀ ਕੁਝ ਬਚੇਗਾ ? ਦਰੱਖ਼ਤ ਨੂੰ ਵੇਖ ਕੇ ਉਹ ਵਪਾਰੀ ਵਪਾਰ ਦੀ ਦੁਨੀਆਂ ਵਿਚ ਖੋ ਗਿਆ।

ਪੰਜਵਾਂ, ਜੋ ਆਰਾਮ ਕਰ ਰਿਹੈ, ਇਹ ਇਕ ਨੌਜਵਾਨ ਹੈ। ਹੁਣੇ ਹੁਣੇ ਹੀ ਘਰੋਂ ਲੜ ਕੇ ਆਇਐ। ਹਵਾ ਦੇ ਤੇਜ਼ ਝੋਂਕਿਆਂ ਨਾਲ ਜਦ ਸ਼ਾਖ਼ਾਂ ਸ਼ਾਖ਼ਾਂ ਨਾਲ ਟਕਰਾਂਦੀਆਂ ਹਨ, ਪੱਤੇ ਪੱਤਿਆਂ ਨਾਲ ਟਕਰਾਂਦੇ ਹਨ ਤਾਂ ਖੜਾਕ ਪੈਦਾ ਹੁੰਦੈ। ਉਹ ਕਹਿੰਦੈ ਕਿ ਝਗੜਾ ਤਾਂ ਇਥੇ ਭੀ ਸ਼ੁਰੂ ਹੈ, ਸ਼ਾਖ਼ਾਂ ਸ਼ਾਖ਼ਾਂ ਨਾਲ ਲੜ ਰਹੀਆਂ ਹਨ, ਪੱਤੇ ਪੱਤਿਆਂ ਨਾਲ ਲੜ ਰਹੇ ਹਨ। ਸਿਰਫ਼ ਸਾਡੇ ਘਰ ਵਿਚ ਹੀ ਲੜਾਈ ਨਹੀਂ, ਇਥੇ ਤਾਂ ਦਰੱਖ਼ਤਾਂ ਵਿਚ ਭੀ ਬਹੁਤ ਵੱਡੀ ਲੜਾਈ ਹੈ। ਹੁਣ ਜਿਹੋ ਜਿਹੀ ਦ੍ਰਿਸ਼ਟੀ ਹੈ, ਮਨੁੱਖ ਨੂੰ ਉਹੋ ਜਿਹੀ ਹੀ ਸ੍ਰਿਸ਼ਟੀ ਦਿਖਾਈ ਦਿੰਦੀ ਹੈ। ਦਰੱਖ਼ਤ ਇੱਕੋ ਹੀ ਹੈ, ਪਰ ਸਾਰਿਆਂ ਨੂੰ ਵੱਖ ਵੱਖ ਰੂਪ ਕਰਕੇ ਪ੍ਰਤੀਤ ਹੋ ਰਿਹਾ ਹੈ।

ਸੰਸਾਰ ਤਾਂ ਇਕ ਹੈ, ਪ੍ਰੰਤੂ ਨਜ਼ਰਾਂ ਵੱਖ ਵੱਖ ਹੋਣ ਕਰਕੇ, ਨਜ਼ਾਰੇ ਵੱਖ ਵੱਖ ਦਿਖਾਈ ਦਿੰਦੇ ਹਨ। ਜੈਸੀ ਮਨੁੱਖ ਦੀ ਦ੍ਰਿਸ਼ਟੀ ਹੁੰਦੀ ਹੈ, ਵੈਸੀ ਹੀ ਸ੍ਰਿਸ਼ਟੀ ਬਣ ਜਾਂਦੀ ਹੈ। ਵੱਖ ਵੱਖ ਸ੍ਰਿਸ਼ਟੀ ਕਰਕੇ ਹੀ ਪਰਮਾਤਮਾ ਦੇ ਅਨੇਕਾਂ ਰੂਪ ਜਗਤ ਵਿਚ ਪ੍ਰਚਲਿਤ ਹੋਏ। ਇਸਲਾਮ ਤੇ ਈਸਾਈਅਤ ਨੇ ਉਸ ਪਰਿਪੂਰਨ ਪਰਮਾਤਮਾ ਨੂੰ ਪਿਤਾ ਕਰਕੇ ਆਖਿਐ। ਪਰਮਾਤਮਾ ਨੂੰ ਉਹ ਫ਼ਾਦਰ ਕਹਿੰਦੇ ਹਨ, ਪਿਦਰ ਕਹਿੰਦੇ ਹਨ। ਸਮੁੱਚਾ ਇਸਲਾਮ ਕਹਿੰਦੈ ਕਿ ਉਹ ਜਿਹੜੀ ਪਰਮ ਸ਼ਕਤੀ ਹੈ, ਉਹ ਪਿਦਰ ਹੈ, ਉਹ ਫ਼ਾਦਰ ਹੈ।

ਦਰਅਸਲ ਸਾਨੂੰ ਪਰਮਾਤਮਾ ਨੂੰ ਸੰਬੰਧੀ ਬਣਾਉਣਾ ਚਾਹੀਦਾ ਹੈ, ਕਿਉਂਕਿ ਉਹੀ ਹੈ ਸਾਡਾ ਅਸਲ ਸੰਬੰਧੀ, ਗੂੜ੍ਹਾ ਸੰਬੰਧੀ। ਜੇਕਰ ਕੋਈ ਪੁੱਛੇ ਕਿ ਤੁਸੀਂ ਪਰਮਾਤਮਾ ਨਾਲ ਸੰਬੰਧ ਤਾਂ ਅਸਥਾਪਤ ਕੀਤੈ, ਪਰ ਉਹ ਤੁਹਾਡਾ ਕਿਹੋ ਜਿਹਾ ਸੰਬੰਧੀ ਹੈ ? ਕੌਣ ਲੱਗਦੈ ? ਕੀ ਲੱਗਦੈ ? ਜਿਵੇਂ ਨਾਲ ਚੱਲਦੇ ਹੋਏ ਮਨੁੱਖ ਬਾਰੇ ਕੋਈ ਪੁੱਛ ਲਵੇ ਕਿ ਇਹ ਕੌਣ ਹੈ ? ਤਾਂ ਅਸੀਂ ਕਹਿ ਦਈਏ ਕਿ ਸਾਡਾ ਸੰਬੰਧੀ ਹੈ, ਪਰ ਇਹਦੇ ਨਾਲ ਸਵਾਲ ਦਾ ਸਹੀ ਮਾਅਨਿਆਂ ਵਿਚ ਜਵਾਬ ਨਹੀਂ ਮਿਲਦਾ। ਉਹ ਪੁੱਛ ਸਕਦੈ ਕਿ ਸੰਬੰਧੀ ਤਾਂ ਹੈ, ਪਰ ਕੀ ਲੱਗਦੈ ? ਪੁੱਤਰ ਲੱਗਦੈ, ਮਿੱਤਰ ਲੱਗਦੈ, ਭਰਾ ਲੱਗਦੈ, ਦੋਸਤ ਲੱਗਦੈ, ਕੀ ਲੱਗਦੈ ?

ਰਿਸ਼ਤੇ ਦਾ ਜ਼ਿਕਰ ਕਰਨਾ ਪੈਂਦਾ ਹੈ। ਸੰਬੰਧੀ ਦਾ ਜ਼ਿਕਰ ਕਰਨਾ ਪੈਂਦਾ ਹੈ ਕਿ ਕੀ ਸੰਬੰਧ ਹੈ ? ਸੰਬੰਧ ਦੀ ਚਰਚਾ ਕਰਨੀ ਪੈਂਦੀ ਹੈ।

ਉਹ ਜੋ ਪਰਮ ਸ਼ਕਤੀ ਹੈ, ਪਰਮਾਤਮਾ ਹੈ, ਉਹਦੇ ਨਾਲ ਸੰਬੰਧ ਜੋੜਨਾ ਹੈ, ਪਰ ਇਹ ਸੰਬੰਧ ਕੈਸਾ ਹੋਵੇਗਾ ? ਕਿਉਂਕਿ ਮਨੁੱਖ ਦੀ ਦੁਨੀਆਂ ਦੇ ਜਿਹੜੇ ਸੰਬੰਧ ਹਨ, ਉਹਦੇ ਵਿਚ ਮਾਂ ਹੈ, ਬਾਪ ਹੈ, ਪਤਨੀ ਹੈ, ਬੱਚੇ ਹਨ, ਭਰਾ ਹਨ, ਪੁੱਤਰ ਹਨ, ਪੜੋਸੀ ਹਨ, ਬਸ ਇਹੀ ਸੰਬੰਧੀ ਹਨ। ਉਸ ਪਰਿਪੂਰਨ ਪਰਮਾਤਮਾ ਨਾਲ ਕੈਸਾ ਸੰਬੰਧ ਜੋੜੀਏ ? ਤਾਂ ਇਸਲਾਮ ਕਹਿੰਦਾ ਹੈ ਕਿ ਪਿਤਾ ਦਾ ਸੰਬੰਧ ਜੋੜੋ, ਈਸਾਈਅਤ ਭੀ ਕਹਿੰਦੀ ਹੈ ਕਿ ਉਹ ਫ਼ਾਦਰ ਹੈ। ਪ੍ਰਾਰਥਨਾ ਕਰਨਗੇ, ਪ੍ਰੇਅਰ ਕਰਨਗੇ, ਇਬਾਦਤ ਕਰਨਗੇ। ਉਹ ਪਿਤਾ ਦੇ ਅੱਗੇ ਝੁਕਣਗੇ ਅਤੇ ਉਸ ਪਿਤਾ ਦੇ ਕੋਲ ਇੰਜ ਜਾਚਨਾ ਕਰਨਗੇ, ਜੈਸੇ ਕਿ ਇਕ ਮਾਸੂਮ ਬੱਚਾ ਪਿਉ ਕੋਲੋਂ ਮੰਗਦੈ। ਇਸਲਾਮ ਤੇ ਈਸਾਈਅਤ ਦੀ ਸਮੁੱਚੀ ਇਬਾਦਤ ਪਿਤਾ ਪੁੱਤਰ ਦੇ ਆਲੇ-ਦੁਆਲੇ ਘੁੰਮਦੀ ਹੈ। ਇਕ ਪੁੱਤਰ ਪਿਉ ਦੀ ਪੂਜਾ ਕਰ ਰਿਹੈ। ਇਕ ਪੁੱਤਰ ਪਿਤਾ ਦੀ ਪਰਿਕਰਮਾ ਕਰ ਰਿਹੈ। ਇਕ ਪੁੱਤਰ ਪਿਤਾ ਨੂੰ ਮਹਾਨ ਜਾਣ ਕੇ ਉਹਦੇ ਅੱਗੇ ਯਾਚਨਾ ਕਰ ਰਿਹੈ। ਇਹ ਬੰਦਗੀ, ਇਹ ਇਬਾਦਤ ਬਸ ਇਸ ਰਿਸ਼ਤੇ ਉੱਤੇ ਹੀ ਖੜੀ ਹੈ। ਪਰ ਥੋੜਾ ਜਿਹਾ ਹੋਰ ਅਗਾਂਹ ਜਾਈਏ ਤਾਂ ਭਾਰਤ ਦਾ ਪੁਰਾਣਾ ਸਨਾਤਨ ਮਤ, ਉਸ ਦਾ ਇਕ ਅੰਗ ਉਸ ਪਰਮ-ਸ਼ਕਤੀ ਨੂੰ, ਪਰਮਾਤਮਾ ਨੂੰ ਮਾਂ ਕਰਕੇ ਪੂਜਦਾ ਹੈ, ਮਾਤਾ ਕਰਕੇ ਪੂਜਦਾ ਹੈ। ਜਿਥੇ ਇਸਲਾਮ ਕਹਿੰਦੈ ਕਿ ਉਹ ਪਿਤਾ ਹੈ, ਈਸਾਈਅਤ ਕਹਿੰਦੀ ਹੈ ਕਿ ਉਹ ਫ਼ਾਦਰ ਹੈ, ਉਹ ਬਾਪ ਹੈ, ਉਥੇ ਭਾਰਤ ਦਾ ਇਕ ਤਬਕਾ ਕਹਿੰਦੈ ਕਿ ਨਹੀਂ, ਉਹ ਮਾਂ ਹੈ। ਲਿਹਾਜ਼ਾ ਮਾਤਾ ਦੀ ਚਰਚਾ ਦੇ ਗੀਤ ਚੱਲਦੇ ਹਨ। ਮਾਤਾ ਦੇ ਬਹੁਤ ਸਾਰੇ ਮੰਦਿਰ ਭੀ ਸਾਡੇ ਦੇਸ ਵਿਚ ਮੌਜੂਦ ਹਨ, ਜਿਵੇਂ ਕਿ ਵੈਸ਼ਨੂੰ ਦੇਵੀ, ਨੈਨਾ ਦੇਵੀ, ਕਾਲੀ ਦੇਵੀ, ਸਰਸੂਤੀ ਦੇਵੀ, ਦੁਰਗਾ ਦੇਵੀ ਇਤਿਆਦਿਕ। ਅਨੰਤ ਦੇਵੀਆਂ, ਸਾਡੇ ਦੇਸ ਵਿਚ ਇਸ ਭਾਵਨਾ ਕਰਕੇ ਉਜਾਗਰ ਹੋਈਆਂ ਕਿ ਮਨੁੱਖ ਨੇ ਮੰਨਿਆ ਕਿ ਉਹ ਪਰਮਾਤਮਾ ਮਾਤਾ ਹੈ, ਮਾਂ ਹੈ। ਸੋ, ਮਾਂ ਜਾਣ ਕੇ ਪੂਜਾ ਸ਼ੁਰੂ ਹੋਈ, ਮਾਂ ਜਾਣ ਕੇ ਪ੍ਰਤਿਸ਼ਠਾ ਸ਼ੁਰੂ ਹੋਈ ਅਤੇ ਮਾਂ ਜਾਣ ਕੇ ਹੀ ਬੰਦਗੀ, ਪਰਿਕਰਮਾ, ਇਬਾਦਤ, ਇਹ ਸਭ ਕੁਝ ਅਰਚਾ ਬੰਧਨ ਚੱਲ ਪਿਆ। ਸੋ ਇਕ ਤਬਕੇ ਨੇ ਇਸ ਢੰਗ ਨਾਲ ਪਰਮਾਤਮਾ ਨੂੰ ਮੰਨਿਆ।

ਅਗਾਂਹ ਚੱਲੀਏ, ਸੂਫ਼ੀ ਸੰਤ ਪਰਿਪੂਰਨ ਪਰਮਾਤਮਾ ਨਾਲ ਜੋ ਰਿਸ਼ਤਾ ਅਸਥਾਪਤ ਕਰਦੇ ਹਨ, ਉਹ ਹੈ ਮਹਿਬੂਬ ਤੇ ਮਹਿਬੂਬਾ ਦਾ, ਇਸ ਵਾਸਤੇ ਸਭ ਮੁਸਲਮਾਨ ਸੂਫ਼ੀ ਕਲਾਮ ਨੂੰ ਪਸੰਦ ਨਹੀਂ ਕਰਦੇ। ਮੁਤੱਸਬੀ ਮੁਸਲਮਾਨਾਂ ਨੇ ਤਾਂ ਸੂਫ਼ੀਆਂ ਨੂੰ ਕਿਸੇ ਹੱਦ ਤਕ ਕਤਲ ਭੀ ਕੀਤਾ। ਔਰੰਗਜ਼ੇਬ ਨੇ ਸਰਮਦ

ਨੂੰ ਕਤਲ ਕੀਤਾ। ਮੁਲਤਾਨ ਦੇ ਮੁਸਲਮਾਨ ਹੁਕਮਰਾਨ ਨੇ ਸ਼ਮਸ ਤਬਰੇਜ਼ ਦੀ ਪੁੱਠੀ ਖੱਲ ਲੁਹਾਅ ਦਿੱਤੀ। ਲਗਭਗ ਜਿਤਨੇ ਵੀ ਸੂਫ਼ੀ ਪੈਦਾ ਹੋਏ, ਮੁਤੱਸਬੀ ਮੁਸਲਮਾਨਾਂ ਦੀ ਮਾਰ ਦੇ ਸ਼ਿਕਾਰ ਹੁੰਦੇ ਰਹੇ। ਜਿਸ ਸਰਮਦ ਦੀ ਕਬਰ ਅਸੀਂ ਜਾਮਾ ਮਸਜਿਦ ਕੋਲ ਵੇਖਦੇ ਹਾਂ, ਉਸ ਨੂੰ ਔਰੰਗਜ਼ੇਬ ਨੇ ਕਤਲ ਕਰ ਦਿੱਤਾ ਸੀ। ਖੁੱਲ੍ਹੇ ਖ਼ਿਆਲਾਂ ਦੇ ਮਾਲਕ, ਸੂਫ਼ੀ ਕਲਾਮ ਦੇ ਅੰਦਰ ਜੋ ਰਿਸ਼ਤਾ ਪਰਮਾਤਮਾ ਦਾ ਮਿਲਦੈ, ਉਹ ਹੈ ਮਹਿਬੂਬ ਤੇ ਮਹਿਬੂਬਾ ਦਾ। ਕਿਸੇ ਥਾਂ ਉਹ ਪਰਮਾਤਮਾ ਨੂੰ ਮਹਿਬੂਬ ਬਣਾਂਦੇ ਹਨ ਅਤੇ ਖ਼ੁਦ ਮਹਿਬੂਬਾ ਬਣਦੇ ਹਨ। ਉਨ੍ਹਾਂ ਦੀ ਬੰਦਗੀ, ਉਨ੍ਹਾਂ ਦੀ ਇਬਾਦਤ ਇਸੇ ਰਿਸ਼ਤੇ ਦੇ ਆਲੇ-ਦੁਆਲੇ ਘੁੰਮਦੀ ਹੈ।

ਥੋੜ੍ਹਾ ਜਿਹਾ ਹੋਰ ਅਗਾਂਹ ਚੱਲੀਏ ਤਾਂ ਕੁਝ ਹੋਰ ਭੀ ਸੰਬੰਧ ਮਿਲਦੇ ਹਨ। ਭਗਤ ਕਬੀਰ ਜੀ ਮਹਾਰਾਜ ਨੇ ਪਰਿਪੂਰਨ ਪਰਮਾਤਮਾ ਨਾਲ ਜੋ ਸੰਬੰਧ ਜੋੜਿਐ, ਉਹ ਇਹ ਹੈ ਕਿ ਮੈਂ ਦਾਸ ਹਾਂ, ਤੂੰ ਮਾਲਕ ਹੈਂ। ਸਾਡੇ ਦੇਸ ਵਿਚ ਜਿੰਨੇ ਵੀ ਭਗਤ ਲੋਕ ਹੋਏ ਹਨ, ਲਗਭਗ ਉਹ ਆਪਣੇ ਆਪ ਨੂੰ ਦਾਸ ਕਹਿੰਦੇ ਰਹੇ ਹਨ ਅਤੇ ਪਰਮਾਤਮਾ ਨੂੰ ਮਾਲਕ ਕਹਿੰਦੇ ਰਹੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਤਾਂ ਉਸ ਦੇ ਜ਼ਰਖ਼ਰੀਦ ਗ਼ੁਲਾਮ ਹਾਂ:

ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ॥

*(ਗਉੜੀ ਕਬੀਰ ਜੀ, ਪੰਨਾ 338)*

ਸੋ, ਜਿਤਨੇ ਭੀ ਭਗਤ ਹੋਏ ਹਨ, ਸਭ ਆਪਣੇ ਆਪ ਨੂੰ ਉਸ ਮਾਲਕ ਦਾ ਗ਼ੁਲਾਮ ਹੀ ਆਖਦੇ ਰਹੇ ਹਨ, ਦਾਸ ਆਖਦੇ ਰਹੇ ਹਨ। ਗ਼ਰਜ਼ੇ ਕਿ ਇਨ੍ਹਾਂ ਰਿਸ਼ਤਿਆਂ ਦੇ ਆਲੇ-ਦੁਆਲੇ ਹੀ ਪਰਿਪੂਰਨ ਪਰਮਾਤਮਾ ਦਾ ਸੰਬੰਧ ਚੱਲਦਾ ਰਿਹੈ। ਕੁਝ ਐਸੇ ਭੀ ਭਗਤ ਹੋਏ ਹਨ, ਜਿਨ੍ਹਾਂ ਨੇ ਕਹਿ ਦਿੱਤਾ ਕਿ ਤੂੰ ਰਾਜਾ ਹੈਂ, ਅਸੀਂ ਤੇਰੀ ਪਰਜਾ ਹਾਂ। ਹੇ ਪਰਮਾਤਮਾ! ਤੂੰ ਰਾਜਾ ਹੈਂ। ਰਾਜਾ ਜਾਣ ਕੇ ਉਸ ਦੀ ਪੂਜਾ ਹੋਈ। ਨਿਹਕਲੰਕ ਰਾਜਾ ਕਰਕੇ ਵੀ ਆਖਿਆ। ਤੂੰ ਨਿਹਕਲੰਕ ਰਾਜਾ ਹੈਂ, ਤੇਰੇ 'ਤੇ ਕੋਈ ਕਲੰਕ ਨਹੀਂ; ਤੂੰ ਰਾਜਾ ਹੈਂ, ਅਸੀਂ ਤੇਰੀ ਰਈਅਤ ਹਾਂ, ਅਸੀਂ ਤੇਰੀ ਪਰਜਾ ਹਾਂ। ਉਹ ਇਸ ਢੰਗ ਨਾਲ ਬੰਦਗੀ ਕਰਦੇ ਹਨ, ਇਬਾਦਤ ਕਰਦੇ ਹਨ, ਜਿਵੇਂ ਪਰਜਾ ਰਾਜੇ ਅੱਗੇ ਸਿਜਦਾ ਪਈ ਕਰਦੀ ਹੋਵੇ, ਬੰਦਗੀ ਕਰ ਰਹੀ ਹੋਵੇ। ਕੁਝ ਐਸੇ ਭੀ ਮਹਾਂਪੁਰਸ਼ ਹੋਏ ਹਨ, ਜਿਨ੍ਹਾਂ ਨੇ ਰਿਸ਼ਤਾ ਜੋੜਿਆ ਕਿ ਤੂੰ ਸਾਡਾ ਗੁਰੂ ਹੈਂ ਅਤੇ ਅਸੀਂ ਤੇਰੇ ਸ਼ਿਸ਼ ਹਾਂ। ਤੂੰ ਸਾਰੇ ਸੰਸਾਰ ਨੂੰ ਚਾਨਣਾ ਦੇਣ ਵਾਲਾ ਹੈਂ, ਪ੍ਰਕਾਸ਼ ਦੇਣ ਵਾਲਾ ਹੈਂ। ਅਸੀਂ ਤੇਰੇ ਸ਼ਿਸ਼ ਹਾਂ, ਯਾਨੀ ਕਿ ਆਪਣੇ ਆਪ ਨੂੰ ਸ਼ਿਸ਼ ਜਾਣ ਕੇ ਅਤੇ ਉਸ ਨੂੰ ਗੁਰੂ ਸਮਝ ਕੇ ਬੰਦਗੀ ਦੁਆਰਾ ਇਹ ਸੰਬੰਧ ਜੋੜਿਆ ਗਿਆ। ਕੁਝ ਐਸੇ ਭੀ ਹਨ ਜਿਨ੍ਹਾਂ ਨੇ ਉਸ ਪਰਿਪੂਰਨ ਪਰਮਾਤਮਾ ਦੇ ਨਾਲ ਮਿੱਤਰਤਾ ਦਾ ਸੰਬੰਧ ਜੋੜਿਆ ਕਿ

ਤੂੰ ਸਾਡਾ ਮਿੱਤਰ ਹੈਂ, ਤੂੰ ਸਾਡਾ ਦੋਸਤ ਹੈਂ। ਸੋ ਵੱਖ ਵੱਖ ਰਿਸ਼ਤਿਆਂ ਉੱਤੇ ਸਮੁੱਚੇ ਸੰਸਾਰ ਵਿਚ ਵੱਖ ਵੱਖ ਮਜ਼ਹਬ ਮੌਜੂਦ ਹਨ। ਜਿਵੇਂ ਕਿ ਮੈਂ ਅਰਜ਼ ਕਰ ਚੁੱਕਿਆ ਹਾਂ ਕਿ ਇਸਲਾਮ ਤੇ ਈਸਾਈਅਤ ਦਾ ਰਿਸ਼ਤਾ, ਪਿਉ ਪੁੱਤਰ ਦੇ ਰਿਸ਼ਤੇ ਦੇ ਉੱਤੇ ਖੜ੍ਹਾ ਹੈ; ਸਨਾਤਨ ਮਤ ਦੇ ਇਕ ਧੜੇ ਦਾ ਰਿਸ਼ਤਾ, ਮਾਂ ਤੇ ਪੁੱਤਰ ਦਾ ਰਿਸ਼ਤਾ ਹੈ। ਸੂਫ਼ੀਆਂ ਦਾ ਰਿਸ਼ਤਾ ਮਹਿਬੂਬ ਤੇ ਮਹਿਬੂਬਾ ਦਾ ਰਿਸ਼ਤਾ ਹੈ ਅਤੇ ਭਗਤਾਂ ਦਾ, ਜੋ ਬਹੁ-ਗਿਣਤੀ ਵਿਚ ਸਾਡੇ ਦੇਸ ਵਿਚ ਪੈਦਾ ਹੋਏ, ਦਾਸ ਤੇ ਮਾਲਕ ਦਾ ਰਿਸ਼ਤਾ ਹੈ; ਕਿ ਤੂੰ ਮਾਲਕ ਹੈਂ ਤੇ ਅਸੀਂ ਤੇਰੇ ਗ਼ੁਲਾਮ ਹਾਂ, ਤੇਰੇ ਦਾਸ ਹਾਂ। ਇਨ੍ਹਾਂ ਵਿੱਚੋਂ ਮੀਰਾ ਭੀ ਹੈ, ਜੋ ਥਾਂ ਥਾਂ ਆਪਣੇ ਆਪ ਨੂੰ ਦਾਸੀ ਕਹਿੰਦੀ ਹੈ, ਗ਼ੁਲਾਮ ਕਹਿੰਦੀ ਹੈ ਅਤੇ ਕਹਿੰਦੀ ਹੈ ਕਿ ਹੇ ਭਗਵਾਨ! ਤੂੰ ਮਾਲਕ ਹੈਂ:

*ਮਾਨੈ ਚਾਕਰ ਰਾਖੋ, ਚਾਕਰ ਰਾਖੋ, ਚਾਕਰ ਰਾਖੋ ਜੀ।*

ਮੀਰਾ ਦਾ ਇਹ ਗੀਤ ਬੜਾ ਪ੍ਰਚਲਿਤ ਹੈ ਕਿ ਹੇ ਪ੍ਰਭੂ! ਮੈਨੂੰ ਚਾਕਰ ਰੱਖ ਲੈ, ਗ਼ੁਲਾਮ ਰੱਖ ਲੈ, ਦਾਸ ਰੱਖ ਲੈ, ਤੂੰ ਮਾਲਕ ਹੈਂ, ਮੈਂ ਤੇਰੀ ਚਾਕਰ ਹਾਂ। ਗ਼ਰਜ਼ੇ ਕਿ ਸਮੁੱਚਾ ਭਗਤੀ ਜੀਵਨ, ਦਾਸ ਤੇ ਮਾਲਕ ਦੇ ਰਿਸ਼ਤੇ ਦੇ ਆਲੇ-ਦੁਆਲੇ ਘੁੰਮਦਾ ਹੈ। ਕੁਝ ਐਸੇ ਭੀ ਹਨ ਜੋ ਕਹਿੰਦੇ ਹਨ ਕਿ ਤੂੰ ਸਾਡਾ ਮਿੱਤਰ ਹੈਂ। ਚੀਨ ਦਾ ਪ੍ਰਸਿੱਧ ਸੰਤ ਲਾਉਡਸੇ ਕਹਿੰਦਾ ਹੈ ਕਿ ਹੇ ਈਸ਼੍ਵਰ! ਜਿਸ ਧਾਤੂ ਤੋਂ ਤੂੰ ਬਣਿਆ ਹੈਂ, ਉਸੇ ਧਾਤੂ ਤੋਂ ਮੇਰਾ ਜਨਮ ਹੋਇਆ ਹੈ। ਫ਼ਰਕ ਸਿਰਫ਼ ਇਹ ਹੈ ਕਿ ਤੂੰ ਪਹਿਲੇ ਹੈਂ, ਅਨਾਦੀ ਹੈਂ, ਮੈਂ ਬਾਅਦ ਵਿਚ ਹਾਂ। ਇੱਕੋ ਹੀ ਧਾਤੂ, ਇੱਕੋ ਹੀ ਅੰਸ਼ ਹੋਣ ਕਰਕੇ ਤੂੰ ਮੇਰਾ ਵੱਡਾ ਭਰਾ ਹੈਂ ਅਤੇ ਮੈਂ ਛੋਟਾ ਭਰਾ। ਸੋ ਭਗਤਾਂ ਦੇ ਰਿਸ਼ਤੇ ਦੇ ਆਲੇ-ਦੁਆਲੇ ਲਾਉਡਸੇ ਦੀ ਬੰਦਗੀ ਘੁੰਮਦੀ ਹੈ, ਲਾਉਡਸੇ ਦੀ ਇਬਾਦਤ ਘੁੰਮਦੀ ਹੈ। ਵੱਖ ਵੱਖ ਸੰਸਾਰ ਦੇ ਭਗਤਾਂ ਨੇ, ਸੰਤਾਂ ਨੇ ਪਰਿਪੂਰਨ ਪਰਮਾਤਮਾ ਨਾਲ ਵੱਖ ਵੱਖ ਰਿਸ਼ਤੇ ਅਸਥਾਪਤ ਕੀਤੇ ਹਨ।

ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦਾ ਅਧਿਐਨੰ ਕਰੀਏ ਤਾਂ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਪੁੱਛੀਏ ਕਿ ਅਕਾਲ ਪੁਰਖ ਤੁਹਾਡਾ ਕੀ ਲੱਗਦਾ ਹੈ ? ਪਰਮਾਤਮਾ ਦੇ ਨਾਲ ਤੁਸੀਂ ਕਿਹੜਾ ਰਿਸ਼ਤਾ ਅਸਥਾਪਤ ਕੀਤਾ ਹੈ ? ਤਾਂ ਬਾਣੀ ਪੜ੍ਹਨ ਤੋਂ ਪਤਾ ਚੱਲਦੈ ਕਿ ਗੁਰੂ ਨਾਨਕ ਦੇਵ ਜੀ ਨੇ ਕੇਵਲ ਇਕ ਰਿਸ਼ਤਾ ਹੀ ਨਹੀਂ, ਸਗੋਂ ਸਾਰੇ ਹੀ ਰਿਸ਼ਤੇ ਪਰਿਪੂਰਨ ਪਰਮਾਤਮਾ ਵਿਚ ਨਿਰੂਪਤ ਕਰ ਦਿੱਤੇ ਹਨ। ਉਨ੍ਹਾਂ ਦਾ ਫ਼ੁਰਮਾਨ ਹੈ:

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥

ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥

*(ਮਾਝ ਮਹਲਾ ੫, ਪੰਨਾ 103)*

ਵਿਗਿਆਨਕ ਤੱਤ ਭੀ ਸਾਡੇ ਸਾਹਮਣੇ ਹੈ। ਜੇਕਰ ਕਿਸੇ ਬੱਚੇ ਦੀ ਮਾਂ ਹੋਵੇ ਤੇ ਪਿਉ ਨਾ ਹੋਵੇ ਤਾਂ ਉਹ ਅਹਿਸਾਸੇ-ਕਮਤਰੀ ਦਾ ਸ਼ਿਕਾਰ ਹੋ ਜਾਂਦਾ ਹੈ ਅਤੇ ਜਗਤ ਉਸ ਨੂੰ ਯਤੀਮ ਕਹਿਣ ਲੱਗ ਪੈਂਦਾ ਹੈ। ਜੇਕਰ ਕਿਧਰੇ ਪਿਉ ਹੋਵੇ ਤੇ ਮਾਂ ਨਾ ਹੋਵੇ ਤਾਂ ਐਸਾ ਬੱਚਾ ਮਮਤਾ ਦੇ ਪਿਆਰ ਤੋਂ ਵਾਂਝਾ ਰਹਿ ਜਾਂਦਾ ਹੈ। ਉਸ ਦੀ ਪਰਵਰਿਸ਼ ਵਿਚ ਕਾਫ਼ੀ ਖ਼ਾਮੀਆਂ ਰਹਿ ਜਾਂਦੀਆਂ ਹਨ। ਇਸ ਗੱਲ ਨੂੰ ਹੁਣ ਮਨੋਵਿਗਿਆਨੀਆਂ ਨੇ ਵੀ ਮੰਨ ਲਿਐ ਕਿ ਜਿਸ ਬੱਚੇ ਨੂੰ ਮਾਂ ਦੀ ਮਮਤਾ ਨਹੀਂ ਮਿਲੀ, ਵੱਡਾ ਹੋ ਕੇ ਇਹ ਕਠੋਰ ਹੋਵੇਗਾ, ਸਖ਼ਤ ਦਿਲ ਦਾ ਹੋਵੇਗਾ। ਇਹ ਗੱਲ ਵੱਖਰੀ ਹੈ ਕਿ ਉਸ ਦੇ ਪੂਰਬਲੇ ਸੰਸਕਾਰ ਕੁਝ ਪਵਿੱਤਰ ਹੋਵਣ ਤੇ ਉਸ ਦੇ ਅੰਦਰ ਕੋਮਲਤਾ ਬਣੀ ਰਹੇ, ਵਰਨਾ ਮਾਂ ਦੀ ਮਮਤਾ ਜੇਕਰ ਨਹੀਂ ਮਿਲੀ, ਪਿਆਰ ਜੇਕਰ ਨਹੀਂ ਮਿਲਿਆ, ਤਾਂ ਬੱਚੇ ਦਾ ਹਿਰਦਾ ਕਠੋਰ ਹੋ ਜਾਏਗਾ, ਸਖ਼ਤ ਹੋ ਜਾਏਗਾ। ਸੋ ਮਾਂ ਦੀ ਵੀ ਲੋੜ ਹੈ, ਪਿਤਾ ਦੀ ਵੀ ਲੋੜ ਹੈ। ਪਰੰਤੂ ਜੇ ਮਾਂ ਵੀ ਹੋਵੇ, ਬਾਪ ਵੀ ਹੋਵੇ, ਪਰ ਭਰਾ ਨਾ ਹੋਵੇ ਤਾਂ ਭੀ ਬੜੀ ਘਾਟ ਮਹਿਸੂਸ ਹੁੰਦੀ ਹੈ, ਕਿਉਂਕਿ ਭਰਾਵਾਂ ਨੂੰ ਤਾਂ ਆਖਦੇ ਹਨ ਕਿ ਇਹ ਤਾਂ ਸਾਡੀਆਂ ਬਾਹਵਾਂ ਹਨ। ਜੇਕਰ ਭਰਾ ਵੀ ਹੋਵੇ, ਮਾਂ ਬਾਪ ਭੀ ਹੋਵਣ, ਪਰ ਦੋਸਤ ਨਾ ਹੋਵੇ, ਮਿੱਤਰ ਨਾ ਹੋਵੇ, ਜਿਹਨੂੰ ਬੰਦਾ ਰਾਜ਼ ਦੀ ਗੱਲ ਦੱਸ ਸਕੇ, ਕਿਉਂਕਿ ਕੁਝ ਐਸੇ ਭੀ ਵਿਅਕਤੀਗਤ ਰਾਜ਼ ਹੁੰਦੇ ਹਨ ਜੋ ਬੰਦਾ ਮਾਂ ਨੂੰ ਨਹੀਂ ਦੱਸ ਸਕਦਾ, ਪਿਉ ਨੂੰ ਨਹੀਂ ਦੱਸ ਸਕਦਾ, ਭਰਾ ਨੂੰ ਭੀ ਨਹੀਂ ਕਹਿ ਸਕਦਾ, ਉਹ ਸਿਰਫ਼ ਮਿੱਤਰ ਨੂੰ ਹੀ ਕਹਿ ਸਕਦੈ, ਦੋਸਤ ਨੂੰ ਹੀ ਕਹਿ ਸਕਦੈ। ਸੋ, ਗੁਰੂ ਨਾਨਕ ਦੇਵ ਜੀ ਮਹਾਰਾਜ, ਉਸ ਪਰਿਪੂਰਨ ਪਰਮਾਤਮਾ ਨੂੰ ਦੋਸਤ ਭੀ ਕਹਿੰਦੇ ਹਨ, ਕਿ ਹੇ ਅਕਾਲ ਪੁਰਖ! ਜਿਹੜੀ ਗੱਲ ਮੇਰੇ ਅੰਦਰ ਗੁੱਝੀ ਹੈ, ਉਹ ਮੈਂ ਤੇਰੇ ਅੱਗੇ ਪ੍ਰਗਟ ਕਰਨੀ ਹੈ, ਇਸ ਢੰਗ ਨਾਲ ਜੈਸੇ ਇਕ ਮਿੱਤਰ, ਮਿੱਤਰ ਦੇ ਅੱਗੇ ਕਰਦੈ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਮਿੱਤਰਤਾ ਦਾ ਰਿਸ਼ਤਾ ਭੀ ਮੌਜੂਦ ਹੈ। ਸਾਹਿਬ ਕਹਿੰਦੇ ਹਨ :

ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥

*(ਜੈਤਸਰੀ ਮ: ੫, ਪੰਨਾ 703)*

ਸਾਹਿਬ ਉਸ ਪਰਮ-ਸ਼ਕਤੀ ਨੂੰ ਯਾਰ ਕਹਿੰਦੇ ਹਨ। ਤੂੰ ਸੱਜਣ ਹੈਂ ਸਾਡਾ, ਤੂੰ ਮਿੱਤਰ ਹੈਂ ਸਾਡਾ, ਤੂੰ ਯਾਰ ਹੈਂ ਸਾਡਾ, ਅਸੀਂ ਤੈਥੋਂ ਕੋਈ ਗੱਲ ਛੁਪਾ ਕੇ ਨਹੀਂ ਰੱਖਣੀ ਅਤੇ ਛੁਪਾ ਕੇ ਰੱਖ ਭੀ ਨਹੀਂ ਸਕਦੇ, ਤੇਰੇ ਅੱਗੇ ਸਭ ਕੁਝ ਪ੍ਰਗਟ

ਕਰ ਦੇਣੈ। ਤੂੰ ਨਿਰਾ ਸਾਡਾ ਯਾਰ ਹੀ ਨਹੀਂ, ਤੂੰ ਸਾਡਾ ਭਰਾਤਾ ਭੀ ਹੈਂ, "ਜੈਸੇ ਰਣ ਮਹਿ ਸਖਾ ਭ੍ਰਾਤ"। ਤੂੰ ਸਾਡੀਆਂ ਬਾਹਵਾਂ ਭੀ ਹੈਂ ਰਖਸ਼ਾ ਕਰਨ ਵਾਸਤੇ, ਨਿਰੀਆਂ ਬਾਹਵਾਂ ਹੀ ਨਹੀਂ, ਬਲਕਿ ਤੂੰ ਸਾਡਾ ਪਿਤਾ ਭੀ ਹੈਂ। ਪਿਤਾ ਦੀ ਸੋਚਣੀ ਇਹੀ ਹੁੰਦੀ ਹੈ ਕਿ ਬੱਚਾ ਅਜ਼ੀਮ ਬਣੇ। ਤੂੰ ਸਾਨੂੰ ਮਹਾਨ ਬਣਾਉਣ ਦੀ ਭੀ ਸੋਚਦੈਂ। ਤੂੰ ਨਿਰਾ ਪ੍ਰਿਤਾ ਹੀ ਨਹੀਂ, ਤੂੰ ਮਾਂ ਭੀ ਹੈਂ। ਮਮਤਾ ਤੈਥੋਂ ਡੁਲ੍ਹ ਡੁਲ੍ਹ ਪੈਂਦੀ ਹੈ। ਤੇਰਾ ਪਿਆਰ ਸਾਡੇ ਉਪਰ ਸਾਰਾ ਜੀਵਨ ਵਰਸਦਾ ਹੈਂ। ਤੂੰ ਸਾਰਿਆਂ ਨਾਲ ਪਿਆਰ ਪਾਉਂਦਾ ਹੈਂ।

ਅਗਾਂਹ ਚੱਲੀਏ, ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਬਾਣੀ ਮਹਿਬੂਬ ਤੇ ਮਹਿਬੂਬਾ ਦੇ ਰਿਸ਼ਤੇ ਨੂੰ ਵੀ ਨਹੀਂ ਝੁਠਲਾਂਦੀ, ਨਜ਼ਰ-ਅੰਦਾਜ਼ ਨਹੀਂ ਕਰਦੀ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਐਸਾ ਸੰਬੰਧ ਭੀ ਪਰਮਾਤਮਾ ਦੇ ਨਾਲ ਜੋੜਿਐ। ਵਡਹੰਸ ਰਾਗ ਦਾ ਇਕ ਸ਼ਬਦ ਮੈਂ ਆਪ ਜੀ ਦੇ ਭੇਟ ਕਰਾਂ :

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥

*(ਵਡਹੰਸੁ ਮਹਲਾ ੧, ਪੰਨਾ 557)*

ਇਸ ਸ਼ਬਦ ਵਿਚ ਜਿਸ ਰਿਸ਼ਤੇ ਦਾ ਜ਼ਿਕਰ ਹੈ, ਉਹੀ ਸੰਬੰਧ ਮੇਰੇ ਪਾਤਸ਼ਾਹ ਅਸਥਾਪਤ ਕਰ ਰਹੇ ਹਨ ਜੋ ਸੂਫ਼ੀਆਂ ਨੇ ਈਸ਼ਵਰ ਦੇ ਨਾਲ ਅਸਥਾਪਤ ਕੀਤੈ। ਦਰਅਸਲ ਮਾਂ ਬਾਪ ਹੋਵਣ, ਭਰਾ ਭੀ ਹੋਵੇ, ਦੋਸਤ ਭੀ ਹੋਵਣ, ਪ੍ਰੰਤੂ ਪਤੀ ਨਾ ਹੋਵੇ, ਪਤਨੀ ਨਾ ਹੋਵੇ, ਤਾਂ ਇਕ ਬਹੁਤ ਵੱਡੀ ਘਾਟ ਪਰਿਵਾਰ ਵਿਚ ਮਹਿਸੂਸ ਹੁੰਦੀ ਹੈ। ਇਹ ਰਿਸ਼ਤਾ ਭੀ ਪਰਿਪੂਰਨ ਪਰਮਾਤਮਾ ਦੇ ਨਾਲ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋੜਿਐ। ਫਿਰ ਗੁਰਬਾਣੀ ਉਸ ਪਰਮ-ਸ਼ਕਤੀ ਨੂੰ ਗੁਰੂ ਭੀ ਕਹਿੰਦੀ ਹੈ :

ਗੁਰੁ ਗੁਰੁ ਗੁਰੁ ਕਰਿ ਮਨ ਮੋਰ ॥
ਗੁਰੂ ਬਿਨਾ ਮੈ ਨਾਹੀ ਹੋਰ ॥ *(ਗੋਂਡ ਮਹਲਾ ੫, ਪੰਨਾ 864)*

ਤੂੰ ਗੁਰੂ ਹੈਂ :

ਆਦਿ ਅੰਤਿ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਯਹੁ ਹਮਾਰਾ ॥ *(ਚੌਪਈ ਸਾਹਿਬ)*

ਤੂੰ ਸਾਡਾ ਗੁਰੂ ਹੈਂ ਅਤੇ ਅਸੀਂ ਤੁਹਾਥੋਂ ਪ੍ਰੇਰਨਾ ਲੈਣ ਵਾਲੇ ਹਾਂ। ਤੂੰ ਸਮੱਗਰ ਜੀਵਨ ਨੂੰ ਗਿਆਨ ਦਾਨ ਦੇਣ ਵਾਲਾ ਹੈਂ, ਸਾਰੇ ਜਗਤ ਨੂੰ ਚਾਨਣਾ ਦੇਣ ਵਾਲਾ ਹੈਂ। ਜਿਥੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਉਸ ਦੇ ਨਾਲ ਗੁਰੂ ਤੇ ਸ਼ਿਸ਼ ਦਾ ਰਿਸ਼ਤਾ ਜੋੜਦੇ ਹਨ, ਉਥੇ ਗੁਰਬਾਣੀ ਉਸ ਨੂੰ ਰਾਜਾ ਭੀ ਕਹਿੰਦੀ ਹੈ:

> **ਕੋਊ ਹਰਿ ਸਮਾਨਿ ਨਹੀ ਰਾਜਾ॥**
> **ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥**

*(ਰਾਗੁ ਬਿਲਾਵਲੁ ਕਬੀਰ ਜੀ, ਪੰਨਾ 856)*

ਹੇ ਪਰਿਪੂਰਨ ਪਰਮਾਤਮਾ! ਤੇਰੇ ਸਮਾਨ ਹੋਰ ਕੋਈ ਰਾਜਾ ਨਹੀਂ ਹੈ। ਤੇਰੇ ਸਮਾਨ ਹੋਰ ਕੋਈ ਪਿਤਾ ਨਹੀਂ ਹੈ। ਤੇਰੇ ਸਮਾਨ ਹੋਰ ਕੋਈ ਮਾਂ ਨਹੀਂ ਹੈ। ਤੇਰੇ ਸਮਾਨ ਹੋਰ ਕੋਈ ਮਿੱਤਰ ਦੋਸਤ ਨਹੀਂ ਹੋ ਸਕਦਾ। ਤੇਰੇ ਸਮਾਨ ਹੋਰ ਕੋਈ ਮਾਲਕ ਵੀ ਨਹੀਂ ਹੋ ਸਕਦਾ। ਸਾਰੇ ਹੀ ਜਗਤ ਦੇ ਰਿਸ਼ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਰਮਾਤਮਾ ਵਿਚ ਨਿਰੂਪਤ ਕੀਤੇ ਹਨ। ਭਾਈ ਸਾਹਿਬ ਭਾਈ ਗੁਰਦਾਸ ਜੀ ਦਾ ਕਥਨ ਹੈ ਕਿ ਜਿੰਨੇ ਵੀ ਸਾਡੇ ਸੰਬੰਧ ਹਨ, ਇਨ੍ਹਾਂ ਸੰਬੰਧਾਂ ਦੇ ਵਿੱਚੋਂ ਹੀ ਪਰਮਾਤਮਾ ਦੀ ਝਲਕ ਵੇਖਣੀ ਹੈ। ਮਾਂ ਦੇ ਅੰਦਰ ਡੁਲ੍ਹ ਰਹੀ ਮਮਤਾ ਨੂੰ ਪਰਮਾਤਮਾ ਦੀ ਦਿੱਤੀ ਹੋਈ ਮਮਤਾ ਸਮਝਣਾ ਹੈ। ਪਿਤਾ ਦਾ ਦਿੱਤਾ ਹੋਇਆ ਪਿਆਰ ਇਵੇਂ ਸਮਝਣਾ ਹੈ ਕਿ ਪਰਮਾਤਮਾ ਹੀ ਇਹ ਪਿਆਰ ਦੇ ਰਿਹੈ, ਈਸ਼ਵਰ ਹੀ ਇਹ ਪਿਆਰ ਦੇ ਰਿਹੈ। ਮਾਂ ਨੂੰ ਠੁਕਰਾ ਕੇ, ਪਿਤਾ ਦਾ ਦਿਲ ਤੋੜ ਕੇ ਜੇਕਰ ਕੋਈ ਬੰਦਾ ਤੀਰਥਾਂ ਦਾ ਭ੍ਰਮਣ ਕਰੇ, ਦਾਨ ਕਰੇ, ਪੁੰਨ ਕਰੇ ਤਾਂ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਸ ਨੂੰ ਕੋਈ ਮਹਾਨਤਾ ਨਹੀਂ ਦਿੱਤੀ। ਆਪ ਕਹਿੰਦੇ ਹਨ:

> **ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ॥**
> **ਮਾਂ ਪਿਉ ਪਰਹਰਿ ਨਾਵਣਾ ਅਠਸਠਿ ਤੀਰਥ ਘੁੰਮਣ ਵਾਣੀ॥**

*(ਵਾਰ 37, ਪਉੜੀ 13)*

ਮਾਂ ਦਾ ਦਿਲ ਤੋੜ ਕੇ, ਪਿਉ ਦੀ ਬੇਅਦਬੀ ਕਰ ਕੇ, ਜੇਕਰ ਕੋਈ ਬੰਦਾ ਕਥਾ ਸੁਣਨ ਵਾਸਤੇ ਜਾਏ ਤਾਂ ਭਾਈ ਸਾਹਿਬ ਕਹਿੰਦੇ ਹਨ ਕਿ ਉਹ ਕਥਾ ਦੇ ਭੇਦ ਨੂੰ ਨਹੀਂ ਸਮਝ ਸਕੇਗਾ। ਇਹ ਤਾਂ ਤੂੰ ਭੁੱਲ ਹੀ ਗਿਆ ਕਿ ਇਹ ਜੋ ਤੈਨੂੰ ਮਾਂ ਮਿਲੀ ਹੈ, ਇਹ ਮਾਂ ਨਹੀਂ, ਇਹ ਪਰਮਾਤਮਾ ਹੀ ਤੈਨੂੰ ਮਾਂ ਦੇ ਰੂਪ ਵਿਚ ਮਿਲਿਐ, ਪਰਮਾਤਮਾ ਹੀ ਮਮਤਾ ਲੁਟਾ ਰਿਹੈ, ਪਰਮਾਤਮਾ ਹੀ ਪਿਆਰ ਦੇ ਰਿਹੈ। ਜੇਕਰ ਪਰਮਾਤਮਾ ਨੇ ਪਿਆਰ ਦੇਣੈ, ਮਮਤਾ ਕਰਨੀ ਹੈ, ਤਾਂ ਕਿਸ ਨੂੰ ਪਿਆਰ ਕਰੇ ? ਉਹ ਮਾਂ ਦੇ ਰੂਪ ਵਿਚ ਪਿਆਰ ਕਰ ਰਿਹੈ। ਪਰਮਾਤਮਾ

ਨੇ ਹਮਦਰਦੀ ਜਤਾਣੀ ਹੈ ਤਾਂ ਕਿਸ ਰੂਪ ਵਿਚ ਜਤਾਵੇ ? ਉਹ ਪਿਤਾ ਦੇ ਰੂਪ ਵਿਚ ਜਤਾ ਰਿਹੈ, ਉਹ ਪਿਤਾ ਦੇ ਰੂਪ ਵਿਚ ਪਿਆਰ ਦੇ ਰਿਹੈ। ਇਸ ਵਾਸਤੇ ਭਾਈ ਸਾਹਿਬ ਕਹਿ ਰਹੇ ਹਨ ਕਿ ਪਿਤਾ ਦਾ ਦਿਲ ਤੋੜ ਕੇ ਜੋ ਤੀਰਥਾਂ 'ਤੇ ਭ੍ਰਮਣ ਪਿਆ ਕਰਦੈ, ਮਾਂ ਨੂੰ ਠੋਕਰ ਮਾਰ ਕੇ ਜੋ ਕਥਾ ਸੁਣਨ ਦੀ ਕੋਸ਼ਿਸ਼ ਪਿਆ ਕਰਦੈ, ਉਹ ਰੱਬੀ ਰਾਜ਼ ਨੂੰ ਨਹੀਂ ਸਮਝ ਸਕੇਗਾ। "ਮਾਂ ਪਿਉ ਪਰਹਰਿ ਨਾਵਣਾ ਅਠਸਠਿ ਤੀਰਥ ਘੁੰਮਣ ਵਾਣੀ॥" ਤੇ ਹੁਣ ਐਸਾ ਹੋਵੇ ਕਿ ਮਾਤਾ ਦੇ ਤਨ 'ਤੇ ਕੱਪੜੇ ਨਾ ਹੋਵਣ, ਪਿਤਾ ਦੇ ਪੈਰਾਂ 'ਚ ਜੁੱਤੀ ਨਾ ਹੋਵੇ ਤੇ ਇਹ ਬਹੁਤ ਵੱਡਾ ਦਾਨੀ ਬਣਿਆ ਫਿਰੇ ਤਾਂ ਭਾਈ ਸਾਹਿਬ ਕਹਿੰਦੇ ਹਨ :

**ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ॥**

*(ਵਾਰ 37, ਪਉੜੀ 13)*

ਮਾਂ ਨੂੰ ਠੁਕਰਾ ਕੇ, ਪਿਉ ਦੀਆਂ ਜ਼ਰੂਰਤਾਂ ਨੂੰ ਠੁਕਰਾ ਕੇ, ਜਿਹੜਾ ਬਹੁਤ ਵੱਡਾ ਦਾਨੀ ਬਣਨ ਦੀ ਕੋਸ਼ਿਸ਼ ਕਰ ਰਿਹੈ, ਭਾਈ ਸਾਹਿਬ ਕਹਿੰਦੇ ਹਨ ਕਿ ਪਰਲੇ ਦਰਜੇ ਦਾ ਅਗਿਆਨੀ ਪੁਰਸ਼ ਹੈ, ਬੇਈਮਾਨ ਬੰਦਾ ਹੈ। ਕਾਰਨ ਕਿ ਇਨ੍ਹਾਂ ਤਮਾਮ ਰਿਸ਼ਤਿਆਂ ਵਿੱਚੋਂ ਹੀ ਤਾਂ ਪਰਮਾਤਮਾ ਦਾ ਰਿਸ਼ਤਾ ਲੱਭਣਾ ਸੀ, ਈਸ਼ਵਰ ਦਾ ਰਿਸ਼ਤਾ ਲੱਭਣਾ ਸੀ। ਇਸ ਵਾਸਤੇ ਸਾਡੇ ਦੇਸ ਵਿਚ ਕੋਸ਼ਿਸ਼ ਕੀਤੀ ਗਈ ਕਿ ਪਹਿਲੇ ਘਰ ਨੂੰ ਮੰਦਿਰ ਬਣਾਇਆ ਜਾਏ :

**ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ॥**

*(ਵਾਰ 1, ਪਉੜੀ 27)*

ਘਰ ਨੂੰ ਹੀ ਮੰਦਰ ਬਣਾਣੈ ਪਰ ਘਰ ਮੰਦਰ ਤਾਂ ਹੀ ਬਣ ਸਕਦਾ ਹੈ ਜੇ ਮਾਂ ਵਿਚ ਪਰਮਾਤਮਾ ਦੀ ਝਲਕ ਮਿਲੇ, ਪਿਤਾ ਵਿਚ ਪਰਮਾਤਮਾ ਦਾ ਸਰੂਪ ਦਿਖਾਈ ਦੇਵੇ, ਭਰਾਵਾਂ ਵਿਚ ਅਕਾਲ ਪੁਰਖ ਦੀ ਹਮਦਰਦੀ ਦਿਖਾਈ ਦੇਵੇ, ਮਿੱਤਰਾਂ ਵਿਚ ਪਰਮਾਤਮਾ ਦੀ ਨੇੜਤਾ ਦਿਖਾਈ ਦੇਵੇ ਅਤੇ ਪਤਨੀ ਵਿਚ ਪਰਮਾਤਮਾ ਦਿਖਾਈ ਦੇਵੇ ਤਾਂ ਹੀ ਘਰ ਮੰਦਰ ਬਣ ਸਕਦੈ। ਬੜੀ ਕੋਸ਼ਿਸ਼ ਕੀਤੀ ਸਾਡੇ ਦੇਸ ਦੇ ਰਿਸ਼ੀਆਂ ਮੁਨੀਆਂ ਨੇ ਕਿ ਜਿਹੜੀ ਪਤਨੀ ਹੈ, ਇਹ ਪਤੀ ਨੂੰ ਪਰਮਾਤਮਾ ਆਖੇ ਤੇ ਜੋ ਪਤੀ ਹੈ, ਇਹ ਪਤਨੀ ਨੂੰ ਦੇਵੀ ਆਖੇ। ਹੁਣ ਇਕ ਨੂੰ ਦੇਵੀ ਦਿਖਾਈ ਦੇਵੇ ਅਤੇ ਇਕ ਨੂੰ ਪਰਮਾਤਮਾ ਦਿਖਾਈ ਦੇਵੇ ਤਾਂ ਘਰ ਮੰਦਰ ਹੀ ਬਣ ਗਿਆ। ਆਖ਼ਰ ਮੰਦਿਰ ਵਿਚ ਕੀ ਹੁੰਦੈ ? ਦੇਵਤੇ ਹੁੰਦੇ ਹਨ, ਦੇਵੀਆਂ ਹੁੰਦੀਆਂ ਹਨ। ਪਤੀ ਨੂੰ ਪਤਨੀ ਦੇਵੀ ਦਿਖਾਈ ਦੇਵੇ ਅਤੇ ਪਤਨੀ ਨੂੰ ਪਤੀ ਦੇਵਤਾ ਦਿਖਾਈ ਦੇਵੇ। ਇਕ ਪਰਮਾਤਮਾ ਕਰਕੇ ਬੁਲਾਵੇ, ਇਕ ਦੇਵੀ ਕਰਕੇ ਬੁਲਾਵੇ ਤਾਂ ਘਰ ਮੰਦਰ ਬਣ ਗਿਆ। ਪਰ ਜੇ ਇਸ ਤੋਂ ਉਲਟ ਗੱਲ ਹੋਵੇ ਕਿ ਪਤੀ, ਪਤਨੀ ਨੂੰ ਭੂਤ ਦਿਖਾਈ ਦੇਵੇ ਅਤੇ ਪਤਨੀ, ਪਤੀ ਨੂੰ ਡੈਣ

ਦਿਖਾਈ ਦੇਵੇ ਤਾਂ ਘਰ ਫਿਰ ਨਰਕ ਬਣ ਗਿਐ। ਹੋਰ ਕਿਹੜੇ ਨਰਕ ਵਿਚ ਜਾਣੈ, ਘਰ ਹੀ ਦੁੱਖਾਂ ਦਾ ਅਖਾੜਾ ਬਣ ਗਿਐ।

ਘਰ ਨੂੰ ਮੰਦਰ ਬਣਾਣ ਦੀ ਕੋਸ਼ਿਸ਼ ਪ੍ਰਾਚੀਨ ਸਮੇਂ ਤੋਂ ਸੀ, ਕਿਉਂਕਿ ਜੇਕਰ ਪਰਮਾਤਮਾ ਪਹਿਲਾਂ ਘਰ ਵਿਚ ਦਿਖਾਈ ਦੇਵੇਗਾ, ਤਾਂ ਹੀ ਬਾਹਰ ਦਿਖਾਈ ਦੇ ਸਕੇਗਾ। ਜਿਸ ਨੂੰ ਘਰ ਵਿਚ ਨਹੀਂ ਦਿਖਾਈ ਦਿੱਤਾ, ਉਸ ਨੂੰ ਬਾਹਰ ਕਿਸ ਤਰ੍ਹਾਂ ਦਿਖਾਈ ਦੇਵੇਗਾ ? ਤਮਾਮ ਰਿਸ਼ਤਿਆਂ ਵਿੱਚੋਂ ਪਰਮਾਤਮਾ ਦੀ ਝਲਕ ਵੇਖਣੀ ਹੈ ਤਾਂ ਇਸ ਤਰ੍ਹਾਂ ਦੀ ਕੋਸ਼ਿਸ਼ ਭਾਰਤ ਦੇ ਰਿਸ਼ੀਆਂ ਮੁਨੀਆਂ ਨੇ ਕੀਤੀ ਅਤੇ ਜ਼ੋਰ ਦਿੱਤਾ ਕਿ ਰਸਤੇ ਵਿੱਚੋਂ ਭੀ ਕੋਈ ਮਨੁੱਖ ਲੰਘਦਾ ਜਾ ਰਿਹਾ ਹੋਵੇ ਤਾਂ 'ਰਾਮ ਰਾਮ' ਬੁਲਾ ਦੇਣਾ, 'ਸਤਿ ਸ੍ਰੀ ਅਕਾਲ' ਬੁਲਾ ਦੇਣਾ। ਅਜਨਬੀ ਨੂੰ ਭੀ 'ਹਰੇ ਕ੍ਰਿਸ਼ਨ' ਬੁਲਾ ਦੇਣਾ। 'ਰਾਮ ਰਾਮ' ਬੁਲਾਣ ਦਾ ਮਤਲਬ ਕੀ ਸੀ ? ਇਕ ਦੂਜੇ ਦੇ ਅੰਦਰ ਰਾਮ ਨੂੰ ਵੇਖਣਾ, ਇਕ ਦੂਜੇ ਦੇ ਅੰਦਰ ਸਤਿ ਨੂੰ ਤੇ ਅਕਾਲ ਨੂੰ ਵੇਖਣਾ ਤੇ ਜਦ ਇਕ ਦੂਜੇ ਦੇ ਅੰਦਰ ਪਰਮਾਤਮਾ ਹੀ ਦਿਖਾਈ ਦੇ ਰਿਹੈ ਤਾਂ ਝੂਠ ਕਿਸ ਦੇ ਅੱਗੇ ਬੋਲਣਾ ਹੈ ? ਧੋਖਾ ਕਿਸ ਨੂੰ ਦੇਣਾ ਹੈ ?

ਬਹੁਤ ਗਹਿਰੀ ਸਭਿਅਤਾ ਸਾਡੇ ਦੇਸ ਵਿਚ ਪਣਪੀ ਸੀ ਜੋ ਪੱਛਮੀ ਸਭਿਅਤਾ ਨੇ ਕਿਸੇ ਹੱਦ ਤਕ ਬਰਬਾਦ ਕਰ ਦਿੱਤੀ। ਹੁਣ ਜੇਕਰ ਸਵੇਰ ਦੇ ਵਕਤ ਦੋ ਮਨੁੱਖਾਂ ਦਾ ਮਿਲਾਪ ਹੋ ਜਾਏ ਤਾਂ ਉਹ ਗੁੱਡ ਮੌਰਨਿੰਗ ਕਰ ਛੱਡਦੇ ਹਨ। ਸ਼ਾਮ ਨੂੰ ਗੁੱਡ ਈਵਨਿੰਗ ਕਹਿ ਦਿੰਦੇ ਹਨ, ਗੁਡ ਨਾਈਟ ਕਹਿ ਦਿੰਦੇ ਹਨ, ਪਰ ਕੌਣ ਪੁੱਛੇ ਕਿ ਇਸ ਵਿਚ ਕੋਈ ਧਾਰਮਿਕਤਾ ਨਹੀਂ ਹੈ, ਇਸ ਵਿਚ ਕੋਈ ਰੱਬੀ ਰਸ ਨਹੀਂ ਹੈ, ਇਸ ਦੇ ਵਿਚ ਕੋਈ ਹਕੀਕੀ ਆਨੰਦ ਨਹੀਂ ਹੈ, ਇਹਦੇ ਵਿਚ ਕੋਈ ਪਰਮਾਤਮਾ ਦੀ ਝਲਕ ਨਹੀਂ ਹੈ। ਹੇ ਮਨੁੱਖ! ਤੂੰ ਉਸ ਪਰਮ ਸ਼ਕਤੀ ਨੂੰ ਅਜਨਬੀ ਵਿਚ ਭੀ ਦੇਖ, ਰਾਹੀ ਵਿਚ ਭੀ ਦੇਖ, ਪਰਿਵਾਰ ਵਿਚ ਭੀ ਦੇਖ, ਸੰਸਾਰ ਵਿਚ ਭੀ ਦੇਖ, ਤਾਂ ਹੀ ਤੂੰ ਉਸ ਪਰਮਾਤਮਾ ਨੂੰ ਹਰ ਪਹਿਲੂ ਤੋਂ ਵੇਖ ਸਕੇਂਗਾ, ਹਰ ਪਾਸਿਓਂ ਵੇਖ ਸਕੇਂਗਾ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਕਥਨ ਕਿ ਪਰਮਾਤਮਾ ਦਾ ਕੋਈ ਇਕ ਰੂਪ ਨਹੀਂ ਹੈ। ਇਹ ਕਿਧਰੇ ਤੈਨੂੰ ਮਾਂ ਦੇ ਰੂਪ ਵਿਚ ਮਿਲਿਐ, ਕਿਧਰੇ ਤੈਨੂੰ ਪਿਤਾ ਦੇ ਰੂਪ ਵਿਚ ਮਿਲਿਐ, ਕਿਧਰੇ ਤੈਨੂੰ ਭਰਾਵਾਂ ਦੇ ਰੂਪ ਵਿਚ ਮਿਲਿਐ, ਕਿਧਰੇ ਤੈਨੂੰ ਮਿੱਤਰਾਂ ਦੇ ਰੂਪ ਵਿਚ ਮਿਲਿਐ। ਰਸਤੇ ਵਿਚ ਕੋਈ ਅਜਨਬੀ ਜਾ ਰਿਹੈ, ਇਹ ਭੀ ਅਜਨਬੀ ਨਹੀਂ, ਇਹਦੇ ਵਿਚ ਭੀ ਰਾਮ ਨੂੰ ਵੇਖਣ ਦੀ ਕੋਸ਼ਿਸ਼ ਕਰ, ਇਹਦੇ ਅੰਦਰ ਭੀ ਖ਼ੁਦਾ ਨੂੰ ਵੇਖਣ ਦੀ ਕੋਸ਼ਿਸ਼ ਕਰ। ਇਸ ਵਾਸਤੇ ਇਸਲਾਮ ਦੇ ਅੰਦਰ ਭੀ ਇਹ ਰਿਵਾਜ ਪ੍ਰਚਲਿਤ ਸੀ,

ਸਲਾਮੋ ਅਲੈਕਮ—ਸਲਾਮ ਹੈ, ਸਿਜਦਾ ਹੈ, ਨਮਸਕਾਰ ਹੈ ਉਸ ਅੱਲ੍ਹਾ ਨੂੰ, ਉਸ ਪਰਮਾਤਮਾ ਨੂੰ।

ਇਹ ਬਹੁਤ ਕੀਮਤੀ ਗੱਲਾਂ ਸਨ ਪਰ ਸਮੇਂ ਦੀ ਧਾਰਾ ਨੇ ਖੋ ਦਿੱਤੀਆਂ ਹਨ, ਬਰਬਾਦ ਕਰ ਦਿੱਤੀਆਂ ਹਨ, ਇਸ ਵਾਸਤੇ ਘਰ ਦਾ ਮੰਦਰ ਬਣਨਾ ਔਖਾ ਹੋ ਗਿਐ ਅਤੇ ਜੇ ਘਰ ਹੀ ਮੰਦਰ ਨਹੀਂ ਬਣਿਆ ਤਾਂ ਸੰਸਾਰ ਦਾ ਮੰਦਰ ਦਿਖਾਈ ਦੇਣਾ ਤਾਂ ਬੜਾ ਔਖਾ ਹੈ। ਜੇ ਘਰ ਮੰਦਿਰ ਬਣ ਗਿਆ ਤਾਂ ਫਿਰ ਸਮੁੱਚਾ ਸੰਸਾਰ ਭੀ ਮੰਦਿਰ ਬਣ ਜਾਏਗਾ ਅਤੇ ਸਮੁੱਚੇ ਸੰਸਾਰ ਅੰਦਰ ਨਿਰੰਕਾਰ ਦਿਖਾਈ ਦੇਵੇਗਾ ਅਨੇਕਾਂ ਰੂਪਾਂ ਵਿਚ, ਅਨੇਕਾਂ ਕਲਾਂ ਵਿਚ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਐਸਾ ਹੀ ਕਹਿਣਾ ਸੀ ਕਿ ਸਮੂਹ ਬ੍ਰਹਿਮੰਡ ਦੀ ਅਨੇਕਤਾ ਵਿੱਚੋਂ ਇਕ ਨੂੰ ਵੇਖਣਾ ਹੈ ਅਤੇ ਉਸੇ ਹੀ ਇਕ ਨੂੰ ਅਨੇਕਤਾ ਵਿਚ ਨਿਰੂਪਤ ਕਰ ਦੇਣਾ ਹੈ। ਐ ਮਨੁੱਖ! ਤੂੰ ਐਸੀ ਦ੍ਰਿਸ਼ਟੀ ਆਪਣੇ ਅੰਦਰ ਪੈਦਾ ਕਰ ਤਾਂ ਕਿ ਪਰਮਾਤਮਾ ਦੇ ਤਮਾਮ ਰੂਪ, ਸਾਰੇ ਰੂਪ ਤੇਰੇ ਸਾਹਮਣੇ ਪ੍ਰਗਟ ਹੋ ਜਾਣ। ਉਸ ਦੇ ਭੀ ਅਨੇਕਾਂ ਰੂਪ ਹਨ। "ਅਨੰਤ ਰੂਪ ਤੇਰੇ ਨਾਰਾਇਣਾ"। ਹੇ ਨਾਰਾਇਣ! ਤੇਰੇ ਅਨੇਕਾਂ ਰੂਪ ਹਨ। ਤੂੰ ਸਾਡੇ ਉੱਪਰ ਬਖ਼ਸ਼ਿਸ਼ ਕਰ ਕਿ ਤੇਰੇ ਸਾਰੇ ਰੂਪ ਸਾਡੇ ਸਾਹਮਣੇ ਪ੍ਰਗਟ ਹੋਵਣ, ਤਾਂ ਕਿ ਤੇਰੇ ਸਾਰੇ ਰੂਪਾਂ ਦੀ ਝਲਕ ਅਸੀਂ ਵੇਖ ਸਕੀਏ, ਸਾਰੇ ਰੂਪਾਂ ਨੂੰ ਅਸੀਂ ਸਿਜਦਾ ਕਰ ਸਕੀਏ ਅਤੇ ਸਾਰੇ ਸਰੂਪ ਵੇਖ ਕੇ ਅਸੀਂ ਆਨੰਦ ਮਾਣ ਸਕੀਏ।

# ਭਾਈ ਨੰਦ ਲਾਲ ਜੀ ਦੀ ਦ੍ਰਿਸ਼ਟੀ ਵਿਚ ਸੂਫ਼ੀ ਕਲਾਮ

ਈਸ਼ਵਰ ਦੀ ਪ੍ਰਾਪਤੀ ਦੇ ਢੰਗ ਜਗਤ ਵਿਚ ਵੱਖ-ਵੱਖ ਹਨ। ਜਿਸ ਤਰ੍ਹਾਂ ਧਨ ਦੀ ਪ੍ਰਾਪਤੀ ਦਾ ਤਰੀਕਾ ਵੱਖ-ਵੱਖ ਹੈ, ਇਸ ਤਰ੍ਹਾਂ ਈਸ਼ਵਰ ਦੀ ਪ੍ਰਾਪਤੀ ਦੇ ਤਰੀਕੇ ਭੀ ਵੱਖ-ਵੱਖ ਹਨ। ਰੂਹੇ-ਜ਼ਮੀਨ 'ਤੇ ਇਕ ਤਰੀਕੇ ਨੂੰ ਜਨਮ ਦਿੱਤਾ ਸੂਫ਼ੀ ਫ਼ਕੀਰਾਂ ਨੇ, ਜੋ ਇਸਲਾਮ ਤੋਂ ਹੀ ਪੈਦਾ ਹੋਏ। ਸੂਫ਼ੀ ਕਲਾਮ ਦਾ ਸਮੁੱਚੀ ਦੁਨੀਆਂ ਦੇ ਉੱਤੇ ਆਪਣਾ ਇਕ ਖ਼ਾਸ ਪ੍ਰਭਾਵ ਪਿਆ ਹੈ। ਸੂਫ਼ੀ ਲਗਭਗ ਮੁਤੱਸਬ ਦੀ ਦੁਨੀਆਂ ਤੋਂ ਭੀ ਉੱਚੇ ਹਨ ਅਤੇ ਸਮੂਹ ਬ੍ਰਹਿਮੰਡ ਦੇ ਵਿਚ ਉਹ ਪਰਮਾਤਮਾ ਦੀ ਜੋਤਿ ਨੂੰ ਹੀ ਮੰਨਦੇ ਹਨ। ਉਨ੍ਹਾਂ ਦੇ ਕੁਝ ਖ਼ਿਆਲ ਭਾਈ ਨੰਦ ਲਾਲ ਜੀ ਦੇ ਸਾਹਮਣੇ ਆਏ ਹਨ ਅਤੇ ਉਨ੍ਹਾਂ ਨੇ ਕੁਝ ਆਪਣੇ ਵੀਚਾਰ ਸੂਫ਼ੀਆਂ ਦੇ ਸਾਹਮਣੇ ਰੱਖੇ ਹਨ। ਇੰਜ ਕਹਿ ਲਵੋ ਕਿ ਇਹ ਭਾਈ ਨੰਦ ਲਾਲ ਤੇ ਸੂਫ਼ੀ ਫ਼ਕੀਰਾਂ ਦੀ ਗੋਸ਼ਟੀ ਹੈ। ਸੂਫ਼ੀਆਂ ਦੇ ਸਿਰਮੌਰ ਸੂਫ਼ੀ ਸ਼ੇਖ਼ ਸਾਅਦੀ, ਜਿਨ੍ਹਾਂ ਦੀ *ਗੁਲਿਸਤਾਂ* ਅਤੇ *ਬੋਸਤਾਂ* ਦੀ ਸਮੁੱਚੀ ਦੁਨੀਆਂ ਵਿਚ ਬੜੀ ਚਰਚਾ ਹੈ, ਉਸ ਦੀ ਇਕ ਨਜ਼ਮ ਵਿਚ ਉਹ ਕਹਿੰਦੇ ਹਨ—

ਹੇ ਅਕਾਲ ਪੁਰਖ! ਹੇ ਖ਼ੁਦਾ! ਤੂੰ ਦਰਸ਼ਨ ਦੇਂਦਾ ਹੈਂ, ਪਰ ਫਿਰ ਬੁਰਕਾ ਕਰ ਲੈਂਦਾ ਹੈਂ, ਪਰਦਾ ਕਰ ਲੈਂਦਾ ਹੈਂ। ਜਦ ਝਲਕ ਦਿਖਾ ਕੇ ਤੂੰ ਪਰਦੇ ਵਿਚ ਚਲਾ ਜਾਂਦਾ ਹੈਂ, ਬੁਰਕਾ ਕਰ ਲੈਂਦਾ ਹੈਂ ਤਾਂ ਸਾਡੇ ਵੇਖਣ ਦੀ ਇੱਛਾ ਹੋਰ ਭੜਕ ਉਠਦੀ ਹੈ ਅਤੇ ਤੇਰੀ ਕੀਮਤ ਭੀ ਫਿਰ ਹੋਰ ਜ਼ਿਆਦਾ ਹੋ ਜਾਂਦੀ ਹੈ। ਤੂੰ ਮਹਿੰਗਾ ਹੋ ਜਾਂਦਾ ਹੈਂ। ਇਸ ਵਾਸਤੇ ਐ ਖ਼ੁਦਾ! ਤੂੰ ਸਾਡੇ ਸਾਹਮਣੇ ਪ੍ਰਗਟ ਹੋ ਕੇ ਰਹਿ। ਤੂੰ ਬੁਰਕੇ ਵਿਚ ਨਾ ਜਾਹ।

ਭਾਈ ਨੰਦ ਲਾਲ ਦੇ ਸਾਹਮਣੇ ਜਦ ਇਹ ਵਿਚਾਰ ਆਇਆ ਤਾਂ ਆਪ ਨੇ ਇਸ ਦੀ ਸੁਧਾਈ ਕੀਤੀ। ਆਪ ਸ਼ੇਖ਼ ਸਾਅਦੀ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ—

ਐ ਸ਼ੇਖ਼ ਸਾਅਦੀ! ਜਦ ਖ਼ੁਦਾ ਦਾ ਦੀਦਾਰ ਨਾ ਹੋਵੇ, ਜਦ ਪਰਮਾਤਮਾ ਨਾ ਦਿਖਾਈ ਦੇਵੇ ਤਾਂ ਉਦੋਂ ਖ਼ੁਦਾ ਬੁਰਕੇ ਵਿਚ ਨਹੀਂ ਗਿਆ ਹੁੰਦਾ, ਬਲਕਿ ਤੇਰੀਆਂ ਅੱਖਾਂ ਉੱਤੇ ਹੀ ਹਉਮੈ ਦਾ ਬੁਰਕਾ ਪਿਆ ਹੋਇਆ ਹੈ। ਤੇਰੇ ਮੂੰਹ ਉੱਤੇ

ਹੀ ਪੱਟੀ ਪੈ ਗਈ ਹੈ ਬੁਰਕੇ ਦੀ, ਤੇਰੇ ਮੁਖੜੇ ਦੇ ਉੱਤੇ ਹੀ ਅਨਰਥ ਦੀ ਪੱਟੀ ਪੈ ਗਈ ਹੈ। ਗ਼ਲਤ ਵੀਚਾਰਾਂ ਦੀ ਪੱਟੀ ਪੈ ਗਈ ਹੈ। ਤੂੰ ਹੀ ਬੁਰਕੇ ਵਿਚ ਚਲਾ ਗਿਆ ਹੈਂ। ਇਤਨਾ ਵੱਡਾ ਬੁਰਕਾ ਕਿਥੋਂ ਆਵੇਗਾ ਕਿ ਪਰਮਾਤਮਾ ਆਪਣੇ ਆਪ ਨੂੰ ਛੁਪਾ ਲਵੇ। ਸਾਗਰ ਦੀਆਂ ਲਹਿਰਾਂ ਵਿਚ ਉਹ ਵਗ ਰਿਹੈ, ਪਵਨ ਦੀ ਰਵਾਨੀ ਵਿਚ ਉਹ ਵਗ ਰਿਹੈ, ਸਿਤਾਰਿਆਂ ਵਿਚ ਉਸ ਦੀ ਝਲਕ ਹੈ, ਸੂਰਜ ਵਿਚ ਉਸ ਦਾ ਪ੍ਰਕਾਸ਼ ਹੈ, ਫੁੱਲਾਂ ਵਿਚ ਉਸ ਦੀ ਮਹਿਕ ਹੈ, ਕੋਇਲ ਵਿਚ ਉਸ ਦਾ ਸੰਗੀਤ ਹੈ, ਮਨੁੱਖੀ ਦੁਨੀਆਂ ਦੀ ਹਲਚਲ ਹੈ, ਗ਼ਰਜ਼ੇ ਕਿ ਇਤਨਾ ਵੱਡਾ ਬੁਰਕਾ ਕਿਥੋਂ ਆਵੇਗਾ ਕਿ ਉਹ ਆਪਣੇ ਆਪ ਨੂੰ ਛੁਪਾ ਲਵੇ। ਐ ਸਾਅਦੀ! ਜਦ ਤੈਨੂੰ ਉਹ ਦਿਖਾਈ ਨਾ ਦੇਵੇ, ਤਾਂ ਇਹ ਸਮਝ ਕਿ ਉਦੋਂ ਤੂੰ ਬੁਰਕੇ ਵਿਚ ਹੈਂ। ਉਹ ਤਾਂ ਪ੍ਰਗਟ ਹੈ, ਤੂੰ ਹੀ ਆਪਣਾ ਬੁਰਕਾ ਇਕ ਪਾਸੇ ਕਰ। ਉਹ ਤਾਂ "ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥" ਇਸ ਤਰ੍ਹਾਂ ਦੇ ਹੋਰ ਭੀ ਅਨੰਤ ਸੂਫ਼ੀ ਫ਼ਕੀਰਾਂ ਦੇ ਕਲਾਮ ਨੂੰ ਸਾਹਮਣੇ ਰੱਖ ਕੇ ਭਗਤ ਸਿਰਮੌਰ ਅਤੇ ਗੁਰੂ-ਘਰ ਦੇ ਮਹਾਨ ਸ਼ਾਇਰ ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਆਪਣੀਆਂ ਵੀਚਾਰਾਂ ਆਪ ਦੇ ਸਾਹਮਣੇ ਰੱਖੀਆਂ ਹਨ।

ਸ਼ੇਖ਼ ਸਾਅਦੀ ਤੋਂ ਬਾਅਦ ਸੂਫ਼ੀ ਦੁਨੀਆਂ ਵਿਚ ਹਾਫ਼ਿਜ਼ ਦਾ ਇਕ ਆਪਣਾ ਖ਼ਾਸ ਥਾਂ ਹੈ। ਹਾਫ਼ਿਜ਼ ਦੀ ਇਕ ਬੜੀ ਹੀ ਰੌਚਕ ਤੇ ਕਰੁਣਾ-ਰਸ ਨਾਲ ਭਰੀ ਹੋਈ ਨਜ਼ਮ ਹੈ, ਜਿਸ ਵਿਚ ਉਸ ਨੇ ਈਸ਼ਵਰ ਦੇ ਮਾਰਗ ਦਾ ਬੜਾ ਦੁਖੜਾ ਰੋਇਆ ਹੈ ਅਤੇ ਉਸ ਮਾਰਗ ਦੀ ਬੜੇ ਕਰੁਣਾ-ਰਸ ਦੇ ਨਾਲ ਪੂਰਤ ਵਿਆਖਿਆ ਕੀਤੀ ਹੈ। ਇਹ ਤਾਂ ਹਕੀਕਤ ਹੈ ਕਿ ਜੋ ਪਰਮਾਤਮਾ ਦਾ ਮਾਰਗ ਹੈ, ਉਸ ਉਪਰ ਕਈ ਤਾਂ ਬਹੁਤ ਅੱਗੇ ਲੰਘ ਜਾਂਦੇ ਹਨ ਅਤੇ ਇਤਨੇ ਅੱਗੇ ਲੰਘ ਜਾਂਦੇ ਹਨ ਕਿ ਕਈ ਦਫ਼ਾ ਦਿਖਾਈ ਭੀ ਨਹੀਂ ਦ੍ਿੰਦੇ। ਕੁਝ ਐਸੇ ਹਨ ਜੋ ਅੱਧ-ਵਿਚਕਾਰ ਹੀ ਹਨ। ਕੁਝ ਐਸੇ ਹਨ ਜੋ ਦਸ ਪੰਦ੍ਰਾਂ ਕਦਮ ਹੀ ਚੱਲੇ ਹਨ ਅਤੇ ਕੁਝ ਐਸੇ ਹਨ ਜੋ ਸਿਰਫ਼ ਇਕ ਕਦਮ ਹੀ ਚੱਲੇ ਹਨ। ਕੁਝ ਐਸੇ ਹਨ ਜੋ ਸਿਰਫ਼ ਹਾਲਾਂ ਰਸਤਾ ਹੀ ਪੁੱਛਦੇ ਹਨ, ਚੱਲੇ ਨਹੀਂ। ਪਰ ਇਸ ਦੁਨੀਆਂ ਵਿਚ ਕੁਝ ਐਸੇ ਭੀ ਬਦਕਿਸਮਤ ਹਨ ਜੋ ਭੁੱਲ ਕੇ ਵੀ ਕਦੀ ਰਸਤਾ ਨਹੀਂ ਪੁੱਛਦੇ। ਉਨ੍ਹਾਂ ਨੂੰ ਰਸਤਾ ਪੁੱਛਣ ਦੀ ਲੋੜ ਭੀ ਨਹੀਂ ਹੈ। ਦੂਸਰੇ ਉਹ ਭੀ ਹਨ ਜਿਨ੍ਹਾਂ ਨੇ ਦੁਆਰ 'ਤੇ ਦਸਤਕ ਭੀ ਦੇ ਦਿੱਤੀ ਹੈ, ਦੁਆਰ ਖੜਕਾ ਦਿੱਤੈ, ਬੂਹਾ ਖੜਕਾ ਦਿੱਤੈ। ਹਾਫ਼ਿਜ਼ ਕਹਿੰਦੇ ਹਨ ਕਿ ਐ ਖ਼ੁਦਾ! ਤੇਰੇ ਮਾਰਗ 'ਤੇ ਮੈਂ ਚੱਲ ਤਾਂ ਪਿਆ ਹਾਂ, ਪਰ ਮੈਂ ਸੁਣਿਆ ਸੀ ਕਿ ਤੇਰੇ ਮਾਰਗ 'ਤੇ ਸ਼ਾਦੀਆਨੇ ਹਨ, ਖ਼ੁਸ਼ੀਆਂ ਹਨ, ਆਨੰਦ ਹੈ, ਖੇੜਾ ਹੈ, ਪਰ ਮੈਨੂੰ ਤਾਂ ਕੁਝ ਹੋਰ ਹੀ ਦੇਖਣ ਨੂੰ ਮਿਲਿਆ ਹੈ। ਦੀਵਾਨੇ-ਹਾਫ਼ਿਜ਼ ਦੀ ਇਹ ਪਹਿਲੀ ਨਜ਼ਮ ਹੈ, ਜਿਸ ਦੇ ਵਿਚ ਉਹ ਕਹਿੰਦੇ ਹਨ:

*ਮਰਾ ਦਰ ਮੰਜ਼ਿਲੇ ਜਾਨਾਂ ਚਿ ਅਮਨੋ ਐਸ਼ ਚੂੰ ਹਰ ਦਮ।*
*ਜਰਸ ਫ਼ਰੀਆਦ ਮੇ-ਨਾਲਦ ਕਿ ਬਰਬੰਦੇਦ ਮਹਮਿਲ-ਹਾ।*

ਐ ਖ਼ੁਦਾ! ਤੇਰੇ ਮਾਰਗ 'ਤੇ ਮੈਂ ਚੱਲ ਤਾਂ ਪਿਆ ਹਾਂ, ਪਰ ਨਿੱਤ ਦੀਆਂ ਪਰੇਸ਼ਾਨੀਆਂ, ਨਿੱਤ ਦਾ ਦੁਖ, ਨਿੱਤ ਦੀ ਬੇਚੈਨੀ, ਨਿੱਤ ਦਾ ਝਗੜਾ, ਔਰ ਇਹ ਝਗੜਾ ਹੈ ਪੁਰਾਣੇ ਸੰਸਕਾਰਾਂ ਨਾਲ, ਇਹ ਝਗੜਾ ਹੈ ਪੁਰਾਣੀ ਪ੍ਰੰਪਰਾ ਨਾਲ, ਇਹ ਝਗੜਾ ਹੈ ਪੁਰਾਣੇ ਜੀਵਨ ਦੇ ਢੰਗ ਨਾਲ, ਇਹ ਝਗੜਾ ਹੈ ਪੁਰਾਣੇ ਅਨਰਥ ਭਰੇ ਵੀਚਾਰਾਂ ਦੇ ਨਾਲ। ਹਾਫ਼ਿਜ਼ ਕਹਿੰਦੇ ਹਨ ਕਿ ਇਹ ਤਾਂ ਨਿੱਤ ਦਾ ਝਗੜਾ ਹੈ, ਇਹ ਤਾਂ ਨਿੱਤ ਦੀਆਂ ਪਰੇਸ਼ਾਨੀਆਂ ਹਨ। ਤੇਰੇ ਮਾਰਗ 'ਤੇ ਚੱਲ ਕੇ ਮੈਨੂੰ ਸਕੂਨ ਨਹੀਂ ਮਿਲਿਆ, ਰਸ ਨਹੀਂ ਮਿਲਿਆ। ਬਹੁਤ ਵੱਡੀ ਨਿਰਾਸ਼ਾ ਹਾਫ਼ਿਜ਼ ਨੇ ਪ੍ਰਗਟ ਕੀਤੀ ਹੈ। ਜਿਵੇਂ ਕੋਈ ਕਹਿ ਦਿੰਦਾ ਹੈ ਕਿ ਸੰਸਾਰ ਵਿਚ ਮੈਂ ਜੀਵਿਆ ਤਾਂ ਹਾਂ, ਸਫਲਤਾ ਤਾਂ ਮੈਂ ਬਹੁਤ ਪ੍ਰਾਪਤ ਕੀਤੀ, ਪਰ ਮੇਰੇ ਪੱਲੇ ਕੁਝ ਵੀ ਨਹੀਂ ਪਿਆ। ਇਸ ਤਰ੍ਹਾਂ ਕੁਝ ਫ਼ਕੀਰਾਂ ਨੇ ਭੀ ਕਿਹਾ ਹੈ ਕਿ ਰਿਆਜ਼ਤ ਤਾਂ ਬਹੁਤ ਕੀਤੀ, ਇਬਾਦਤ ਤਾਂ ਬਹੁਤ ਕੀਤੀ, ਬੰਦਗੀ ਤਾਂ ਬਹੁਤ ਕੀਤੀ, ਪਰ ਸਾਨੂੰ ਕੁਝ ਭੀ ਨਹੀਂ ਮਿਲਿਆ। ਕਈ ਤਾਂ ਇਸ ਕਦਰ ਨਿਰਾਸ਼ ਹੋਏ ਹਨ :

*ਉਠਤੇ ਨਹੀਂ ਹੈਂ ਹਾਥ ਅਬ ਤੋ ਇਸ ਦੁਆ ਕੇ ਬਾਦ।*
*ਇਸ ਕਦਰ ਨਾ-ਉਮੀਦ ਹੂੰ ਪਰਵਰਦਿਗਾਰ ਸੇ।*

ਹੁਣ ਤਾਂ ਮੂੰਹੋਂ ਕਦੀ ਦੁਆ ਹੀ ਨਹੀਂ ਨਿਕਲਦੀ। ਹੁਣ ਤਾਂ ਅਰਦਾਸ ਵਾਸਤੇ ਭੀ ਹੱਥ ਨਹੀਂ ਜੁੜਦੇ, ਇਤਨੀ ਮਾਯੂਸੀ, ਇਤਨੀ ਨਿਰਾਸਤਾ, ਇਤਨੇ ਇਨਕਾਰੀ ਜਜ਼ਬੇ। ਹਾਫ਼ਿਜ਼ ਕਹਿੰਦੇ ਹਨ ਕਿ ਤੇਰੇ ਮਾਰਗ 'ਤੇ ਚੱਲ ਕੇ, ਮੈਨੂੰ ਸਕੂਨ ਨਹੀਂ ਮਿਲਿਆ। ਚੱਲ ਤਾਂ ਮੈਂ ਜ਼ਰੂਰ ਰਿਹਾ ਹਾਂ ਪਰ ਨਿੱਤ ਦੀ ਬੇਚੈਨੀ, ਨਿੱਤ ਦੇ ਝਗੜਿਆਂ ਬਾਰੇ ਮੈਂ ਕਦੀ ਸੋਚਦਾ ਹਾਂ ਕਿ ਥੋੜਾ ਆਰਾਮ ਕਰ ਲਵਾਂ; ਬਹੁਤ ਚੱਲਿਆ ਹਾਂ, ਥੋੜਾ ਬਿਸਰਾਮ ਕਰ ਲਵਾਂ। ਪਰ ਮੈਂ ਬਿਸਰਾਮ ਕਰਨ ਹੀ ਲੱਗਦਾ ਹਾਂ, ਆਪਣਾ ਸਾਜ਼ੋ-ਸਾਮਾਨ ਸਾਹਮਣੇ ਖਲੇਰ ਕੇ ਸੌਣ ਦੀ ਤਿਆਰੀ ਹੀ ਕਰਦਾ ਹਾਂ ਕਿ "ਜਰਸ ਫ਼ਰੀਆਦ ਮੇ-ਨਾਲਦ ਕਿ ਬਰਬੰਦੇਦ ਮਹਮਿਲ-ਹਾ" ਮੌਤ ਦਾ ਘੜਿਆਲ ਵੱਜ ਪੈਂਦਾ ਹੈ, ਜੋ ਕਹਿੰਦੈ ਕਿ ਆਪਣਾ ਸਾਮਾਨ ਬੰਨ੍ਹੋ ਤੇ ਕੂਚ ਕਰੋ।

ਅਰਬ ਦੇਸਾਂ ਵਿਚ ਕਾਰਵਾਂ ਚੱਲਦੇ ਸਨ, ਸੌ ਸੌ, ਡੇਢ ਡੇਢ ਸੌ ਊਠਾਂ ਦੇ ਕਾਫ਼ਲੇ ਚੱਲਦੇ ਸਨ; ਰਾਤ ਨੂੰ ਹੀ ਬਿਸਰਾਮ ਕਰਨਾਂ। ਜਿਉਂ ਹੀ ਸਵੇਰੇ ਕਾਰਵਾਂ ਚੱਲਦਾ ਸੀ, ਉਸ ਤੋਂ ਪਹਿਲੇ ਨਗਾਰਾ ਵਜਾ ਦਿੱਤਾ ਜਾਂਦਾ ਸੀ ਕਿ ਛੇਤੀ ਤਿਆਰੀ ਕਰੋ, ਹੁਣ ਚੱਲਣੈ। ਹਾਫ਼ਿਜ਼ ਕਹਿੰਦੈ—ਕਦੀ ਮੈਂ ਸੋਚਦਾ ਹਾਂ

ਕਿ ਬਿਸਰਾਮ ਕਰ ਲਵਾਂ। ਨਿਮਾਜ਼ ਤਾਂ ਰੋਜ਼ ਪੜ੍ਹਦਾ ਹਾਂ, ਅੱਜ ਨਹੀਂ ਪੜ੍ਹਨੀ। ਰੋਜ਼ ਤਸਬੀ ਫੇਰਦਾ ਹਾਂ, ਅੱਜ ਨਹੀਂ ਫੇਰਨੀ। ਰੋਜ਼ ਮਸਜਿਦ ਵਿਚ ਜਾਂਦਾ ਹਾਂ, ਅੱਜ ਨਹੀਂ ਜਾਣਾ। ਇਸ ਤਰ੍ਹਾਂ ਮਨੁੱਖ ਦੇ ਅੰਦਰ ਇਕ ਖ਼ਿਆਲ ਪੈਦਾ ਹੋ ਜਾਂਦਾ ਹੈ ਕਿ ਰੋਜ਼ ਤਾਂ ਮੈਂ ਨਿਤਨੇਮ ਕਰਦਾ ਹਾਂ, ਅੱਜ ਛੱਡੋ। ਰੋਜ਼ ਗੁਰਦੁਆਰੇ ਜਾਂਦਾ ਹਾਂ, ਇਕ ਦੋ ਦਿਨ ਨਾ ਹੀ ਸਹੀ। ਰੋਜ਼ ਅੰਮ੍ਰਿਤ ਵੇਲੇ ਉਠਦਾ ਹਾਂ, ਚਲੋ ਦੋ ਚਾਰ ਦਿਨ ਨਾ ਹੀ ਸਹੀ, ਐਸਾ ਵਿਸਰਾਮ ਕਰਨ ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਹਾਫ਼ਿਜ਼ ਕਹਿੰਦਾ ਹੈ ਕਿ ਜਦ ਮੈਂ ਤਸਬੀ ਇਕ ਪਾਸੇ ਰੱਖ ਦਿੰਦਾ ਹਾਂ, ਮੁਸੱਲਾ ਇਕ ਪਾਸੇ ਰੱਖ ਦਿੰਦਾ ਹਾਂ, ਤਾਂ ਖ਼ੁਦਾ ਦੀ ਇਬਾਦਤ ਨੂੰ ਭੀ ਇਕ ਪਾਸੇ ਰੱਖ ਦਿੰਦਾ ਹਾਂ ਕਿ ਚਲੋ ਦੋ ਚਾਰ ਦਿਨ ਵਿਸਰਾਮ ਕਰ ਲਈਏ। ਬਹੁਤ ਚੱਲ ਲਿਐ! ਬਹੁਤ ਚੱਲ ਲਿਐ!! ਤਾਂ "ਜਰਸ ਫ਼ਰੀਆਦ ਮੇ-ਨਾਲਦ ਕਿ ਬਰਬੰਦੇਦ ਮਹਮਿਲ-ਹਾ" ਮੌਤ ਦਾ ਘੜਿਆਲ ਵੱਜ ਪੈਂਦਾ ਹੈ ਅਤੇ ਕਹਿੰਦਾ ਹੈ ਕਿ ਐ ਫ਼ਕੀਰ! ਕੂਚ ਕਰ। ਤਾਂ ਨਗਾਰੇ ਦੀ ਆਵਾਜ਼ ਸੁਣ ਕੇ ਖਲੇਰਿਆ ਹੋਇਆ ਸਾਮਾਨ ਮੈਂ ਦੁਬਾਰਾ ਇਕੱਠਾ ਕਰਦਾ ਹਾਂ, ਫਿਰ ਬੰਨ੍ਹਦਾ ਹਾਂ। ਫਿਰ ਇਹ ਪੋਟਲੀ ਸਿਰ ਉਪਰ ਰੱਖ ਕੇ ਚੱਲ ਪੈਂਦਾ ਹਾਂ। ਫ਼ਰੀਦ ਜੀ ਕਹਿੰਦੇ ਹਨ:

> ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ॥
> ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ॥

*(ਸਲੋਕ ਫਰੀਦ ਜੀ, ਪੰਨਾ 1377)*

ਪੰਡ ਚੁੱਕ ਤਾਂ ਲਈ ਹੈ ਪਰ ਚੱਲਣਾ ਬੜਾ ਔਖਾ ਹੈ। ਹੁਣ ਪੰਡ ਸੁੱਟੀ ਭੀ ਨਹੀਂ ਜਾਂਦੀ, ਕਿਉਂਕਿ ਬਹੁਤ ਕੀਮਤੀ ਹੈ, ਪੁਰਾਣੇ ਤਜਰਬੇ ਹਨ, ਕੁਝ ਅਨੁਭਵ ਹੈ। ਸੋ ਕੁਝ ਗੱਲ ਲੱਭੀ ਹੈ, ਇਸ ਵਾਸਤੇ ਇਸ ਪੰਡ ਨੂੰ ਸੁੱਟਣਾ ਭੀ ਬੜੀ ਔਖੀ ਗੱਲ ਹੈ। ਭਗਤ ਦੀ ਇਹ ਮੁਸ਼ਕਲ ਹੁੰਦੀ ਹੈ ਕਿ ਸੰਸਾਰ ਦਾ ਰਸ ਉਹ ਵੇਖ ਚੁੱਕਿਆ ਹੁੰਦਾ ਹੈ, ਇਸ ਵਾਸਤੇ ਸੰਸਾਰ ਦੀ ਤਰਫ਼ ਉਹ ਮੁੜਨਾ ਨਹੀਂ ਚਾਹੁੰਦਾ ਤੇ ਨਿਰੰਕਾਰ ਦਾ ਮਾਰਗ ਬੜਾ ਬਿਖੜਾ ਹੈ, ਪਹਾੜੀ ਰਸਤਾ ਹੈ, ਉਸ 'ਤੇ ਚੜ੍ਹਿਆ ਨਹੀਂ ਜਾਂਦਾ। ਪਿੱਛੇ ਮੁੜਨਾ ਵੀ ਨਹੀਂ ਚਾਹੁੰਦਾ, ਕਿਉਂਕਿ ਪਿੱਛੇ ਕੁਝ ਹੈ ਹੀ ਨਹੀਂ, ਅੱਗੇ ਜਾਣ ਦੀ ਸਮਰੱਥਾ ਨਹੀਂ। ਬਸ ਇਥੇ ਦੁਬਿਧਾ ਖੜੀ ਹੋ ਜਾਂਦੀ ਹੈ ਅਤੇ ਇਸ ਦੁਬਿਧਾ ਵਿਚ ਦੁਨੀਆਂ ਦੇ ਅਨੇਕਾਂ ਹੀ ਆਸਤਿਕ ਮਨੁੱਖ ਪਏ ਹਨ, ਅਨੇਕਾਂ ਹੀ ਭਗਤ ਪਏ ਹਨ। ਅੱਗੇ ਜਾਣ ਦੀ ਸਮਰੱਥਾ ਨਹੀਂ ਤੇ ਪਿੱਛੇ ਮੁੜਨਾ ਨਹੀਂ ਚਾਹੁੰਦੇ, ਪਿੱਛੇ ਜਾਣਾ ਨਹੀਂ ਚਾਹੁੰਦੇ, ਕਿਉਂਕਿ ਸੰਸਾਰ ਦਾ ਰਸ ਵੇਖ ਲਿਆ ਹੈ, ਕੁਝ ਭੀ ਨਹੀਂ ਹੈ ਤੇ ਨਿਰੰਕਾਰ ਦਾ ਰਸ ਪ੍ਰਾਪਤ ਕਰਨ ਦੀ ਹਿੰਮਤ ਨਹੀਂ, ਤਾਕਤ ਨਹੀਂ, ਚੜ੍ਹਨ ਦੀ ਸਮਰੱਥਾ ਨਹੀਂ। ਸੋ ਹਾਫ਼ਿਜ਼ ਕਹਿੰਦੇ ਹਨ, "ਜਰਸ ਫ਼ਰੀਆਦ ਮੇ-ਨਾਲਦ ਕਿ ਬਰਬੰਦੇਦ ਮਹਮਿਲ-ਹਾ" ਅਗਾਂਹ ਚੱਲ ਕੇ ਹਾਫ਼ਿਜ਼ ਨੇ ਬੜਾ ਦੁਖਦ ਰੋਣਾ ਰੋਇਆ ਹੈ:

*ਸ਼ਬਿ ਤਾਰੀਕ ਵ ਬੀਮਿ ਮੌਜੋਂ, ਗਰਦਾਬੇ ਚੁਨੀਂ ਹਾਇਲ।*
*ਕੁਜਾ ਦਾਨੰਦ ਹਾਲਿ ਮਾ, ਸੁਬਕ ਸਾਰਾਨਿ ਸਾਹਿਲ-ਹਾ।*

ਇਸ ਦਾ ਪੰਜਾਬੀ ਅਨੁਵਾਦ ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਇਸ ਢੰਗ ਨਾਲ ਕੀਤਾ ਹੈ:

*ਰਾਤ ਹਨੇਰੀ ਘੁੰਮਣਘੇਰੀ ਪਾਣੀ ਠਾਠਾਂ ਮਾਰੇ।*
*ਉਹ ਕੀ ਜਾਨਣ ਹਾਲ ਅਸਾਡਾ ਜੋ ਰਹਿੰਦੇ ਨਦੀ ਕਿਨਾਰੇ।*

ਹਾਫ਼ਿਜ਼ ਕਹਿੰਦੇ ਹਨ ਕਿ ਇਕ ਤਾਂ ਰਾਤ ਹਨੇਰੀ ਹੈ, ਇਕ ਮੇਰੇ ਨਾਲ ਕੋਈ ਨਹੀਂ, ਫਿਰ ਰਸਤੇ ਵਿਚ ਦਰਿਆ ਭੀ ਪੈਂਦਾ ਹੈ। ਮੈਂ ਦਰਿਆ ਵਿਚ ਪੈਰ ਪਾ ਬੈਠਾ ਹਾਂ। ਪਾਰਲੇ ਕੰਢੇ ਉੱਤੇ ਉਹ ਮੇਰਾ ਪ੍ਰੀਤਮ ਬੈਠਾ ਹੈ, ਜਿਸ ਨੂੰ ਮੈਂ ਮਿਲਣਾ ਹੈ, ਪਰ ਦਰਿਆ ਦੀਆਂ ਲਹਿਰਾਂ ਵਿਚ, ਮੌਜਾਂ ਵਿਚ, ਘੁੰਮਣਘੇਰੀ ਵਿਚ ਮੈਂ ਫਸ ਗਿਆ ਹਾਂ, ਭਟਕ ਗਿਆ ਹਾਂ। ਹੁਣ ਮੇਰਾ ਹਾਲ ਉਹ ਕੀ ਜਾਨਣ ਜਿਹੜੇ ਇਸ ਰਸਤੇ ਕਦੀ ਚੱਲੇ ਹੀ ਨਹੀਂ, ਇਸ ਮਾਰਗ 'ਤੇ ਕਦੀ ਚੱਲੇ ਹੀ ਨਹੀਂ। ਸੋ ਇਹ ਤਾਂ ਹੈ ਧਰਮ ਦੇ ਮਾਰਗ ਦਾ ਦੁਖੜਾ, ਪਰਮਾਰਥ ਦੇ ਮਾਰਗ ਦਾ ਦੁਖੜਾ। "ਸ਼ਬਿ ਤਾਰੀਕ ਵ ਬੀਮਿ ਮੌਜੋਂ, ਗਰਦਾਬੇ ਚੁਨੀਂ ਹਾਇਲ। ਕੁਜਾ ਦਾਨੰਦ ਹਾਲਿ ਮਾ, ਸੁਬਕ ਸਾਰਾਨਿ ਸਾਹਿਲ-ਹਾ।"

ਇਸ ਨਜ਼ਮ ਨੂੰ ਸਾਹਮਣੇ ਰੱਖ ਕੇ ਕਵੀ ਸਿਰਮੌਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਨਿੰਨ ਭਗਤ ਭਾਈ ਨੰਦ ਲਾਲ ਜੀ ਨੇ ਇਕ ਨਜ਼ਮ ਉਚਾਰਣ ਕੀਤੀ ਹੈ। ਹਾਫ਼ਿਜ਼ ਦੀ ਨਜ਼ਮ ਦੀਵਾਨੇ ਹਾਫ਼ਿਜ਼ ਦੀ ਪਹਿਲੀ ਨਜ਼ਮ ਹੈ। ਨੰਦ ਲਾਲ ਦੀ ਨਜ਼ਮ ਦੀਵਾਨੇ ਗੋਇਆ ਦੀ ਤੀਸਰੀ ਨਜ਼ਮ ਹੈ ਅਤੇ ਦੋਹਾਂ ਨਜ਼ਮਾਂ ਦੀ ਸ਼ੈਲੀ ਇਕ ਹੈ, ਸ਼ਬਦਾਵਲੀ ਇਕ ਹੈ ਅਤੇ ਤਰਜ਼ੇ-ਬਿਆਨੀ ਇਕ ਹੈ। ਜਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦੋ ਸ਼ਬਦ ਮਿਲਦੇ ਹਨ—ਇਕ ਫ਼ਰੀਦ ਜੀ ਦਾ, ਇਕ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ। ਦੋਹਾਂ ਦੀ ਸ਼ੈਲੀ ਇਕ ਹੈ ਅਤੇ ਸ਼ਬਦਾਵਲੀ ਵੀ ਇਕ ਹੈ। ਰਵਾਨੀ ਇਕ ਹੈ ਅਤੇ ਤਰਜ਼ੇ-ਬਿਆਨੀ ਵੀ ਇਕ ਹੈ। ਫ਼ਰੀਦ ਦਾ ਸ਼ਬਦ ਹੈ:

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥**
**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥**
**ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥**

*(ਸੂਹੀ, ਫਰੀਦ ਜੀ, ਪੰਨਾ 794)*

ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਜਦ ਦਰਿਆ ਤੋਂ ਪਾਰ ਹੋਣ ਦਾ ਵਕਤ ਸੀ ਅਤੇ ਦਰਿਆ ਵੀ ਉਸ ਵਕਤ ਸ਼ਾਂਤ ਸੀ, ਪਰ ਤੂੰ ਪਾਰ ਹੋਣ ਦੀ ਕੋਸ਼ਿਸ਼ ਹੀ ਨਾ ਕੀਤੀ। ਤੇਰੇ ਕੋਲ ਬੇੜੀ ਵੀ ਨਵੀਂ ਸੀ, ਫਿਰ ਵੀ ਤੂੰ ਪਾਰ

ਹੋਣ ਦੀ ਕੋਸ਼ਿਸ਼ ਹੀ ਨਹੀਂ ਕੀਤੀ, ਤੇ ਹੁਣ ਜਦ ਦਰਿਆ ਵਿਚ ਤੂਫ਼ਾਨ ਆ ਗਿਆ ਹੈ, ਬੇੜਾ ਵੀ ਪੁਰਾਣਾ ਹੈ, ਨਵਾਂ ਤੂੰ ਬਣਾਇਆ ਨਹੀਂ ਤੇ ਹੁਣ ਤੂੰ ਕਿਸ ਤਰ੍ਹਾਂ ਪਾਰ ਹੋਵੇਂਗਾ ? ਜਵਾਨੀ ਵਿਚ, ਬਚਪਨ ਵਿਚ ਖ਼ੁਦਾ ਦੀ ਇਬਾਦਤ ਨਾ ਕੀਤੀ, ਰੱਬ ਦਾ ਨਾਮ ਨਾ ਲਿਆ ਅਤੇ ਬੁਢੇਪਾ ਭੀ ਬੇਅਰਥ ਚਲਾ ਗਿਆ। ਅੰਤ ਸਮੇਂ ਜਦ ਜੀਵਨ ਦੇ ਸਾਗਰ ਵਿੱਚੋਂ ਸੁਆਸ ਉਛਲਣ ਲੱਗ ਪਏ ਤਾਂ ਆਲੇ-ਦੁਆਲੇ ਰਿਸ਼ਤੇਦਾਰ ਖੜੇ ਹੋ ਕੇ ਕਹਿੰਦੇ ਹਨ ਕਿ ਬਈ ਰਾਮ ਰਾਮ ਆਖ, ਖ਼ੁਦਾ ਖ਼ੁਦਾ ਕਹਿ, ਵਾਹਿਗੁਰੂ ਵਾਹਿਗੁਰੂ ਆਖ! ਬਾਬਾ ਫ਼ਰੀਦ ਕਹਿੰਦੇ ਹਨ ਕਿ ਹੁਣ ਤਾਂ ਆਖਣਾ ਬੜਾ ਔਖਾ ਹੈ। ਹੁਣ ਤਾਂ ਸਾਗਰ ਵਿਚ ਤੂਫ਼ਾਨ ਆ ਗਿਐ, ਹੁਣ ਤਾਂ ਦਰਿਆ ਵਿਚ ਤੁਗਿਆਨੀ ਆ ਗਈ ਹੈ, ਹੁਣ ਗੱਲ ਨਹੀਂ ਬਣੇਗੀ :

*ਜਬ ਕਿਸ਼ਤੀ ਸਾਬਤੋ ਸਾਲਮ ਥੀ, ਮੰਜ਼ਿਲ ਕੀ ਤਮੰਨਾ ਕਿਸ ਕੋ ਥੀ ?*
*ਅਬ ਐਸੀ ਖ਼ਸਤਾ ਕਿਸ਼ਤੀ ਪਰ ਮੰਜ਼ਿਲ ਕੀ ਤਮੰਨਾ ਕੌਨ ਕਰੇ ?*

ਅੰਤਮ ਸਮੇਂ ਰਿਸ਼ਤੇਦਾਰ ਆ ਕੇ ਘੇਰਦੇ ਹਨ, ਕਹਿੰਦੇ ਹਨ ਕਿ ਬਈ ਰਾਮ ਕਹਿ, ਵਾਹਿਗੁਰੂ ਕਹਿ। ਪਰ ਹੁਣ ਕਿਸ ਤਰ੍ਹਾਂ ਕਹੇ, ਹੁਣ ਤਾਂ ਸਾਗਰ ਵਿਚ ਤੂਫ਼ਾਨ ਆ ਗਿਐ। ਹੁਣ ਤਾਂ ਲਹਿਰਾਂ ਉੱਛਲ ਉੱਛਲ ਕੇ ਬਾਹਰ ਪੈ ਰਹੀਆਂ ਹਨ। ਹੁਣ ਤਾਂ ਟਕਰਾਉ ਹੈ, ਹੁਣ ਤਾਂ ਪਾਰ ਜਾਣਾ ਬੜਾ ਔਖਾ ਹੈ। ਉਸ ਵਕਤ ਮਨੁੱਖ ਨੂੰ ਐਸਾ ਬੋਧ ਹੁੰਦੈ ਕਿ ਜੀਵਨ ਬੇਅਰਥ ਚਲਾ ਗਿਆ। ਜ਼ਿੰਦਗੀ ਬੇਅਰਥ ਚਲੀ ਗਈ। ਜੀਵਨ ਦੀ ਕਦਰ ਭੀ ਉਸ ਵਕਤ ਪੈਂਦੀ ਹੈ, ਪਰ ਜੀਵਨ ਨੂੰ ਉਹ ਇਸਤੇਮਾਲ ਕਰ ਸਕੇ, ਸਮਾਂ ਹੀ ਨਹੀਂ ਰਿਹਾ :

*ਨਾ ਦੇਖਨੇ ਕੀ ਤਰਹ ਹਮਨੇ ਜ਼ਿੰਦਗੀ ਦੇਖੀ।*
*ਚਰਾਗ਼ ਬੁਝਨੇ ਲਗਾ ਤੋ ਰੌਸ਼ਨੀ ਦੇਖੀ।*

ਜ਼ਿੰਦਗੀ ਦਾ ਦੀਵਾ ਅੱਜ ਜਦੋਂ ਬੁਝਣ ਲੱਗਾਂ ਤਾਂ ਰੌਸ਼ਨੀ ਦਾ ਪਤਾ ਚੱਲਿਆ, ਅੱਜ ਪ੍ਰਕਾਸ਼ ਦਾ ਪਤਾ ਚੱਲਿਆ। ਬਾਬਾ ਫ਼ਰੀਦ ਕਹਿੰਦੇ ਹਨ, "ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ" ਇਹ ਅਗਨੀ ਬੜੀ ਸੁੰਦਰ ਹੈ, ਅੱਗ ਬਹੁਤ ਖ਼ੂਬਸੂਰਤ ਹੈ, ਪਰ ਆਪਣਾ ਹੱਥ ਇਸ ਵਿਚ ਨਾ ਪਾਈਂ। ਇਸ ਨੂੰ ਇਸਤੇਮਾਲ ਵਿਚ ਲੈ ਆਵੀਂ, ਭੋਜਨ ਪਕਾ ਛੱਡੀਂ, ਹੋਰ ਜ਼ਰੂਰੀ ਕੰਮ ਇਸ ਤੋਂ ਲੈ ਲਵੀਂ, ਪਰ ਅੱਗ ਵਿਚ ਆਪਣਾ ਹੱਥ ਨਾ ਪਾਈਂ, ਤੂੰ ਸੜ ਜਾਏਂਗਾ, ਤਬਾਹ ਹੋ ਜਾਏਂਗਾ। ਇਹ ਵੇਖਣ ਵਿਚ ਖ਼ੂਬਸੂਰਤ ਹੈ ਪਰ ਇਸ ਵਿਚ ਹੱਥ ਨਾ ਪਾਈਂ। ਇਹ ਸ਼ਬਦ ਬਾਬਾ ਫ਼ਰੀਦ ਜੀ ਦਾ ਹੈ। ਆਖ਼ਰੀ ਪੰਕਤੀਆਂ ਹਨ :

ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥

*(ਸੂਹੀ ਫਰੀਦ ਜੀ, ਪੰਨਾ 794)*

ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਸ਼ਬਦ, ਜੋ ਬਾਬਾ ਫ਼ਰੀਦ ਦੇ ਸ਼ਬਦ ਨੂੰ ਸਾਹਮਣੇ ਰੱਖ ਕੇ ਹੀ ਉਚਾਰਨ ਕੀਤਾ ਹੈ ਮੇਰੇ ਪਾਤਸ਼ਾਹ ਨੇ, ਸਾਹਿਬ ਕਹਿੰਦੇ ਹਨ:

ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥੧॥
ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥

*(ਸੂਹੀ ਮਹਲਾ ੧, ਪੰਨਾ 729)*

ਦੋਹਾਂ ਸ਼ਬਦਾਂ ਦੀ ਭਾਸ਼ਾ ਗ਼ਾਲਿਬਨ ਮੁਲਤਾਨੀ ਹੈ, ਮੁਲਤਾਨੀ ਪੰਜਾਬੀ। ਰਵਾਨੀ ਭੀ ਇੱਕੋ ਹੈ, ਤਰਜ਼ੇ-ਬਿਆਨੀ ਭੀ ਇੱਕੋ ਹੈ, ਸ਼ੈਲੀ ਭੀ ਇੱਕੋ ਹੈ, ਲਗਭਗ ਮਜ਼ਮੂਨ ਭੀ ਇੱਕੋ ਹੀ ਹੈ। ਇਕ ਵਿਚ ਨਿਰਾਸ਼ਾ ਹੈ, ਇਕ ਵਿਚ ਆਸ਼ਾ ਹੈ। ਬਸ ਇਤਨਾ ਫ਼ਰਕ ਜ਼ਰੂਰ ਹੈ। ਫ਼ਰੀਦ ਕਹਿੰਦੇ ਹਨ ਕਿ ਤੂੰ ਬੇੜਾ ਬਣਾਇਆ ਹੀ ਨਹੀਂ ਪਾਰ ਹੋਣ ਵਾਸਤੇ ਤੇ ਉਛਲਿਆ ਹੋਇਆ ਸਰੋਵਰ ਜਦ ਸਾਹਮਣੇ ਆਏਗਾ, ਤਾਂ ਪਾਰ ਹੋਣਾ ਬੜਾ ਔਖਾ ਹੋਵੇਗਾ। ਹੁਣ ਇਹ ਇਸ਼ਾਰਤਨ ਗੱਲ ਕਰ ਗਏ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਤੰਦ ਖੋਲ੍ਹਦੇ ਹਨ, "ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ" ਤੂੰ ਜਪ ਤੇ ਤਪ ਦਾ ਬੇੜਾ ਬਣਾ, ਬੜੇ ਸੌਖੇ ਢੰਗ ਨਾਲ ਲੰਘ ਜਾਏਂਗਾ। ਫਿਰ ਬਾਬਾ ਫ਼ਰੀਦ ਕਹਿੰਦੇ ਹਨ, "ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ" ਅੱਗ ਵਿਚ ਹੱਥ ਨਾ ਪਾਈਂ, ਜਲ ਜਾਏਂਗਾ। ਸਾਹਿਬ ਕਹਿੰਦੇ ਹਨ, "ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ" ਤੇਰੇ ਨਾਮ ਦੇ ਰਸ ਨਾਲ ਮੇਰੀ ਜ਼ਿੰਦਗੀ ਦਾ ਚੋਲਾ ਲਾਲ ਹੋ ਗਿਆ ਹੈ, ਰੱਤਾ ਹੈ, ਵਿਕਾਰਾਂ ਦੀ ਅਗਨ ਨਹੀਂ ਸਾੜਦੀ। ਅੱਜ ਅਸੀਂ ਵੇਖਦੇ ਹਾਂ ਕਿ ਬਾਕਾਇਦਾ ਫ਼ਾਇਰਪਰੂਫ਼ ਬਸਤਰ ਨਿਕਲ ਆਏ ਹਨ। ਕਿਧਰੇ ਅੱਗ ਲੱਗ ਜਾਏ, ਫ਼ਾਇਰ ਬ੍ਰਿਗੇਡ ਦਾ ਜੋ ਅਮਲਾ ਹੈ, ਇਨ੍ਹਾਂ ਕੱਪੜਿਆਂ ਨੂੰ ਪਹਿਨ ਕੇ ਅੱਗ ਬੁਝਾਣ ਦੀ ਕੋਸ਼ਿਸ਼ ਕਰਦਾ ਹੈ। ਸਾਹਿਬ ਕਹਿੰਦੇ ਹਨ ਕਿ ਜਿਹੜਾ ਨਾਮ ਦਾ ਚੋਲ਼ਾ ਪਹਿਨ ਲੈਂਦਾ ਹੈ, ਗਿਆਨ ਦਾ ਚੋਲ਼ਾ ਪਹਿਨ ਲੈਂਦਾ ਹੈ, ਉਸ ਨੂੰ ਵਿਕਾਰਾਂ ਦੀ ਅਗਨ ਨਹੀਂ ਸਾੜਦੀ, ਉਸ ਨੂੰ ਵਿਕਾਰਾਂ ਦੀ ਤਪਸ਼ ਨਹੀਂ ਸਾੜਦੀ। ਉਹ ਇਸ ਅੱਗ ਵਿਚ ਰਹਿੰਦਾ ਹੋਇਆ ਭੀ ਅੱਗ ਤੋਂ ਬਚ ਜਾਂਦਾ ਹੈ। ਜਿਵੇਂ ਇਨ੍ਹਾਂ ਦੋ ਸ਼ਬਦਾਂ ਦੀ ਸ਼ੈਲੀ ਹੈ:

*ਮਰਾ ਦਰ ਮੰਜ਼ਿਲੇ ਜਾਨਾਂ ਚਿ ਅਮਨੋ ਐਸ਼ ਚੂੰ ਹਰ ਦਮ।*
*ਜਰਸ ਫ਼ਰੀਆਦ ਮੇ-ਨਾਲਦ ਕਿ ਬਰਬੰਦੇਦ ਮਹਮਿਲ-ਹਾ।*

ਅਤੇ:

*ਸ਼ਬਿ ਤਾਰੀਕ ਵ ਬੀਮਿ ਮੌਜੋਂ, ਗਰਦਾਬੇ ਚੁਨੀਂ ਹਾਇਲ।*
*ਕੁਜਾ ਦਾਨੰਦ ਹਾਲਿ ਮਾ, ਸੁਬਕ ਸਾਰਾਨਿ ਸਾਹਿਲ-ਹਾ।*

ਭਾਈ ਸਾਹਿਬ ਭਾਈ ਨੰਦ ਲਾਲ ਇਸ ਦਾ ਜਵਾਬ ਦਿੰਦੇ ਹਨ :

**ਮਰਾ ਦਰ ਮੰਜ਼ਲਿ ਜਾਨਾਂ, ਹਮਹ ਐਸ਼ੋ ਹਮਹ ਸ਼ਾਦੀ।**
**ਜਰਸ ਬੇਹੂਦਾ ਮੇ-ਨਾਲਦ, ਕੁਜਾ ਬੰਦੇਮ ਮਹਮਿਲ-ਹਾ।**

ਭਾਈ ਸਾਹਿਬ ਭਾਈ ਨੰਦ ਲਾਲ ਦੀ ਤਰਜ਼ੇ-ਬਿਆਨੀ, ਸ਼ੈਲੀ ਸਭ ਇੱਕੋ ਹੀ ਹੈ। ਹਾਫ਼ਿਜ਼ ਮਾਰਗ ਦਾ ਰੋਣਾ ਰੋ ਰਹੇ ਹਨ, ਨੰਦ ਲਾਲ ਮਾਰਗ ਦੀਆਂ ਖ਼ੁਸ਼ੀਆਂ ਦੱਸ ਰਹੇ ਹਨ। ਇਕ ਵਿਛੋੜੇ ਦੀ ਅਗਨ ਵਿਚ ਤਪ ਰਿਹੈ, ਇਕ ਮਿਲਾਪ ਦੇ ਰਸ ਵਿਚ ਭਿਜਿਆ ਹੋਇਐ। ਇਕ ਦੀਆਂ ਅੱਖਾਂ ਵੇਖਣ ਨੂੰ ਤਰਸ ਰਹੀਆਂ ਹਨ, ਇਕ ਦੀਆਂ ਅੱਖਾਂ ਵਿਚ ਉਹ ਆਪ ਹੀ ਬੈਠਾ ਹੈ। ਏਨਾ ਹੀ ਅੰਤਰ ਹੈ। ਬਾਕੀ ਦੋ ਨਜ਼ਮਾਂ ਬੜੀਆਂ ਬੁਲੰਦ ਹਨ। ਸੂਫ਼ੀ ਫ਼ਕੀਰ ਕਹਿ ਰਿਹੈ :

*ਮਰਾ ਦਰ ਮੰਜ਼ਿਲੇ ਜਾਨਾਂ, ਚਿ ਅਮਨੋ ਐਸ਼ ਚੂੰ ਹਰ ਦਮ।*

ਜਿਸ ਮੰਜ਼ਲ 'ਤੇ ਮੈਂ ਚੱਲ ਪਿਆ ਹਾਂ, ਜਿਸ ਮਾਰਗ 'ਤੇ ਮੈਂ ਚੱਲ ਪਿਆ ਹਾਂ, ਉਥੇ ਚੈਨ ਕਿਥੇ ਹੈ ? ਖ਼ੁਸ਼ੀਆਂ ਕਿਥੇ ਹਨ ? ਨਿੱਤ ਦਾ ਗ਼ਮ ਹੈ, ਨਿੱਤ ਦਾ ਦੁੱਖ ਹੈ। ਭਾਈ ਨੰਦ ਲਾਲ ਕਹਿੰਦੇ ਹਨ :

**ਮਰਾ ਦਰ ਮੰਜ਼ਲਿ ਜਾਨਾਂ, ਹਮਹ ਐਸ਼ੋ ਹਮਹ ਸ਼ਾਦੀ।**

ਜਿਸ ਰਸਤੇ 'ਤੇ ਚੱਲ ਪਿਆ ਹਾਂ, ਉਥੇ ਨਿੱਤ ਦੀਆਂ ਖ਼ੁਸ਼ੀਆਂ ਹਨ, ਨਿੱਤ ਦਾ ਆਨੰਦ ਹੈ, ਨਿੱਤ ਦੇ ਖੇੜੇ ਹਨ, ਨਿੱਤ ਦੀਆਂ ਮਸਤੀਆਂ ਹਨ। ਫਿਰ ਹਾਫ਼ਿਜ਼ ਕਹਿੰਦੇ ਹਨ :

*ਜਰਸ ਫ਼ਰੀਆਦ ਮੇ-ਨਾਲਦ ਕਿ ਬਰਬੰਦੇਦ ਮਹ-ਮਿਲਹਾ।*

ਜਦ ਮੈਂ ਥੋੜਾ ਜਿਹਾ ਬਿਸਰਾਮ ਕਰਨ ਲਈ ਸੋਚਦਾ ਹਾਂ, ਆਪਣਾ ਸਾਮਾਨ ਖਲੇਰ ਛੱਡਦਾ ਹਾਂ ਤਾਂ ਮੌਤ ਦਾ ਘੜਿਆਲ ਵੱਜ ਪੈਂਦਾ ਹੈ। ਮੈਨੂੰ ਖਲੇਰਿਆ ਹੋਇਆ ਸਾਮਾਨ ਫਿਰ ਸਮੇਟਣਾ ਪੈਂਦਾ ਹੈ, ਫਿਰ ਪੋਟਲੀ ਬੰਨ੍ਹਣੀ ਪੈਂਦੀ ਹੈ, ਫਿਰ ਚੱਲਣਾ ਪੈਂਦਾ ਹੈ। ਤਾਂ ਹਾਫ਼ਿਜ਼ ਕਹਿੰਦੇ ਹਨ, "ਜਰਸ ਫ਼ਰੀਆਦ ਮੇ-ਨਾਲਦ ਕਿ ਬਰਬੰਦੇਦ ਮਹਮਿਲ-ਹਾ" ਅਤੇ ਭਾਈ ਨੰਦ ਲਾਲ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ :

**ਜਰਸ ਬੇਹੂਦਾ ਮੇ-ਨਾਲਦ, ਕੁਜਾ ਬੰਦੇਮ ਮਹਮਿਲ-ਹਾ।**

ਮੌਤ ਦਾ ਘੜਿਆਲ ਬੇਹੂਦਾ ਵੱਜ ਰਿਹਾ ਹੈ, ਕਿਉਂਕਿ ਅਸੀਂ ਤਾਂ ਕਦੀ ਪੰਡ ਖੋਹਲੀ ਹੀ ਨਹੀਂ। ਅਸੀਂ ਤਾਂ ਪੋਟਲੀ ਬੰਨ੍ਹ ਕੇ ਹੀ ਰੱਖੀ ਹੋਈ ਹੈ। ਸਾਡੀ ਤਾਂ ਨਿੱਤ ਚੱਲਣੇ ਦੀ ਤਿਆਰੀ ਹੈ। ਅਸੀਂ ਤਾਂ ਬਿਲਕੁਲ ਤਿਆਰ ਬੈਠੇ ਹਾਂ। ਇਹ ਨਗਾਰਾ ਤਾਂ ਉਨ੍ਹਾਂ ਵਾਸਤੇ ਵੱਜੇ, ਜੋ ਸੁੱਤੇ ਪਏ ਹਨ ਤੇ ਜੋ ਤਿਆਰ ਹੀ ਬੈਠੇ ਹਨ, ਉਨ੍ਹਾਂ ਵਾਸਤੇ ਨਗਾਰਾ ਕੀ ਮਾਅਨੇ ਰੱਖਦਾ ਹੈ ? ਉਨ੍ਹਾਂ ਵਾਸਤੇ

ਮੌਤ ਦਾ ਘੜਿਆਲ ਕੀ ਮਾਅਨੇ ਰੱਖਦਾ ਹੈ ? ਅਸੀਂ ਤਾਂ ਤਿਆਰ ਬੈਠੇ ਹਾਂ। ਸਾਡੀ ਨਿੱਤ ਚੱਲਣੇ ਦੀ ਤਿਆਰੀ ਹੈ। ਅਸੀਂ ਤਾਂ ਆਪਣਾ ਮਨ ਖਿੰਡਾਇਆ ਹੀ ਨਹੀਂ ਤੇ ਜਦ ਮਨ ਖਿੰਡਾਇਆ ਹੀ ਨਹੀਂ, ਸਾਮਾਨ ਖਲੇਰਿਆ ਹੀ ਨਹੀਂ ਤਾਂ ਪੋਟਲੀ ਕੀ ਬੰਨ੍ਹੀਏ ? ਪੋਟਲੀ ਤਾਂ ਬੰਨ੍ਹੀ ਪਈ ਹੈ। ਅਸੀਂ ਤਾਂ ਆਪਣਾ ਮਨ ਜੋੜ ਕੇ ਹੀ ਰੱਖਿਆ ਹੋਇਆ ਹੈ। ਅਸੀਂ ਤਾਂ ਤਿਆਰ ਹੀ ਬੈਠੇ ਹਾਂ। ਮੌਤ ਦਾ ਘੜਿਆਲ ਐਵੇਂ ਬੇਹੂਦਾ ਪਿਆ ਵੱਜਦਾ ਹੈ। ਇਹ ਤਾਂ ਉਨ੍ਹਾਂ ਵਾਸਤੇ ਹੈ ਜੋ ਅਚੇਤ ਸੁੱਤੇ ਪਏ ਹਨ। ਕਈ ਮਨੁੱਖ ਐਸੇ ਵੀ ਹਨ ਜੋ ਥੋੜੀ ਜਿਹੀ ਸ਼ਬਦ-ਵੀਚਾਰ ਨਾਲ ਜਾਗ ਪੈਂਦੇ ਹਨ, ਪਰ ਕੁਝ ਸ਼ਬਦ-ਵੀਚਾਰ ਨਾਲ ਨਹੀਂ ਜਾਗਦੇ, ਉਨ੍ਹਾਂ ਨੂੰ ਕਰੁਣਾ ਰਸ ਨਾਲ ਭਰੀਆਂ ਹੋਈਆਂ ਕੁਝ ਸਾਖੀਆਂ ਚਾਹੀਦੀਆਂ ਹਨ, ਕਹਾਣੀਆਂ ਚਾਹੀਦੀਆਂ ਹਨ, ਪਰ ਕਈ ਉਨ੍ਹਾਂ ਨਾਲ ਭੀ ਨਹੀਂ ਜਾਗਦੇ। ਇਬਾਦਤ, ਉਪਾਸਨਾ, ਬੰਦਗੀ, ਇਹਦੇ ਨਾਲ ਭੀ ਨਹੀਂ ਜਾਗਦੇ। ਇਸ ਲਈ ਕਾਦਰ ਕਰੀਮ ਨੇ ਇਕ ਦੁੱਖ ਦਾ ਘੜਿਆਲ ਬਣਾਇਆ ਹੈ, ਦੁੱਖ ਦੀ ਇਕ ਚੋਟ। ਪਰਮਾਤਮਾ ਦੀ ਤਰਫ਼ੋਂ ਦੁੱਖ ਕਰੋਪੀ ਨਹੀਂ ਹੈ:

> ਕੇਤਿਆ ਦੂਖ ਭੂਖ ਸਦ ਮਾਰ ॥
> ਏਹਿ ਭਿ ਦਾਤਿ ਤੇਰੀ ਦਾਤਾਰ ॥ *(ਜਪੁ ਜੀ, ਪੰਨਾ 5)*

ਹੇ ਅਕਾਲ ਪੁਰਖ! ਇਹ ਭੀ ਤੇਰੀ ਇਕ ਦਾਤ ਹੈ। ਪਰ ਕਈ, ਦੁੱਖ ਦਾ ਘੜਿਆਲ ਜਦੋਂ ਵੱਜਦੈ ਤਾਂ ਉਸ ਨਾਲ ਭੀ ਨਹੀਂ ਜਾਗਦੇ, ਇਸੇ ਲਈ ਕਾਦਰ ਕਰੀਮ ਨੇ ਮੌਤ ਦਾ ਨਗਾਰਾ ਵਜਾਇਐ। ਕੋਈ ਅਜ਼ੀਜ਼ ਜਦ ਅਚਾਨਕ ਚਲਾਣਾ ਕਰ ਜਾਂਦਾ ਹੈ ਤਾਂ ਮਨ ਪਵਿੱਤਰ ਹੋ ਜਾਂਦਾ ਹੈ, ਬੈਰਾਗੀ ਹੋ ਜਾਂਦਾ ਹੈ, ਸੰਸਾਰ ਤੋਂ ਉਪਰਾਮ ਹੋ ਜਾਂਦਾ ਹੈ। ਕਿਸੇ ਅਜ਼ੀਜ਼ ਨੂੰ ਆਪਣੇ ਕੰਧਿਆਂ 'ਤੇ ਚੁੱਕ ਕੇ ਜਦ ਸ਼ਮਸ਼ਾਨਘਾਟ ਤਕ ਲੈ ਜਾਈਦਾ ਹੈ ਤਾਂ ਮਨ ਇਤਨਾ ਪਵਿੱਤਰ ਹੁੰਦੈ ਜੈਸੇ ਕਿ ਇਕ ਬ੍ਰਹਮ ਗਿਆਨੀ ਦਾ ਹੁੰਦਾ ਹੈ। ਮਨ ਸੰਸਾਰ ਤੋਂ ਇਤਨਾ ਉਪਰਾਮ ਹੁੰਦਾ ਹੈ, ਜੈਸੇ ਕਿ ਇਕ ਭਗਤ ਦਾ ਹੁੰਦਾ ਹੈ। ਮਨ ਸੰਸਾਰ ਤੋਂ ਇਤਨਾ ਉੱਚਾ ਹੋ ਜਾਂਦਾ ਹੈ ਜੈਸੇ ਕਿ ਇਕ ਸੰਤ ਦਾ ਹੋਵੇ, "ਜਰਸ ਬੇਹੂਦਾ ਮੇ-ਨਾਲਦ, ਕੁਜਾ ਬੰਦੇਮ ਮਹਮਿਲ-ਹਾ"। ਇਹ ਮੌਤ ਦਾ ਘੜਿਆਲ ਬੇਹੂਦਾ ਪਿਆ ਵੱਜਦੈ। ਇਹ ਤਾਂ ਉਨ੍ਹਾਂ ਵਾਸਤੇ ਵੱਜੇ ਜੋ ਸੁੱਤੇ ਪਏ ਹਨ। ਭਾਈ ਸਾਹਿਬ ਕਹਿੰਦੇ ਹਨ ਕਿ ਸਾਡੀ ਤਾਂ ਨਿੱਤ ਚੱਲਣੇ ਦੀ ਤਿਆਰੀ ਹੈ, ਅਸੀਂ ਤਾਂ ਮੌਤ ਦੀ ਉਡੀਕ ਵਿਚ ਹਾਂ।

> ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥
> ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥

*(ਸਲੋਕ ਕਬੀਰ ਜੀ, ਪੰਨਾ 1365)*

ਜਦ ਬੰਦੇ ਨੂੰ ਪਤਾ ਚੱਲ ਜਾਏ ਕਿ ਤਿਆਰੀ ਕਰਨੀ ਹੈ, ਜਾਣਾ ਹੀ ਹੈ, ਪਹੁੰਚਣਾ ਹੀ ਹੈ ਤਾਂ ਅੱਗੇ ਤੋਂ ਫਿਰ ਪਕੜ ਹਟ ਜਾਂਦੀ ਹੈ। ਇਕ ਨਿੱਕਾ ਜਿਹਾ ਉਦਾਹਰਣ ਹੈ। ਇਕ ਸਟੇਸ਼ਨ ਮਾਸਟਰ ਨੂੰ ਮੈਂ ਦੇਖਿਆ ਸੀ, ਉਹ ਆਪਣੇ ਬਾਗ਼ ਬਗ਼ੀਚੇ ਦੀ ਬੜੀ ਦੇਖ-ਰੇਖ ਕਰਦਾ ਸੀ। ਇਕ ਨਿੱਕਾ ਜਿਹਾ ਪੱਤਾ ਭੀ ਕਿਧਰੇ ਸੁੱਕ ਜਾਏ ਤਾਂ ਮਾਲੀ ਨੂੰ ਝਾੜ ਪਾਉਂਦਾ ਸੀ, ਲੜਦਾ ਸੀ ਉਸ ਨਾਲ। ਪ੍ਰੰਤੂ ਇਕ ਦਿਨ ਮੈਂ ਉਸ ਦਾ ਉਜੜਿਆ ਹੋਇਆ ਬਗ਼ੀਚਾ ਵੇਖ ਕੇ ਪੁੱਛ ਲਿਆ, ਬਈ ਹੁਣ ਤੈਨੂੰ ਕੋਈ ਫ਼ਿਕਰ ਨਹੀਂ ? ਸਮੁੱਚਾ ਬਗ਼ੀਚਾ ਉਜੜ ਰਿਹੈ। ਕਹਿਣ ਲੱਗਾ ਕਿ ਹੁਣ ਸਾਡਾ ਟ੍ਰਾਂਸਫ਼ਰ ਹੋ ਗਿਐ, ਬਦਲੀ ਹੋ ਗਈ ਹੈ। ਅਸੀਂ ਤਬਦੀਲ ਹੋ ਕੇ ਚਲੇ ਜਾਣਾ ਹੈ। ਕੌਣ ਖੱਜਲ ਖ਼ੁਆਰੀ ਕਰੇ ? ਜਦ ਪਤਾ ਚੱਲ ਜਾਏ ਕਿ ਚਲੇ ਹੀ ਜਾਣੈ ਤਾਂ ਫਿਰ ਪਕੜ ਹਟ ਜਾਂਦੀ ਹੈ। ਇਸ ਵਾਸਤੇ ਭਗਤ ਤਾਂ ਐਸਾ ਕਹਿੰਦੇ ਹਨ :

*ਜੋ ਹਸ ਰਹਾ ਹੈ ਸੋ ਹਸਤਾ ਰਹੇਗਾ।*
*ਜੋ ਰੋ ਰਹਾ ਹੈ ਸੋ ਰੋਤਾ ਰਹੇਗਾ।*
*ਸਕੂਨੇ-ਕਲਬ ਸੇ ਖ਼ੁਦਾ ਖ਼ੁਦਾ ਕਰ,*
*ਜੋ ਕੁਝ ਹੋਨਾ ਹੈ ਹੋਤਾ ਰਹੇਗਾ।*

ਇਹ ਤਾਂ ਸਭ ਕੁਝ ਹੁੰਦਾ ਹੀ ਰਹਿੰਦੈ। ਬੰਦੇ ਹੱਸ ਕੇ ਭੀ ਚੁੱਪ ਕਰ ਲੈਂਦੇ ਹਨ, ਬੰਦੇ ਰੋ ਕੇ ਭੀ ਚੁੱਪ ਕਰ ਲੈਂਦੇ ਹਨ। ਪਰਮ ਸੰਤ ਕਦੀ ਰੁਕਦੇ ਨਹੀਂ, ਚੱਲਦੇ ਹੀ ਰਹਿੰਦੇ ਹਨ। ਨਾ ਹਾਸਾ ਉਨ੍ਹਾਂ ਨੂੰ ਰੋਕਦੈ, ਨਾ ਰੋਣਾ ਉਨ੍ਹਾਂ ਨੂੰ ਰੋਕਦੈ। ਆਖ਼ਰ ਮੰਜ਼ਲੇ-ਮਕਸੂਦ 'ਤੇ ਉਹ ਪਹੁੰਚ ਜਾਂਦੇ ਹਨ ਤੇ ਭਾਈ ਨੰਦ ਲਾਲ ਕਹਿ ਰਹੇ ਹਨ, "ਜ਼ਰਸ ਬੇਹੂਦਾ ਮੇ-ਨਾਲਦ, ਕੁਜਾ ਬੰਦੇਮ ਮਹਮਿਲ-ਹਾ।" ਅਤੇ ਹਾਫ਼ਿਜ਼ ਕਹਿ ਰਹੇ ਹਨ :

*ਸ਼ਬਿ ਤਾਰੀਕ ਵ ਬੀਮਿ ਮੌਜੋਂ, ਗਰਦਾਬੇ ਚੁਨੀਂ ਹਾਇਲ।*

ਹਨੇਰੀ ਰਾਤ ਹੈ, ਇਕੱਲਾ ਹਾਂ, ਨਾਲ ਮੇਰੇ ਕੋਈ ਨਹੀਂ। ਰਸਤੇ ਵਿਚ ਦਰਿਆ ਹੈ, ਪਾਰਲਾ ਕੰਢਾ ਦਿਖਾਈ ਨਹੀਂ ਦਿੰਦਾ। ਘੁੰਮਣ-ਘੇਰੀਆਂ ਵਿਚ ਮੈਂ ਫਸ ਗਿਆ ਹਾਂ :

*ਕੁਜਾ ਦਾਨੰਦ ਹਾਲਿ ਮਾ, ਸੁਬਕ ਸਾਰਾਨਿ ਸਾਹਿਲ-ਹਾ।*

ਹੁਣ ਐਸੀ ਜਿਹੜੀ ਮੇਰੀ ਹਾਲਤ ਹੈ, ਇਸ ਦੁੱਖ ਨੂੰ ਉਹ ਕੀ ਜਾਣਨ ਜਿਹੜੇ ਅਜੇ ਭੀ ਕਿਨਾਰੇ ਉਪਰ ਖੜੇ ਹਨ। ਸਾਹਿਲ 'ਤੇ, ਕਿਨਾਰੇ 'ਤੇ, ਦਰਿਆ ਦੇ ਕੰਢੇ 'ਤੇ ਖੜੇ ਹਨ। ਇਕ ਆਲਮ ਦਾ ਕਹਿਣਾ ਹੈ :

*ਹਕਾਰਤ ਸੇ ਨਾ ਦੇਖੋ ਅਹਿਲੇ ਸਾਹਿਲ ਮੌਜੇ ਤੂਫ਼ਾਨ ਕੋ।*
*ਕਭੀ ਐਸਾ ਭੀ ਹੋਤਾ ਹੈ ਕਿਨਾਰੇ ਡੂਬ ਜਾਤੇ ਹੈਂ।*

ਠੀਕ ਹੈ, ਤੂੰ ਕਿਨਾਰੇ 'ਤੇ ਖੜ੍ਹਾ ਹੋ ਕੇ ਤਮਾਸ਼ਾ ਵੇਖ ਰਿਹੈਂ, ਪਰ ਤੈਨੂੰ ਪਤਾ ਨਹੀਂ ਕਿ ਕਦੀ ਐਸੀਆਂ ਲਹਿਰਾਂ ਭੀ ਉਛਲ ਪੈਂਦੀਆਂ ਹਨ ਕਿ ਕਿਨਾਰੇ ਭੀ ਡੁੱਬ ਜਾਂਦੇ ਹਨ, ਕੰਢੇ ਭੀ ਗ਼ਰਕ ਹੋ ਜਾਂਦੇ ਹਨ। ਜਿਸ ਗੱਲ ਦਾ ਬੰਦਾ ਮਾਣ ਕਰਦਾ ਹੈ, ਉਹ ਮਾਣ ਨਹੀਂ ਰਹਿੰਦਾ, ਐਸੀ ਲਹਿਰ ਉਠਦੀ ਹੈ, ਐਸੀਆਂ ਲਹਿਰਾਂ ਚੱਲਦੀਆਂ ਹਨ। ਹਾਫ਼ਿਜ਼ ਕਹਿ ਰਹੇ ਹਨ ਕਿ ਅੰਧੇਰੀ ਰਾਤ ਹੈ, ਪਾਰਲਾ ਕੰਢਾ ਦਿਖਾਈ ਨਹੀਂ ਦਿੰਦਾ, "ਕੁਜਾ ਦਾਨੰਦ ਹਾਲਿ ਮਾ, ਸੁਬਕ ਸਾਰਾਂਨਿ ਸਾਹਿਲ-ਹਾ"। ਭਾਈ ਸਾਹਿਬ ਭਾਈ ਨੰਦ ਲਾਲ ਇਸ ਦਾ ਜਵਾਬ ਦਿੰਦੇ ਹਨ :

ਖ਼ੁਦਾ ਹਾਜ਼ਿਰ ਬਵਦ ਦਾਯਮ ਬਬੀਂ ਦੀਦਾਰ ਪਾਕਿਸ਼ ਰਾ।
ਨ ਗਿਰਦਾਬੇ ਦਰੋ ਹਾਇਲ ਨ ਦਰਯਾਓ ਨ ਸਾਹਿਲ ਹਾ।

ਭਾਈ ਸਾਹਿਬ ਕਹਿੰਦੇ ਹਨ ਕਿ ਤੂੰ ਕਹਿੰਦਾ ਹੈਂ ਕਿ ਮੈਨੂੰ ਪਾਰਲਾ ਕੰਢਾ ਦਿਖਾਈ ਨਹੀਂ ਦਿੰਦਾ। "ਖ਼ੁਦਾ ਹਾਜ਼ਿਰ ਬਵਦ ਦਾਯਮ", ਮੈਨੂੰ ਤਾਂ ਖ਼ੁਦਾ ਹਾਜ਼ਰ ਨਾਜ਼ਰ ਦਿਖਾਈ ਦਿੰਦਾ ਹੈ। ਤੂੰ ਕਹਿੰਦਾ ਹੈਂ ਕਿ ਮੈਂ ਇਕੱਲਾ ਹਾਂ ਪਰ ਮੇਰਾ ਮੁਰਸ਼ਦ ਮੇਰੇ ਨਾਲ ਹੈ, ਮੈਂ ਇਕੱਲਾ ਨਹੀਂ ਹਾਂ। ਤੂੰ ਇਹ ਕਹਿੰਦਾ ਹੈਂ ਕਿ ਮੈਂ ਘੁੰਮਣਘੇਰੀਆਂ ਵਿਚ ਫਸ ਗਿਆ ਹਾਂ, ਪਰ ਮੇਰੇ ਮੁਰਸ਼ਦ ਨੇ ਐਸੇ ਮਾਰਗ 'ਤੇ ਤੋਰਿਆ ਹੀ ਨਹੀਂ ਜਿਥੇ ਮੈਂ ਘੁੰਮਣਘੇਰੀਆਂ ਵਿਚ ਫਸ ਜਾਵਾਂ ਤੇ ਭਟਕ ਜਾਵਾਂ, "ਖ਼ੁਦਾ ਹਾਜ਼ਿਰ ਬਵਦ ਦਾਯਮ ਬਬੀਂ ਦੀਦਾਰ ਪਾਕਿਸ਼ ਰਾ। ਨ ਗਿਰਦਾਬੇ ਦਰੋ ਹਾਇਲ ਨ ਦਰਯਾਓ ਨ ਸਾਹਿਲ ਹਾ।" ਮੈਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਐਸੇ ਮਾਰਗ 'ਤੇ ਤੋਰਿਐ ਜਿਥੇ ਵਾਸਨਾ ਦਾ ਦਰਿਆ ਨਹੀਂ ਪੈਂਦਾ, ਜਿਥੇ ਲੋਭ ਦੀਆਂ ਲਹਿਰਾਂ ਨਹੀਂ ਉਛਲਦੀਆਂ ਅਤੇ ਜਿਥੇ ਤਨਹਾ ਨਹੀਂ ਚੱਲਣਾ ਪੈਂਦਾ, ਗੁਰੂ ਦਾ ਸ਼ਬਦ ਮੇਰੇ ਨਾਲ ਹੈ, "ਗੁਰੂ ਮੇਰੇ ਸੰਗ ਸਦਾ ਹੈ ਨਾਲੇ।" ਮੈਂ ਇਕੱਲਾ ਨਹੀਂ ਹਾਂ ਅਤੇ ਰਸਤੇ ਵਿਚ ਦਰਿਆ ਵੀ ਨਹੀਂ ਹੈ, ਪ੍ਰੰਤੂ ਤੂੰ ਕਹਿੰਦਾ ਹੈਂ ਕਿ ਪਾਰਲਾ ਕੰਢਾ ਹੀ ਦਿਖਾਈ ਨਹੀਂ ਦਿੰਦਾ, ਖ਼ੁਦਾ ਦਿਖਾਈ ਹੀ ਨਹੀਂ ਦਿੰਦਾ। ਗੁਰੂ ਦੇ ਸ਼ਬਦ ਦੁਆਰਾ, ਗੁਰੂ ਦੀ ਮੇਹਰ ਦੁਆਰਾ, ਮੈਨੂੰ ਤਾਂ ਖ਼ੁਦਾ ਹਾਜ਼ਰ ਨਾਜ਼ਰ ਦਿਖਾਈ ਦੇ ਰਿਹਾ ਹੈ, "ਖ਼ੁਦਾ ਹਾਜ਼ਿਰ ਬਵਦ ਦਾਯਮ ਬਬੀਂ ਦੀਦਾਰ ਪਾਕਿਸ਼ ਰਾ। ਨਾ ਗਿਰਦਾਬੇ ਦਰੋ ਹਾਇਲ ਨ ਦਰਯਾਓ ਨ ਸਾਹਿਲ ਹਾ।" ਭਾਈ ਸਾਹਿਬ ਭਾਈ ਨੰਦ ਲਾਲ ਇਸ ਗ਼ਜ਼ਲ ਵਿਚ ਇਸ਼ਾਰਾ ਕਰ ਗਏ ਹਨ ਕਿ ਜੇ ਰੱਬ ਦੇ ਮਾਰਗ 'ਤੇ ਭੀ ਰੋਂਦੇ ਪਿੱਟਦੇ ਹੋਏ ਹੀ ਜਾਣਾ ਹੈ ਤਾਂ ਇਨ੍ਹਾਂ ਰੋਂਦੇ ਪਿੱਟਦਿਆਂ ਨੂੰ ਵੇਖ ਕੇ ਕਿਸੇ ਨੇ ਇਸ ਮਾਰਗ ਉੱਤੇ ਚੱਲਣਾ ਹੀ ਨਹੀਂ। ਜੇਕਰ ਇਤਨੀ ਨਿਰਾਸ਼ਾ ਹੀ ਪ੍ਰਗਟ ਕਰਨੀ ਹੈ, ਇਤਨਾ ਦੁੱਖ ਹੀ ਪ੍ਰਗਟ ਕਰਨੈ ਇਸ ਮਾਰਗ ਦਾ, ਤਾਂ ਫਿਰ ਇਸ ਮਾਰਗ 'ਤੇ ਕਿਸੇ ਨੇ ਨਹੀਂ ਚੱਲਣਾ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ ਕਿ ਇਸ ਮਾਰਗ 'ਤੇ ਤਾਂ ਨਿੱਤ ਦੀਆਂ

ਖ਼ੁਸ਼ੀਆਂ ਹਨ, ਨਿੱਤ ਦਾ ਆਨੰਦ ਹੈ, ਨਿੱਤ ਦਾ ਖੇੜਾ ਹੈ। ਇਸ ਮਾਰਗ 'ਤੇ ਤਨਹਾਈਆਂ ਨਹੀਂ ਹਨ। ਗੁਰੂ ਅੱਠੇ ਪਹਿਰ ਨਾਲ ਹੈ, ਅੰਗ ਸੰਗ ਹੈ। ਲੋਕ ਵਿਚ ਵੀ ਨਾਲ ਹੈ, ਪਰਲੋਕ ਵਿਚ ਵੀ ਨਾਲ ਹੈ। ਇਸ ਮਾਰਗ ਵਿਚ ਅੰਧਕਾਰ ਨਹੀਂ ਹੈ। ਗੁਰ-ਸ਼ਬਦ ਦੀ ਜੋਤੀ ਹੈ, ਗੁਰ-ਸ਼ਬਦ ਦਾ ਚਾਨਣਾ ਹੈ। ਜਾਪਦੈ ਕਿ ਭਾਈ ਨੰਦ ਲਾਲ ਦੀ ਆਤਮਾ ਐਸਾ ਭੀ ਕਹਿ ਰਹੀ ਹੈ ਕਿ ਐ ਹਾਫ਼ਿਜ਼! ਕਾਸ਼ ਤੈਨੂੰ ਭੀ ਗੁਰੂ ਗੋਬਿੰਦ ਸਿੰਘ ਜੈਸਾ ਮੁਰਸ਼ਦ ਨਸੀਬ ਹੁੰਦਾ ਤਾਂ ਰਸਤੇ ਦੇ ਇਹ ਰੋਣੇ ਤੂੰ ਨਾ ਰੋਂਦਾ, ਰਸਤੇ ਦੀ ਇਸ ਭਟਕਣ ਦਾ ਤੂੰ ਜ਼ਿਕਰ ਨਾ ਕਰਦਾ ਅਤੇ ਤੂੰ ਭੀ ਕਹਿਣਾ ਸੀ ਕਿ ਖ਼ੁਦਾ ਦਾ ਮਾਰਗ ਤਾਂ ਫੁੱਲਾਂ ਦੀ ਸੇਜ ਹੈ, ਪਰ ਹੁਣ ਤੂੰ ਕਹਿ ਰਿਹੈਂ ਕਿ ਖ਼ੁਦਾ ਦਾ ਮਾਰਗ ਕੰਡਿਆਂ ਦੀ ਸੇਜ ਹੈ, ਨਿਰੀ ਕੰਡਿਆਂ ਦੀ ਸੇਜ। ਨੰਦ ਲਾਲ ਕਹਿੰਦੇ ਹਨ ਕਿ ਨਹੀਂ, ਇਹ ਫੁੱਲਾਂ ਦੀ ਸੇਜ ਹੈ। ਇਹ ਸਾਫ਼ ਕੀਤਾ ਹੋਇਆ ਮਾਰਗ ਹੈ, ਇਹ ਮਾਰੂਥਲ ਨਹੀਂ। ਰਸਤੇ ਵਿਚ ਗੁਲਿਸਤਾਂ ਹੀ ਗੁਲਿਸਤਾਂ ਹਨ ਅਤੇ ਇਸ ਗੁਲਿਸਤਾਂ ਵਿੱਚੋਂ ਲੰਘ ਕੇ ਹੀ ਕੋਈ ਪਰਮਾਤਮਾ ਤਕ ਪਹੁੰਚਦੈ। ਉਹ ਐਸਾ ਬਾਗ਼ ਹੈ ਜਿਸ ਵਿਚ ਲੀਨਤਾ ਇਸ ਢੰਗ ਦੀ ਹੋ ਜਾਂਦੀ ਹੈ:

ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥

*(ਸੋਰਠਿ ਮਹਲਾ ੯, ਪੰਨਾ 633)*

# ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ
# ਬਾਹੁੜਿ ਜਨਮਿ ਨ ਆਵਾ

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਇਸ ਤਰ੍ਹਾਂ ਮਨਜ਼ੂਰ ਸੀ ਕਿ ਅੰਮ੍ਰਿਤ ਵੇਲੇ ਬਾਣੀ ਦੀ ਵੀਚਾਰ ਹੋਵੇ ਤੇ ਕਈ ਦਫ਼ਾ ਮੈਂ ਦੇਖਦਾ ਹਾਂ ਜਪੁ ਜੀ ਸਾਹਿਬ ਦੀ ਇਹ ਪੰਗਤੀ:

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**

ਸਤਿਗੁਰਾਂ ਨੇ ਗੱਲ ਦੀ ਵੀਚਾਰ ਕੀਤੀ ਹੈ। ਖ਼ਿਆਲ ਜੋ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਬਖ਼ਸ਼ਿਸ਼ ਕੀਤੈ, ਉਹ ਮੈਂ ਤੁਹਾਡੇ ਸਾਹਮਣੇ ਰੱਖ ਰਿਹਾਂ ਹਾਂ। ਭੋਜਨ ਦੀ ਬੁਰਕੀ ਅਸੀਂ ਪਾਉਂਦੇ ਤਾਂ ਮੂੰਹ ਵਿਚ ਹਾਂ, ਪਰ ਜਿਵੇਂ ਹੀ ਉਹ ਕੰਠ ਤੋਂ ਥੱਲੇ ਜਾਂਦੀ ਹੈ ਤਾਂ ਖ਼ੂਨ ਬਣਦੀ ਹੈ। ਫਿਰ ਖ਼ੂਨ ਬਣ ਕੇ ਸਾਰੇ ਸਰੀਰ ਵਿਚ ਗ਼ਰਦਿਸ਼ ਕਰਦੀ ਹੈ। ਖ਼ੂਨ ਦੀ ਇਹ ਗ਼ਰਦਿਸ਼, ਖ਼ੂਨ ਦਾ ਇਹ ਚੱਲਣਾ ਹੀ ਜ਼ਿੰਦਗੀ ਦਾ ਚੱਲਣਾ ਹੈ, ਜੀਵਨ ਦਾ ਚੱਲਣਾ ਹੈ। ਇਹ ਠੀਕ ਹੈ ਕਿ ਖ਼ੂਨ ਰੋਟੀ ਹੈ ਤਾਂ ਮੈਂ ਅਕਸਰ ਕਹਿੰਦਾ ਹੁੰਦਾ ਹਾਂ ਕਿ ਸਰੀਰ ਰੋਟੀ ਹੈ ਤੇ ਰੋਟੀ ਦੇ ਆਸਰੇ ਉਪਰ ਚੱਲ ਰਿਹਾ ਹੈ, ਸਗੋਂ ਗੁਰਬਾਣੀ ਤਾਂ ਇਥੋਂ ਤਕ ਕਹਿੰਦੀ ਹੈ ਕਿ ਸਰੀਰ ਬਣਿਆ ਹੀ ਰੋਟੀ ਤੋਂ ਹੈ। ਕਿਸ ਤਰ੍ਹਾਂ ? ਜੇਕਰ ਇਸ ਦੀ ਬਣਤਰ ਨੂੰ ਗਹਿਰਾਈ ਨਾਲ ਵੇਖੀਏ, ਤਾਂ ਸਤਿਗੁਰ ਦੀ ਬਾਣੀ ਦਾ ਫ਼ੁਰਮਾਨ ਹੈ:

**ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥**

*(ਜੈਤਸਰੀ ਮ: ੫, ਪੰਨਾ 706)*

ਇਹ ਲਹੂ ਤੋਂ ਬਣਿਐ, ਬਿੰਦ ਤੋਂ ਬਣਿਐ। ਪਰ ਸਵਾਲ ਪੈਦਾ ਹੁੰਦੈ ਕਿ ਲਹੂ ਤੇ ਬਿੰਦ ਕਿਥੋਂ ਬਣੇ ? ਲਹੂ ਤੇ ਬਿੰਦ ਤਾਂ ਰੋਟੀ ਤੋਂ ਬਣੇ ਨੇ। ਸੋ ਪਰੋਖ ਸਰੂਪ ਵਿਚ ਇਹ ਤਨ ਰੋਟੀ ਹੈ ਕਿਉਂਕਿ ਬਣਿਆ ਜੋ ਰੋਟੀ ਤੋਂ ਹੈ, "ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ"। ਫਿਰ "ਮਾ ਕੀ ਰਕਤ ਪਿਤਾ ਬਿੰਦੁ ਧਾਰਾ"। ਇਸ ਵੀਚਾਰ ਨੂੰ ਬਹੁਤਾ ਨਾ ਲਮਕਾਈਏ। ਮਾਤਾ ਦਾ ਲਹੂ ਤੇ ਪਿਤਾ ਦਾ ਬਿੰਦ ਬਣਿਆ ਰੋਟੀ ਤੋਂ ਤੇ "ਰਕਤੁ ਬਿੰਦੁ ਕਰਿ ਨਿੰਮਿਆ" ਬਿੰਦ ਤੇ ਲਹੂ ਤੋਂ ਇਹ ਤਨ ਬਣਿਐ। ਜਦ ਤਨ ਬਣਿਆ ਰੋਟੀ ਤੋਂ ਹੈ ਤਾਂ

ਇਹ ਜੀਵੇਗਾ ਭੀ ਰੋਟੀ ਦੇ ਆਸਰੇ ਹੀ। ਬਿਨਾਂ ਰੋਟੀ ਤੋਂ ਜੀਅ ਭੀ ਨਹੀਂ ਸਕਦਾ। ਇਸ ਵਾਸਤੇ ਜਦ ਇਸ ਤਰ੍ਹਾਂ ਦੀ ਕਥਾ ਚੱਲੇ ਤਾਂ ਕਬੀਰ ਯਾਦ ਆ ਜਾਂਦੇ ਹਨ ਜੋ ਐਲਾਨੀਆ ਕਹਿੰਦੇ ਹਨ:

**ਭੂਖੇ ਭਗਤਿ ਨ ਕੀਜੈ ॥**
**ਯਹ ਮਾਲਾ ਅਪਨੀ ਲੀਜੈ ॥** *(ਸੋਰਠਿ ਕਬੀਰ ਜੀ, ਪੰਨਾ 656)*

ਖ਼ੈਰ, ਤਨ ਭੋਜਨ ਹੈ, ਰੋਟੀ ਹੈ, ਬਣਿਆ ਰੋਟੀ ਤੋਂ ਹੈ, ਜੀਵੇਗਾ ਭੀ ਰੋਟੀ ਦੇ ਆਸਰੇ ਦੇ ਉੱਤੇ ਹੀ। ਰੋਟੀ ਖ਼ੂਨ ਬਣ ਕੇ ਫਿਰ ਸਾਰੇ ਸਰੀਰ ਵਿਚ ਗ਼ਰਦਿਸ਼ ਕਰਦੀ ਹੈ। ਤਨ ਤੋਂ ਬਾਅਦ ਫਿਰ ਸਾਡੇ ਅੰਦਰ ਮਨ ਹੈ। ਇਹਦੇ ਬਾਰੇ ਬਾਣੀ ਕਹਿੰਦੀ ਹੈ:

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
*(ਆਸਾ ਮਹਲਾ ੩, ਪੰਨਾ 441)*

ਇਹ ਰੋਟੀ ਤੋਂ ਨਹੀਂ ਬਣਿਆ, ਇਹ ਭੋਜਨ ਤੋਂ ਨਹੀਂ ਬਣਿਆ; ਇਹ ਰਕਤ ਬਿੰਦ ਤੋਂ ਨਹੀਂ ਬਣਿਆ। ਇਹ ਤਾਂ ਸਿੱਧਾ ਪਰਮਾਤਮਾ ਤੋਂ ਆਇਐ, "...ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ"। ਮਨ ਤਾਂ ਉਹ ਹੈ ਜਿਸ ਨੂੰ ਰਾਮ ਦੀ ਅੰਸ਼ ਕਹਿੰਦੇ ਹਨ:

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥** *(ਗੋਂਡ ਕਬੀਰ ਜੀ, ਪੰਨਾ 871)*

ਮਨ ਦੋ ਰੂਪਾਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ਼ ਵਿਚ ਆਇਐ। ਕਿਧਰੇ ਮਨ ਦਾ ਅਰਥ ਦਿਮਾਗ਼ ਹੈ, ਕਿਧਰੇ ਮਨ ਦਾ ਅਰਥ ਜੀਵ-ਆਤਮਾ ਹੈ। ਜਿਵੇਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥**

ਗਿਆਨ ਨੂੰ ਗੁਰੂ ਬਣਾ ਕੇ ਆਪਣੇ ਮਨ ਨੂੰ ਉਪਦੇਸ਼ ਕਰੋ, ਸਮਝਾਓ। ਇਥੇ ਮਨ ਦਾ ਅਰਥ ਦਿਮਾਗ਼ ਹੀ ਹੈ, ਮਾਈਂਡ ਹੀ ਹੈ। ਪਰ "ਕਹੁ ਕਬੀਰ ਇਹੁ ਰਾਮ ਕੀ ਅੰਸੁ" ਅਤੇ "ਮਨ ਤੂੰ ਜੋਤਿ ਸਰੂਪੁ ਹੈ" – ਇਥੇ ਮਨ ਦੇ ਅਰਥ ਜੀਵ-ਆਤਮਾ ਹਨ। ਇਹ ਜੀਵ-ਆਤਮਾ ਸਿੱਧੀ ਪਰਮਾਤਮਾ ਦੀ ਅੰਸ ਹੈ। ਇਸ ਨੂੰ ਮੈਂ ਫਿਰ ਇਸ ਤਰ੍ਹਾਂ ਬਿਆਨ ਕਰਦਾ ਹੁੰਦਾ ਹਾਂ ਕਿ ਸੂਰਜ ਹੈ, ਫਿਰ ਉਸ ਦੀ ਕਿਰਨ ਹੈ, ਫਿਰ ਕਿਰਨ ਦਾ ਪ੍ਰਕਾਸ਼ ਹੈ, ਫਿਰ ਪ੍ਰਕਾਸ਼ ਤੋਂ ਜੋ ਚੀਜ਼ਾਂ ਪ੍ਰਕਾਸ਼ਤ ਹੋ ਜਾਂਦੀਆਂ ਹਨ, ਦਿਖਾਈ ਦੇ ਰਹੀਆਂ ਹਨ, ਉਹ ਰੌਸ਼ਨੀ ਕਰਕੇ ਦਿਖਾਈ ਦੇ ਰਹੀਆਂ ਹਨ। ਪਰਮਾਤਮਾ ਹੈ, ਆਤਮਾ ਹੈ, ਫਿਰ ਮਨ ਹੈ, ਫਿਰ ਸਾਰਾ ਹੀ ਜਗਤ ਦਾ ਪਸਾਰਾ ਸਰੀਰ ਦਾ ਹੀ ਪਸਾਰਾ ਹੈ। ਮਨ ਦਾ ਹੀ ਖੇਲ ਹੈ। ਇਸ ਨੂੰ ਭੀ ਇਸ ਵਕਤ ਬਹੁਤ ਗਹਿਰਾਈ ਵਿਚ ਨਾ ਲਈਏ। ਜੋ ਭੋਜਨ ਦੀ ਬੁਰਕੀ ਮੂੰਹ ਵਿਚ ਪਾਉਂਦੇ ਹਾਂ, ਉਹ ਕੰਠ ਤੋਂ ਥੱਲੇ ਜਾਂਦੀ ਹੈ ਅਤੇ ਖ਼ੂਨ

ਬਣ ਕੇ ਉਹੀ ਸਾਰੇ ਸਰੀਰ ਵਿਚ ਗ਼ਰਦਿਸ਼ ਕਰਦੀ ਹੈ। ਮਨ ਜੋ ਸੋਚਦੈ, ਸੋਚ ਕੇ ਮੰਨ ਲੈਂਦੈ। ਇਸ ਤਨ ਦੇ ਆਸਰੇ ਵੀ ਮਨ ਜੋ ਸੁਣਦੈ ਤੇ ਵੇਖਦੈ ਉਹ ਮੰਨ ਲੈਂਦੈ। ਜਦੋਂ ਮਨ ਮੰਨ ਲੈਂਦੈ ਤਾਂ ਸੰਸਕਾਰਾਂ ਦੀ ਛਾਪ ਜੀਵ-ਆਤਮਾ ਦੇ ਉੱਤੇ ਲਾ ਦਿੰਦਾ ਹੈ, ਉਸ ਦੇ ਸੰਸਕਾਰ ਬਣਦੇ ਹਨ। ਮਨ ਜੋ ਮੰਨਦੈ, ਉਸ ਦੇ ਸੰਸਕਾਰ ਬਣਦੇ ਹਨ ਅਤੇ ਮਨ ਜੋ ਨਹੀਂ ਮੰਨਦਾ, ਉਸ ਦੇ ਸੰਸਕਾਰ ਨਹੀਂ ਬਣਦੇ। ਸਾਰੀ ਰਾਤ ਮੈਂ ਕੀਰਤਨ ਸੁਣਾਂ, ਮੇਰੇ ਮਨ ਨੇ ਨਹੀਂ ਮੰਨਿਆ, ਕਿਉਂਕਿ ਮੇਰਾ ਮਨ ਉਸ ਵਿਚ ਹੈ ਹੀ ਨਹੀਂ ਸੀ। ਸੋ ਸੰਸਕਾਰ ਨਹੀਂ ਬਣਦੇ। ਭੋਜਨ ਦਾ ਥਾਲ ਸਾਰਾ ਦਿਨ ਮੇਰੇ ਅੱਗੇ ਪਿਆ ਰਿਹਾ, ਮੈਂ ਮੂੰਹ ਵਿਚ ਭੋਜਨ ਪਾਇਆ ਹੀ ਨਹੀਂ, ਕੰਠ ਤੋਂ ਥੱਲੇ ਗਰਾਹੀ ਕੀਤੀ ਹੀ ਨਹੀਂ ਤਾਂ ਇਹ ਮੇਰਾ ਖ਼ੂਨ ਨਹੀਂ ਬਣੇਗਾ, ਇਹ ਮੇਰੇ ਸਰੀਰ ਵਿਚ ਗ਼ਰ੍ਹਦਿਸ਼ ਨਹੀਂ ਕਰੇਗਾ। ਹੱਥ ਵਿਚ ਮੇਰੇ ਗੁਟਕਾ ਹੈ, ਮੈਂ ਦੋ ਘੰਟੇ ਪਾਠ ਕਰਦਾ ਰਿਹਾ, ਪਰ ਉਸ ਵਿਚ ਮੇਰਾ ਮਨ ਨਹੀਂ ਸੀ ਤਾਂ ਇਸ ਦੇ ਸੰਸਕਾਰ ਨਹੀਂ ਬਣਨਗੇ। ਜੋ ਵੇਖੀਏ, ਸੁਣੀਏ, ਪੜ੍ਹੀਏ ਤੇ ਮਨ ਮੰਨ ਜਾਏ, ਤਾਂ ਫਿਰ ਮਨ ਸੰਸਕਾਰਾਂ ਦੀ ਛਾਪ ਜੀਵ-ਆਤਮਾ ਨੂੰ ਦੇ ਦਿੰਦਾ ਹੈ। ਇਸੇ ਨੂੰ ਕਹਿੰਦੇ ਹਨ ਕਿ ਜੋ ਮਨ ਕਰਕੇ ਅਸੀਂ ਕਰਦੇ ਹਾਂ, ਅੰਦਰ ਲਿਖਿਆ ਜਾਂਦਾ ਹੈ :

ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥ *(ਜਪੁ ਜੀ, ਪੰਨਾ 4)*

ਇਹ ਨਿਰਾ ਕਹਿਣ ਮਾਤਰ ਹੀ ਨਹੀਂ ਕਿ ਇਹ ਪਾਪੀ ਹੈ, ਇਹ ਪੁੰਨੀ ਹੈ। ਜੋ ਮਨ ਕਰਕੇ ਅਸੀਂ ਕਰਦੇ ਹਾਂ, ਅੰਦਰ ਲਿਖਿਆ ਜਾਂਦਾ ਹੈ, "ਕਰਿ ਕਰਿ ਕਰਣਾ ਲਿਖਿ ਲੈ ਜਾਹੁ" ਇਹ ਅੰਦਰ ਲਿਖਿਆ ਜਾਂਦਾ ਹੈ, ਅੰਦਰ ਛਾਪ ਬਣ ਜਾਂਦੀ ਹੈ। ਉਸੇ ਵਕਤ ਲਿਖਿਆ ਜਾਂਦੈ। ਇਹ ਨਹੀਂ ਕਿ ਕੋਈ ਚਿਤਰ-ਗੁਪਤ ਬੈਠਾ ਹੈ ਕਿਸੇ ਥਾਂ 'ਤੇ ਅਤੇ ਸਾਡੇ ਕਰਮ ਪਿਆ ਲਿਖਦੈ। ਨਹੀਂ, ਸਾਡਾ ਮਨ ਜੋ ਕਰਮ ਕਰਦੈ, ਉਸੇ ਸਮੇਂ ਜੀਵ-ਆਤਮਾ ਦੇ ਅੰਦਰ ਹੀ ਲਿਖਿਆ ਜਾਂਦਾ ਹੈ। ਉਸ ਨੂੰ ਸੰਸਕਾਰ ਕਹਿੰਦੇ ਹਨ। ਮਹਾਰਾਜ ਦੀ ਬਾਣੀ ਕਹਿੰਦੀ ਹੈ :

ਕਾਇਆ ਕਾਗਦੁ ਮਨੁ ਪਰਵਾਣਾ ॥
ਸਿਰ ਕੇ ਲੇਖ ਨ ਪੜੈ ਇਆਣਾ ॥ *(ਧਨਾਸਰੀ ਮ: ੧, ਪੰਨਾ 662)*

ਬੜਾ ਇਆਣਾ ਹੈ, ਆਪਣੇ ਸਿਰ ਦੇ ਲੇਖ ਪੜ੍ਹ ਹੀ ਨਹੀਂ ਸਕਦਾ, ਨਹੀਂ ਪੜ੍ਹਦਾ। ਕੋਈ ਵਿਰਲਾ ਹੀ ਹੈ ਜੋ ਆਪਣੇ ਸੰਸਕਾਰਾਂ ਨੂੰ ਵੇਖਦਾ ਹੈ ਅਤੇ ਉਨ੍ਹਾਂ ਹੀ ਸੰਸਕਾਰਾਂ ਦੇ ਸੰਗ੍ਰਹਿ ਤੋਂ ਸੁਭਾਉ ਬਣਦੈ।

ਹੁਣ ਮੂਲ ਗੱਲ ਜਿਹੜੀ ਮੈਂ ਕਹਿਣਾ ਚਾਹੁੰਦਾ ਸੀ, ਉਸ ਨੂੰ ਛੇਤੀ ਨਿਪਟਾਵਾਂ। ਭਲੀ-ਭਾਂਤ ਰਸ ਕੀਰਤਨ ਰਾਹੀਂ ਸੁਣੋ। ਜ਼ਬਾਨ ਵਾਹਿਗੁਰੂ ਦਾ ਜਪ ਕਰੇ ਅਤੇ ਜੇਕਰ ਮਨ ਇਸ ਵਿਚ ਹੈ ਤਾਂ ਇਹ ਜਪ ਅੰਦਰਿ ਲਿਖਿਆ

ਜਾਏਗਾ, ਇਹਦੀ ਛਾਪ ਬਣੇਗੀ, ਇਹਦੇ ਸੰਸਕਾਰ ਬਣਨਗੇ, "ਕਰਿ ਕਰਿ ਕਰਣਾ ਲਿਖਿ ਲੈ ਜਾਹੁ"। ਜ਼ਬਾਨ ਜੋ ਬੋਲਦੀ ਹੈ, ਇਸ ਨੂੰ ਵਾਚਕ ਕਰਮ ਕਹਿੰਦੇ ਹਨ। ਹੱਥ ਪੈਰ ਜੋ ਕਰਦੇ ਹਨ, ਇਹ ਸਰੀਰਕ ਕਰਮ ਹੈ। ਮਨ ਬਚ ਕਰਮ ਜੋ ਅਸੀਂ ਕਹਿੰਦੇ ਹਾਂ—ਜਿਵੇਂ ਜ਼ਬਾਨ ਚੁੱਪ ਹੈ, ਸਰੀਰ ਭੀ ਕੁਝ ਨਹੀਂ ਕਰ ਰਿਹਾ ਤੇ ਮਨ ਸੋਚ ਰਿਹੈ, ਵੀਚਾਰ ਕਰ ਰਿਹੈ, ਚਿੰਤਨ ਕਰ ਰਿਹੈ, ਇਹ ਮਾਨਸਿਕ ਕਰਮ ਹੋ ਜਾਂਦਾ ਹੈ। ਜ਼ਬਾਨ ਬੋਲ ਰਹੀ ਹੈ, ਉਸ ਵਿਚ ਮਨ ਹੈ, ਤਾਂ ਇਹ ਮਨ ਬਚ ਕਰਮ ਹੈ। ਇਸ ਵਿਚ ਮਨ ਹੈ ਤਾਂ ਸੰਸਕਾਰ ਬਣਨਗੇ। ਮਨ ਬਚ ਕਰਮ, ਮਨ ਜੋ ਸੋਚ ਰਿਹੈ, ਜ਼ਬਾਨ ਉਹੀ ਬੋਲ ਰਹੀ ਹੈ, ਸਰੀਰ ਉਹੀ ਕੁਝ ਕਰ ਰਿਹੈ। ਸੋ ਤਿੰਨੇ ਸੰਮਿਲਤ ਹੋ ਗਏ—ਮਨ ਬਚ ਕਰਮ, ਤਨ ਮਨ ਰਸਨਾ, ਰਸਨਾ ਤੋਂ ਭਾਵ ਜ਼ਬਾਨ, ਜ਼ਬਾਨ ਦੇ ਬੋਲੇ ਹੋਏ ਨੂੰ ਵਾਚਕ ਕਰਮ ਕਹਿੰਦੇ ਹਨ, ਜ਼ਬਾਨ ਦਾ ਕਰਮ ਕਹਿੰਦੇ ਹਨ। ਸ਼ਾਇਦ ਆਪ ਨੂੰ ਪਤਾ ਹੋਵੇ ਕਿ ਦਸ ਪਾਪ ਗਿਣੇ ਗਏ ਹਨ। ਚਾਰ ਪਾਪ ਤਾਂ ਜ਼ਬਾਨ ਦੇ ਹੀ ਗਿਣੇ ਗਏ ਹਨ। ਦਸ ਦੋਖ ਮੰਨਦੇ ਹਨ ਜੋ ਜੀਵਨ ਭਰ ਰਿਪੀਟ ਹੁੰਦੇ ਰਹਿੰਦੇ ਹਨ। ਇਹ ਦਸ ਦੋਖ, ਇਹ ਦਸ ਪਾਪ, ਹਜ਼ਾਰਾਂ ਲੱਖਾਂ ਕਰੋੜਾਂ ਬਣ ਜਾਂਦੇ ਹਨ, ਕਿਉਂਕਿ ਰਿਪੀਟ ਹੁੰਦੇ ਰਹਿੰਦੇ ਹਨ। ਪਰ ਮੂਲ ਰੂਪ ਵਿਚ ਕਹਿੰਦੇ ਹਨ ਕਿ ਪਾਪ ਦਸ ਹੀ ਹਨ, ਜ਼ਿਆਦਾ ਨਹੀਂ ਹਨ, ਪਰ ਉਹ ਰਿਪੀਟ ਹੁੰਦੇ ਰਹਿੰਦੇ ਹਨ। ਮਨੁੱਖ ਦੁਹਰਾਂਦਾ ਰਹਿੰਦੈ, ਬਹੁਤ ਹੋ ਜਾਂਦੇ ਹਨ। ਦਸਾਂ ਪਾਪਾਂ ਵਿੱਚੋਂ ਚਾਰ ਪਾਪ ਜ਼ਬਾਨ ਦੇ ਹੀ ਹਨ। ਪ੍ਰਥਮ ਮਿਥਿਆ ਬੋਲਣਾ, ਝੂਠ ਬੋਲਣਾ; ਬੇਅਰਥ ਬੋਲਣਾ, ਫ਼ਜ਼ੂਲ ਗੱਪ-ਸ਼ਪ; ਕੌੜਾ ਬੋਲਣਾ, ਫਿੱਕਾ ਬੋਲਣਾ, ਇਹ ਚਾਰ ਦੋਖ ਜ਼ਬਾਨ ਦੇ ਮੰਨੇ ਗਏ ਹਨ। ਇਸ ਨਾਲ ਮਨ ਦਾ ਬੜਾ ਖਿੰਡਾਉ ਹੁੰਦਾ ਹੈ। ਮਿਥਿਆ ਬੋਲਣਾ, ਬੇਅਰਥ ਬੋਲਣਾ, ਕੌੜਾ ਬੋਲਣਾ, ਫਿੱਕਾ ਬੋਲਣਾ। ਕਿਸੇ ਦੀ ਜਾਨ ਲਈ ਬੁਰਾ ਸੋਚਣਾ, ਕਿਸੇ ਦੇ ਮਾਲ ਲਈ ਬੁਰਾ ਸੋਚਣਾ, ਕਿਸੇ ਦੀ ਇੱਜ਼ਤ, ਆਬਰੂ ਲਈ ਬੁਰਾ ਸੋਚਣਾ, ਇਹ ਤਿੰਨ ਪਾਪ ਮਨ ਦੇ ਹਨ। ਬਾਕੀ ਤਿੰਨ ਪਾਪ ਤਨ ਦੇ ਹਨ—ਕਿਸੇ ਦੀ ਜਾਨ ਖੋਹ ਲੈਣੀ, ਕਿਸੇ ਦਾ ਮਾਲ ਖੋਹ ਲੈਣਾ, ਕਿਸੇ ਦੀ ਇੱਜ਼ਤ ਆਬਰੂ ਲੁੱਟ ਲੈਣੀ। ਇਸ ਤਰ੍ਹਾਂ ਇਹ ਦਸ ਦੋਖ ਬਣਦੇ ਹਨ। ਤਿੰਨ ਤਨ ਦੇ, ਤਿੰਨ ਮਨ ਦੇ, ਚਾਰ ਜ਼ਬਾਨ ਦੇ, ਰਸਨਾ ਦੇ। ਜ਼ਬਾਨ ਦੇ ਉੱਤੇ ਬਹੁਤ ਵੱਡੀ ਜ਼ਿੰਮੇਵਾਰੀ ਹੈ। ਲੈਣ ਦੇਣ, ਸੰਜੋਗ-ਵਿਜੋਗ, ਸੰਸਾਰ ਦੀ ਸਾਰੀ ਹਲਚਲ ਸਭ ਜ਼ਬਾਨ ਦੇ ਆਸਰੇ ਉੱਤੇ ਚੱਲਦੀ ਹੈ। ਖ਼ੈਰ, ਸੰਸਾਰ ਵਿਚ ਜਿਥੇ ਬੋਲ ਕੇ ਹੀ ਮਨੁੱਖਾਂ ਨਾਲ ਸਾਡੇ ਸੰਬੰਧ ਜੁੜਦੇ ਹਨ, ਉਥੇ ਬੋਲ ਕੇ ਹੀ ਨਿਰੰਕਾਰ ਨਾਲ ਭੀ ਸੰਬੰਧ ਜੁੜਨਗੇ। ਪਰ ਇਕ ਫ਼ਰਕ ਹੈ ਕਿ ਸੰਸਾਰ ਵਿਚ ਅਸੀਂ ਪਹਿਲਾਂ ਮਨੁੱਖ ਨੂੰ ਵੇਖਦੇ ਹਾਂ, ਫਿਰ ਬੋਲਦੇ ਹਾਂ, ਪਰ ਧਰਮ ਦੀ ਦੁਨੀਆਂ ਵਿਚ ਤਾਂ ਉਲਟ ਗੱਲ ਹੈ, ਪਹਿਲੇ ਵਾਹਿਗੁਰੂ ਬੋਲਣਾ ਪਵੇਗਾ, ਫਿਰ ਵਾਹਿਗੁਰੂ ਦਿਖਾਈ ਦੇਵੇਗਾ। ਸੋ ਸੰਸਾਰ ਵਿਚ

ਅਸੀਂ ਪਹਿਲੇ ਵੇਖਦੇ ਹਾਂ, ਫਿਰ ਬੋਲਦੇ ਹਾਂ। ਪਹਿਲਾਂ ਮਨੁੱਖ ਨੂੰ ਵੇਖ ਲੈਂਦੇ ਹਾਂ, ਫਿਰ ਬੋਲਦੇ ਹਾਂ। ਸਾਰੇ ਸਿਆਣੇ ਬੈਠੇ ਹੋ, ਧਿਆਨ ਦੇਣਾ। ਪਹਿਲਾਂ ਦੇਖਦੇ ਹਾਂ, ਫਿਰ ਬੋਲਦੇ ਹਾਂ। ਪ੍ਰੰਤੂ ਰੱਬ ਦੀ ਦੁਨੀਆਂ ਵਿਚ ਅੱਖਾਂ ਵਿਚ ਇਤਨੀ ਤੌਫ਼ੀਕ ਨਹੀਂ ਕਿ ਉਸ ਨਿਰਾਕਾਰ ਨੂੰ ਅਨੁਭਵ ਕਰ ਸਕਣ, ਦੇਖ ਸਕਣ। ਮੀਰਾ ਤਦ ਹੀ ਤਾਂ ਕਹਿੰਦੀ ਹੈ:

*ਸਿਆਮ ਰੂਪ ਕਬ ਕਹੌ ਬਿਖਾਨੀ।*

ਮੈਂ ਪਰਮਾਤਮਾ ਦਾ ਰੂਪ ਕਿਵੇਂ ਬਿਆਨ ਕਰਾਂ:

*ਸਿਆਮ ਰੂਪ ਕਬ ਕਹੌ ਬਖਾਨੀ।*
*ਗਿਰਹਾ ਬੈਨ ਨੈਨ ਬਿਨ ਬਾਨੀ।*

ਅੱਖਾਂ ਨੇ ਵੇਖਿਐ, ਪਰ ਅੱਖਾਂ ਕੋਲ ਜ਼ਬਾਨ ਕੋਈ ਨਹੀਂ। ਜ਼ਬਾਨ ਬੋਲਦੀ ਹੈ, ਪਰ ਜ਼ਬਾਨ ਕੋਲ ਅੱਖਾਂ ਕੋਈ ਨਹੀਂ। ਤਾਂ ਜ਼ਬਾਨ ਝੂਠ ਕਹਿੰਦੀ ਹੈ ਕਿ ਵੇਖਿਆ ਹੈ। ਜਿਸ ਨੇ ਵੇਖਿਐ, ਉਹ ਬੋਲ ਹੀ ਨਹੀਂ ਸਕਦਾ। ਵੇਖਿਆ ਅੱਖਾਂ ਨੇ ਪਰ ਇਨ੍ਹਾਂ ਕੋਲ ਜ਼ਬਾਨ ਕੋਈ ਨਹੀਂ, ਬੋਲ ਨਹੀਂ ਸਕਦੀਆਂ। ਬੜੇ ਬਾ-ਕਮਾਲ ਢੰਗ ਨਾਲ ਇਸ ਅਵਸਥਾ ਨੂੰ ਬਿਆਨ ਕੀਤਾ ਹੈ, "ਸਿਆਮ ਰੂਪ ਕਬ ਕਹੌ ਬਖਾਨੀ"। ਕਿਸ ਤਰ੍ਹਾਂ ਮੈਂ ਬਿਆਨ ਕਰਾਂ ਉਸ ਦੇ ਰੂਪ ਨੂੰ ? ਅੱਖਾਂ ਨੇ ਵੇਖਿਐ ਪਰ ਅੱਖਾਂ ਕੋਲ ਜ਼ਬਾਨ ਕੋਈ ਨਹੀਂ। ਜ਼ਬਾਨ ਉਸ ਦੇ ਰੂਪ ਦਾ ਵਖਿਆਨ ਪਈ ਕਰਦੀ ਹੈ ਕਿ ਉਸ ਨੇ ਵੇਖਿਆ ਨਹੀਂ। ਜਿਸ ਨੇ ਵੇਖਿਆ ਹੈ, ਉਹ ਬੋਲ ਨਹੀਂ ਸਕਦਾ ਅਤੇ ਜੋ ਬੋਲਦਾ ਪਿਐ, ਉਸ ਨੇ ਵੇਖਿਆ ਹੀ ਨਹੀਂ। ਅਕਸਰ ਬੋਲਣ ਵਾਲਿਆਂ ਨੇ ਨਹੀਂ ਵੇਖਿਆ ਹੁੰਦਾ ਅਤੇ ਵੇਖਣ ਵਾਲੇ ਚੁੱਪ ਕਰ ਜਾਂਦੇ ਹਨ। ਇਹ ਇਕ ਹਕੀਕਤ ਹੈ।

**ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥**

*(ਬਿਲਾਵਲੁ ਮਹਲਾ ੧, ਪੰਨਾ 795)*

ਮੈਂ ਕੀ ਕਥਨ ਕਰਾਂ, ਨਹੀਂ ਕਰ ਸਕਦਾ। ਮਹਾਰਾਜ ਸਾਫ਼ ਕਹਿੰਦੇ ਹਨ, "ਜੇ ਹਉ ਜਾਣਾ", ਜਾਨਣ ਤੋਂ ਮੁਰਾਦ ਹੈ ਕਿ ਜੇ ਮੈਂ ਵੇਖ ਭੀ ਲਿਐ, ਜਾਣ ਭੀ ਲਿਐ, "ਆਖਾ ਨਾਹੀ", ਮੈਂ ਨਹੀਂ ਕਹਿੰਦਾ। ਮਹਾਰਾਜ! ਜਾਣ ਲਿਐ, ਵੇਖ ਲਿਐ, ਤਾਂ ਕਹਿ ਦੇਵੋ, ਦੱਸ ਦੇਵੋ:

**ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥**

*(ਜਪੁ ਜੀ, ਪੰਨਾ 2)*

ਉਹ ਮੇਰੀ ਕਥਨੀ ਵਿਚ ਨਹੀਂ ਆਉਂਦਾ। ਗੱਲ ਠੀਕ ਕਹਿ ਰਹੀ ਹੈ ਮੀਰਾ। ਵੇਖਿਆ ਅੱਖਾਂ ਨੇ, ਪਰ ਬਿਆਨ ਕਿਵੇਂ ਕਰਨ, ਜ਼ਬਾਨ ਕੋਈ ਨਹੀਂ। ਜ਼ਬਾਨ ਬਿਆਨ ਪਈ ਕਰਦੀ ਹੈ ਪਰ ਵੇਖਿਆ ਹੀ ਨਹੀਂ, ਇਹਦੇ ਕੋਲ ਅੱਖਾਂ ਹੀ ਕੋਈ

ਨਹੀਂ। ਇਸ ਵਾਸਤੇ ਵੱਡੇ ਤੋਂ ਵੱਡੇ ਅਵਤਾਰੀ ਪੁਰਸ਼ਾਂ ਨੇ ਭੀ ਐਲਾਨੀਆ ਕਹਿ ਦਿੱਤਾ ਕਿ ਅਸੀਂ ਜੋ ਕੁਝ ਕਹਿ ਰਹੇ ਹਾਂ, ਪੂਰਾ ਸੱਚ ਨਹੀਂ ਹੈ, ਪੂਰਾ ਸੱਚ ਨਹੀਂ ਕਹਿ ਰਹੇ, ਮੁਕੰਮਲ ਬਿਆਨ ਨਹੀਂ ਕਰ ਸਕਦੇ। ਸੋ ਮੈਂ ਅਰਜ਼ ਕਰਾਂ, ਜਿਥੇ ਜ਼ਬਾਨ ਦੇ ਬੋਲਣ ਨਾਲ ਸੰਸਾਰ ਦੇ ਸੰਬੰਧ ਜੁੜਦੇ ਹਨ, ਉਥੇ ਇਹਦੇ ਬੋਲਣ ਨਾਲ ਨਿਰੰਕਾਰ ਦੇ ਸੰਬੰਧ ਭੀ ਜੁੜਦੇ ਹਨ। ਗੱਲ ਦਾ ਜਿਤਨਾ ਭਰੋਸਾ ਹੋ ਜਾਏ, ਵਿਸ਼ਵਾਸ ਵਧ ਜਾਏ ਤਾਂ ਹੀ ਜ਼ਬਾਨ ਕੁਝ ਕਰਦੀ ਹੈ। ਇਤਨਾ ਵੱਡਾ ਮਹਾਂ ਭਾਰਤ ਜ਼ਬਾਨ ਦੇ ਇੱਕੋ ਹੀ ਬੋਲ ਵਿੱਚੋਂ ਪੈਦਾ ਹੋਇਆ। ਇਤਨੀ ਵੱਡੀ ਜੰਗ, ਇਤਨੀ ਵੱਡੀ ਤਬਾਹੀ, ਬਰਬਾਦੀ ਜੋ ਜ਼ਬਾਨ ਦੇ ਇਕ ਬੋਲ ਵਿੱਚੋਂ ਹੀ ਪੈਦਾ ਹੋਈ। ਇਵੇਂ ਹੀ ਬਹੁਤ ਵੱਡਾ ਜੋ ਆਨੰਦ ਰਸ ਹੈ, ਉਹ ਵੀ ਰਸਨਾ ਨਾਲ ਹੀ ਪ੍ਰਾਪਤ ਹੁੰਦਾ ਹੈ, ਜ਼ਬਾਨ ਨਾਲ ਹੀ ਪ੍ਰਾਪਤ ਹੁੰਦਾ ਹੈ। ਮੈਂ ਫਿਰ ਦੁਹਰਾਵਾਂ ਕਿ ਅਸੀਂ ਜਗਤ ਵਿਚ ਪਹਿਲੇ ਵੇਖਦੇ ਹਾਂ, ਫਿਰ ਬੋਲਦੇ ਹਾਂ। ਪਰਮਾਤਮਾ ਬਾਰੇ ਗੱਲ ਹੋਰ ਹੈ, ਬੋਲਾਂਗੇ ਪਹਿਲੇ, ਦਿਖਾਈ ਬਾਅਦ ਵਿਚ ਦੇਵੇਗਾ:

**ਬਾਬਾ ਬੋਲਨਾ ਕਿਆ ਕਹੀਐ॥**
**ਜੈਸੇ ਰਾਮ ਨਾਮ ਰਵਿ ਰਹੀਐ॥** *(ਗੌਂਡ ਕਬੀਰ ਜੀ, ਪੰਨਾ 870)*

ਹੁਣ ਮੈਂ ਅਰਜ਼ ਕਰਾਂ। ਭੋਜਨ ਦੀ ਬੁਰਕੀ ਅੰਦਰ ਜਾ ਕੇ ਹੀ ਖ਼ੂਨ ਬਣਦੀ ਹੈ। ਖ਼ੂਨ ਗ਼ਰਦਿਸ਼ ਕਰਦਾ ਹੈ। ਰਸਨਾ ਵਾਹਿਗੁਰੂ ਵਾਹਿਗੁਰੂ ਦਾ ਜਪ ਕਰ ਰਹੀ ਹੈ ਪ੍ਰੰਤੂ ਵਾਹਿਗੁਰੂ ਬੋਲਣ ਦਾ ਫੁਰਨਾ ਪਹਿਲੇ ਮਨ ਵਿਚ ਹੁੰਦਾ ਹੈ। ਇਹ ਜੋ ਸਾਡੀ ਨਾਦੀ ਹੈ, ਜਿਸ ਨੂੰ ਸਾਡੇ ਦੇਸ ਵਿਚ ਧੁਨੀ ਕਹਿੰਦੇ ਹਨ, ਧੁਨ ਇਥੋਂ ਹੀ ਉਠਦੀ ਹੈ, ਆਵਾਜ਼ ਇਥੋਂ ਹੀ ਉਠਦੀ ਹੈ, ਐਵੇਂ ਨਹੀਂ ਇਸ ਨੂੰ ਧੁਨੀ ਆਖਿਆ ਗਿਆ। ਸੋ ਇਹ ਨਾਦ, ਇਹ ਜੋ ਨਾਦੀ ਹੈ, ਧੁਨ ਇਥੋਂ ਹੀ ਉਠਦੀ ਹੈ। ਜਿਵੇਂ ਮਨ ਵਿਚ ਬੋਲਣ ਦਾ ਫੁਰਨਾ ਪੈਦਾ ਹੁੰਦੈ, ਪਵਨ, ਹਵਾ ਨਾਦੀ ਨਾਲ ਟਕਰਾਂਦੀ ਹੈ, ਨਾਦੀ ਇਕ ਸਾਜ਼ ਦੀ ਤਰ੍ਹਾਂ ਹੈ, ਜਿਵੇਂ ਹਾਰਮੋਨੀਅਮ ਨੂੰ ਹਵਾ ਦਈਏ ਤਾਂ ਵੱਜਦੈ, ਉਂਜ ਨਹੀਂ। ਸ਼ਹਿਨਾਈ ਵ੍ਰਿਚ ਫੂਕ ਦਈਏ ਤਾਂ ਵੱਜਦੀ ਹੈ, ਉਂਜ ਨਹੀਂ। ਮੁਰਲੀ ਹੈ, ਨਰਸਿੰਗਾ ਹੈ, ਸੰਖ ਹੈ, ਫਨੀਰੀ ਹੈ, ਹਵਾ ਦੀ ਫੂਕ ਨਾਲ ਹੀ ਵੱਜਦੇ ਹਨ, ਉਂਜ ਨਹੀਂ। ਨਾਦੀ ਭੀ ਇਕ ਐਸਾ ਹੀ ਸਾਜ਼ ਸਾਡੇ ਅੰਦਰ ਪਰਮਾਤਮਾ ਨੇ ਫਿਟ ਕੀਤਾ ਹੈ:

**ਦੇਹੀ ਮਾਟੀ ਬੋਲੈ ਪਉਣੁ॥** *(ਗਉੜੀ ਮਹਲਾ ੧, ਪੰਨਾ 152)*

ਪਵਨ ਕਰਕੇ ਦੇਹੀ ਬੋਲਦੀ ਹੈ, ਬੋਲਣਾ ਪਵਨ ਕਰਕੇ ਹੈ, ਇਸੇ ਵਾਸਤੇ ਤੱਤਾਂ ਵਿੱਚੋਂ ਪਵਨ ਨੂੰ ਗੁਰੂ ਕਹਿ ਦਿੱਤਾ ਹੈ। ਪਵਨ ਗੁਰੂ, ਕਿਉਂਕਿ ਬੋਲਣਾ ਤਾਂ ਪਵਨ ਕਰਕੇ ਹੈ ਅਤੇ ਸੰਬੰਧ ਬੋਲਣ ਨਾਲ ਹੀ ਜੁੜਦੇ ਹਨ। ਸੰਬੰਧ ਜੋੜਨ ਵਾਲਾ ਵਿਚੋਲਾ ਹੁੰਦੈ, ਗੁਰੂ ਹੁੰਦੈ, ਸੋ ਪਵਨ ਨੂੰ ਗੁਰੂ ਕਹਿ ਦਿੱਤਾ ਹੈ, ਕਿਉਂਕਿ

ਬੋਲਣਾ ਇਸੇ ਕਰਕੇ ਹੈ। ਸਾਰੇ ਸੰਬੰਧ ਤਾਂ ਬੋਲ ਕੇ ਜੁੜਦੇ ਹਨ। ਮੈਂ ਅਕਸਰ ਬਿਆਨ ਕਰਦਾ ਰਹਿੰਦਾ ਹਾਂ ਕਿ ਇਕ ਸਿਆਣਾ ਮਹਿਮਾਨ, ਇੱਕੋ ਹੀ ਦਿਨ ਵਿਚ ਅੰਦਾਜ਼ਾ ਲਾ ਲੈਂਦਾ ਹੈ ਕਿ ਦੋ ਭਰਾਵਾਂ ਵਿਚ ਸੰਬੰਧ ਠੀਕ ਨਹੀਂ, ਕਿਉਂਕਿ ਬੋਲਦੇ ਹੀ ਨਹੀਂ। ਪਤੀ ਪਤਨੀ ਦੇ ਸੰਬੰਧ ਠੀਕ ਨਹੀਂ, ਕਿਉਂਕਿ ਬੋਲਦੇ ਹੀ ਨਹੀਂ। ਪਿਉ ਪੁੱਤਰ ਦੇ ਸੰਬੰਧ ਠੀਕ ਨਹੀਂ, ਕਿਉਂਕਿ ਬੋਲਦੇ ਹੀ ਨਹੀਂ ਅਤੇ ਜਿਥੇ ਸੰਬੰਧ ਹੋਣ, ਬੰਦਾ ਕਹਿ ਦਿੰਦਾ ਹੈ ਕਿ ਸਾਡੀ ਉਥੇ ਬੋਲ-ਚਾਲ ਹੈ। ਜਿਥੇ ਸੰਬੰਧ ਨਾ ਹੋਵਣ, ਬੰਦਾ ਕਹਿ ਦਿੰਦੈ ਕਿ ਸਾਡੀ ਉਥੇ ਬੋਲ-ਚਾਲ ਕੋਈ ਨਹੀਂ। ਸੰਬੰਧ ਤਾਂ ਬੋਲ-ਚਾਲ ਦੇ ਉੱਤੇ ਖੜੇ ਹਨ, ਬੋਲਣ 'ਤੇ ਖੜੇ ਹਨ। ਸਿਰਫ਼ ਸੰਸਾਰ ਦਾ ਸੰਬੰਧ ਹੀ ਬੋਲਣ ਉੱਤੇ ਨਹੀਂ ਖੜਾ, ਨਿਰਾਕਾਰ ਦਾ ਸੰਬੰਧ ਭੀ ਬੋਲਣ ਉੱਤੇ ਹੀ ਖੜਾ ਹੈ। ਮੈਂ ਫਿਰ ਦੁਹਰਾਵਾਂ—ਸੰਸਾਰ ਵਿਚ ਅਸੀਂ ਪਹਿਲੇ ਵੇਖਦੇ ਹਾਂ, ਫਿਰ ਬੋਲਦੇ ਹਾਂ। ਪਰ ਨਿਰੰਕਾਰ ਦੇ ਵਾਸਤੇ ਤਾਂ ਪਹਿਲਾਂ ਬੋਲਣਾ ਹੀ ਪਵੇਗਾ। ਇਸ ਤਰ੍ਹਾਂ ਬੋਲਣਾ ਪਵੇਗਾ ਜਿਵੇਂ ਕਬੀਰ ਕਹਿੰਦੇ ਹਨ, "ਕੇਸੋ ਕੇਸੋ ਕੂਕੀਐ", ਕੇਸੋ, ਇਹ ਭੀ ਇਕ ਪਰਮਾਤਮਾ ਦਾ ਨਾਮ ਹੈ:

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥**
**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥**

*(ਸਲੋਕ ਕਬੀਰ ਜੀ, ਪੰਨਾ 1376)*

ਕਬੀਰ ਕਹਿੰਦੇ ਹਨ ਕਿ ਮੈਂ ਤਾਂ ਦਿਨ ਰਾਤ ਬੋਲੀ ਜਾਣੈ—ਕੇਸੋ ਕੇਸੋ ਕੇਸੋ। ਮੈਂ ਤਾਂ ਬੋਲੀ ਜਾਣੈ, ਬੋਲੀ ਜਾਣੈ। ਕਿਸੇ ਦਿਨ ਤਾਂ ਖੇਡ ਬਣੇਗੀ। ਜਗਤ ਵਿਚ ਅਸੀਂ ਪਹਿਲੇ ਵੇਖਦੇ ਹਾਂ, ਫਿਰ ਬੋਲਦੇ ਹਾਂ। ਪ੍ਰਭੂ ਨਾਲ ਤਾਂ ਪਹਿਲੇ ਬੋਲਣਾ ਪਵੇਗਾ। ਬੋਲਦਿਆਂ ਬੋਲਦਿਆਂ, ਇਕ ਦਿਨ ਦਿਖਾਈ ਦੇ ਜਾਵੇਗਾ ਕਿ ਪ੍ਰਭੂ ਸਾਹਮਣੇ ਖੜੈ, ਬਿਲਕੁਲ ਨਿਕਟ ਖੜੈ। ਮੈਂ ਅਰਜ਼ ਕਰਾਂ, ਜਿਵੇਂ ਹੀ ਬੋਲਣ ਦਾ ਫੁਰਨਾ ਪੈਦਾ ਹੁੰਦੈ, ਪਵਨ ਨਾਦੀ ਨਾਲ ਟਕਰਾਉਂਦੀ ਹੈ ਤਾਂ ਉਥੋਂ ਜੋ ਧੁਨ ਉਠਦੀ ਹੈ, ਉਸ ਨੂੰ ਕਹਿੰਦੇ ਹਨ—ਪਰਾ। ਉਹ ਧੁਨ ਉਠ ਕੇ ਜਦ ਹਿਰਦੇ ਤਕ ਪਹੁੰਚਦੀ ਹੈ ਤਾਂ ਉਸ ਨੂੰ ਕਹਿੰਦੇ ਹਨ—ਪਸੰਤੀ। ਇਥੇ ਉਸਨੂੰ ਸ਼ਬਦ ਮਿਲਦੇ ਹਨ, ਅਲਫ਼ਾਜ਼ ਮਿਲਦੇ ਹਨ। ਹਿਰਦੇ ਤੋਂ ਉਠ ਕੇ ਉਹ ਬੋਲ, ਉਹ ਵਾਕ ਜਦ ਕੰਠ ਤੱਕ ਪਹੁੰਚਦਾ ਹੈ ਤਾਂ ਇਸ ਨੂੰ ਮਧਮਾ ਕਹਿੰਦੇ ਹਨ। ਵਾਕ ਪੂਰਾ ਬਣ ਜਾਂਦਾ ਹੈ। ਜੋ ਕਹਿਣਾ ਹੈ, ਜ਼ਬਾਨ ਇਸ ਨੂੰ ਬਿਆਨ ਕਰ ਦਿੰਦੀ ਹੈ ਤਾਂ ਇਸ ਨੂੰ 'ਬੈਖਰੀ' ਕਹਿੰਦੇ ਹਨ। ਪਰਾ, ਪਸੰਤੀ, ਮਧਮਾ, ਬੈਖਰੀ, ਇਨ੍ਹਾਂ ਨੂੰ ਚਾਰ ਬਾਣੀਆਂ ਕਹਿੰਦੇ ਹਨ। ਚਾਰੇ ਖਾਣੀ, ਚਾਰੇ ਬਾਣੀ। ਖਾਣੀਆਂ ਭੀ ਚਾਰ ਹਨ—ਅੰਡਜ, ਸੇਤਜ, ਉਤਭੁਜ, ਜੇਰਜ। ਸਭ ਤੋਂ ਵੱਡੀ ਖਾਣੀ ਅੰਡੇ ਹੀ ਹਨ, ਦੂਜੀ ਖਾਣੀ ਜੇਰ ਹੈ, ਪੇਟ ਤੋਂ ਪੈਦਾ ਹੋਣਾ। ਸੇਤਜ—ਪਸੀਨੇ ਤੋਂ ਚਿੱਚੜ ਜੂੰਆਂ ਪੈਦਾ

ਹੁੰਦੇ ਹਨ। ਉਤਭੁਜ—ਇਹ ਬਨਸਪਤੀ ਜ਼ਮੀਨ ਤੋਂ ਪੈਦਾ ਹੁੰਦੀ ਹੈ। ਇਹ ਚਾਰ ਖਾਣੀਆਂ ਮੰਨੀਆਂ ਗਈਆਂ ਹਨ। ਇਵੇਂ ਹੀ ਬਾਣੀਆਂ ਭੀ ਚਾਰ ਮੰਨੀਆਂ ਗਈਆਂ ਹਨ—ਪਰਾ, ਪਸੰਤੀ, ਮਧਮਾ ਤੇ ਬੈਖਰੀ। ਪਰਾ ਹੀ ਪਸੰਤੀ ਬਣਦੀ ਹੈ, ਪਸੰਤੀ ਹੀ ਮਧਮਾ ਬਣਦੀ ਹੈ, ਮਧਮਾ ਹੀ ਬੈਖਰੀ ਬਣਦੀ ਹੈ। ਜਦ ਕੋਈ ਮਨੁੱਖ ਕਹਿ ਦਿੰਦੈ ਕਿ ਮਿੱਤਰਾ, ਐਹ ਗੱਲ ਮੇਰੇ ਅੰਦਰ ਨਹੀਂ ਸੀ, ਮੇਰੇ ਮੂੰਹੋਂ ਐਵੇਂ ਨਿਕਲ ਗਈ ਹੈ। ਗੁਰਬਾਣੀ ਨਹੀਂ ਮੰਨਦੀ ਇਸ ਨੂੰ:

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**

*(ਵਾਰ ਆਸਾ, ਮਹਲਾ ੨, ਪੰਨਾ 474)*

ਬੋਲ ਅੰਦਰ ਸੀ ਤਾਂ ਜ਼ਬਾਨ ਨੇ ਬਿਆਨ ਕਰ ਦਿੱਤਾ ਹੈ। ਇਹ ਗੱਲ ਵੱਖ਼ਰੀ ਹੈ ਕਿ ਹੁਣ ਪਸਚਾਤਾਪ ਕਰੇ ਕਿ ਮੈਨੂੰ ਨਹੀਂ ਕਹਿਣਾ ਚਾਹੀਦਾ ਸੀ। ਮੈਂ ਪੂਰਾ ਸੁਚੇਤ ਹੋ ਕੇ ਨਹੀਂ ਬੋਲਿਆ, ਅੱਕ ਗਿਆ ਸਾਂ। ਨਿਕਲਿਆ ਤਾਂ ਵਾਕ ਅੰਦਰੋਂ ਹੀ ਹੈ। ਬਾਹਰੋਂ ਕੋਈ ਵਾਕ ਅੰਦਰ ਨਹੀਂ ਆਉਂਦਾ, ਅੰਦਰੋਂ ਹੀ ਬਾਹਰ ਪ੍ਰਗਟ ਹੁੰਦੈ। ਪਰਾ, ਪਸੰਤੀ, ਮਧਮਾ, ਬੈਖਰੀ। ਪਵਨ ਟਕਰਾਈ ਨਾਦੀ ਨਾਲ, ਧੁਨ ਪੈਦਾ ਹੋਈ। ਪਰਾ ਪਹੁੰਚੀ ਹਿਰਦੇ ਤਕ ਤਾਂ ਅਲਫ਼ਾਜ਼ ਮਿਲ ਗਏ, ਇਹ ਬਣ ਗਈ ਪਸੰਤੀ। ਪੂਰੇ ਦਾ ਪੂਰਾ ਵਾਕ ਬਣ ਗਿਐ ਜੋ ਕਹਿਣੈ। ਅੰਦਰ ਕੰਮ ਬੜੀ ਤੇਜ਼ੀ ਨਾਲ ਹੁੰਦਾ ਹੈ, ਕੰਠ ਤਕ ਪਹੁੰਚਿਆ ਤਾਂ ਇਸ ਨੂੰ ਕਹਿੰਦੇ ਹਨ ਮਧਮਾ। ਜ਼ਬਾਨ ਨੇ ਬਿਆਨ ਕਰ ਦਿੱਤਾ ਤਾਂ ਇਸ ਨੂੰ ਕਹਿੰਦੇ ਹਨ ਬੈਖਰੀ। ਧੁਨ ਬਾਹਰ ਆ ਗਈ ਜ਼ਬਾਨ ਦੇ ਰਾਹੀਂ। ਜੋ ਨਾਦੀ ਤੋਂ ਉਠੀ ਸੀ, ਹਿਰਦੇ ਤੋਂ ਕੰਠ ਵਿਚ ਪਹੁੰਚ ਕੇ ਰਸਨਾ ਦੇ ਰਾਹੀਂ ਬਾਹਰ ਪ੍ਰਗਟ ਹੋਈ। ਹੁਣ ਇਸੇ ਹੀ ਧੁਨ ਨੂੰ ਵਾਪਸ ਲੈ ਜਾਣਾ ਹੈ, ਕਿਥੇ ? ਧੁਨੀ ਤਕ ਲੈ ਜਾਣਾ ਹੈ, ਜਿਥੋਂ ਧੁਨ ਉਠੀ ਹੈ। ਇਸ ਧੁਨ ਨੂੰ ਧੁਨੀ ਤਕ ਲੈ ਜਾਣਾ ਹੈ। ਇਸ ਨੂੰ ਕਬੀਰ ਕਹਿੰਦੇ ਹਨ:

**ਉਲਟੀ ਗੰਗਾ ਜਮੁਨ ਮਿਲਾਵਉ ॥** *(ਗਉੜੀ ਕਬੀਰ ਜੀ, ਪੰਨਾ 327)*

ਇਹ ਗੰਗਾ ਜਿਥੋਂ ਜਨਮੀ ਹੈ, ਪੈਦਾ ਹੋਈ ਹੈ। ਗੰਗੋਤਰੀ, ਜਿੱਥੋਂ ਜਨਮੀ ਹੈ, ਗੰਗਾ ਜਿੱਥੋਂ ਜਨਮੀ ਹੈ, ਮੈਂ ਇਸ ਨੂੰ ਹੁਣ ਉਲਟਾ ਕੇ ਗੰਗੋਤਰੀ ਤਕ ਹੀ ਲੈ ਜਾਣਾ ਹੈ। ਮੈਨੂੰ ਉਮੀਦ ਹੈ ਕਿ ਇਹ ਗੱਲ ਆਪ ਸੁਭ ਦੀ ਪਕੜ ਵਿਚ ਆ ਗਈ ਹੈ। ਪਰ ਕਿਤਨਾ ਔਖਾ ਕੰਮ ਹੈ ਕਿ ਦਰਿਆ ਜਿਥੋਂ ਨਿਕਲਿਐ, ਵਾਪਸ ਉਥੇ ਹੀ ਲੈ ਜਾਉ, ਹੈ ਨਾ ਕਠਨ ਤੇ ਔਖਾ ਕੰਮ ? ਅੱਜ ਤਕ ਤਾਂ ਇਸ ਤਰ੍ਹਾਂ ਨਹੀਂ ਹੋਇਆ ਜ਼ਮੀਨ ਦੇ ਉੱਤੇ। ਕਿਸੇ ਦਰਿਆ ਨੂੰ ਵਾਪਸ ਉਸ ਟਿਕਾਣੇ ਨਹੀਂ ਪੁਚਾਇਆ ਗਿਆ ਜਿਥੋਂ ਨਿਕਲਿਆ ਹੈ, ਬੜਾ ਕਠਨ ਹੈ। ਬਹੁਤ ਚੜ੍ਹਾਈ ਤੋਂ ਦਰਿਆ ਨਿਕਲਦੇ ਹਨ, ਪਹਾੜਾਂ ਦੇ ਉੱਤੋਂ, ਫਿਰ ਮੈਦਾਨੀ ਇਲਾਕੇ ਵਿਚ ਆਉਂਦੇ ਹਨ। ਕਬੀਰ ਕਹਿੰਦੇ ਹਨ ਕਿ ਆਪਾਂ ਇਹੀ ਕਰ ਰਹੇ

ਹਾਂ, "ਉਲਟੀ ਗੰਗਾ ਜਮੁਨ ਮਿਲਾਵਉ" ਗੰਗਾ ਨੂੰ ਉਲਟਾ ਕੇ ਜਿਥੋਂ ਜਨਮੀ ਹੈ, ਉਥੇ ਮਿਲਾਣਾ ਹੈ, ਉਥੇ ਲੈ ਜਾਣਾ ਹੈ। ਧੁਨ ਕਿਥੋਂ ਉਠੀ ਹੈ ? ਧੁਨੀ ਤੋਂ, ਨਾਦੀ ਤੋਂ ਤੇ ਧਰਮ ਦੀ ਸਾਧਨਾ ਕਹਿੰਦੀ ਹੈ ਕਿ ਹੁਣ ਇਹ ਜ਼ਬਾਨ ਦੇ ਰਾਹੀਂ ਜੋ ਧੁਨ ਪ੍ਰਗਟ ਹੋਈ ਹੈ, ਵਾਹਿਗੁਰੂ, ਇਸ ਨੂੰ ਵਾਪਸ ਲੈ ਜਾ ਧੁਨੀ ਤਕ। ਇਸੇ ਨੂੰ ਕਿਹਾ ਹੈ:

ਆਖਣਿ ਅਉਖਾ ਸਾਚਾ ਨਾਉ ॥ *(ਆਸਾ ਮ: ੧, ਪੰਨਾ 9)*

ਬੜਾ ਔਖਾ ਹੈ! ਬੜਾ ਔਖਾ!! ਉਂਜ 'ਵਾਹਿਗੁਰੂ ਵਾਹਿਗੁਰੂ' ਆਖਣਾ ਕੀ ਔਖਾ ਹੈ। ਸੌ ਦਫ਼ਾ ਕਹਿ ਲਵੋ, ਪੰਜ ਸੌ ਦਫ਼ਾ ਕਹਿ ਲਵੋ। ਹੁਣ ਇਕ ਦਫ਼ਾ ਇਹ ਰਸਨਾ ਵਾਹਿਗੁਰੂ ਆਖੇ, ਇਸ ਨੂੰ ਪਲਟਾ ਕੇ ਉਥੇ ਲੈ ਜਾਈਏ ਜਿਥੋਂ ਉਤਪੰਨ ਹੋਇਐ। ਜਿਥੋਂ ਧੁਨ ਉਠੀ ਹੈ, ਧੁਨ ਨੂੰ ਧੁਨੀ ਤਕ ਲੈ ਜਾਈਏ। ਧੁਨ ਉਠੀ ਹੈ ਨਾਦੀ ਤੋਂ, ਧੁਨੀ ਤੋਂ। ਪਰਾ ਆਈ ਹਿਰਦੇ ਤਕ ਤਾਂ ਪਸੰਤੀ, ਫਿਰ ਪਹੁੰਚੀ ਕੰਠ ਤਕ ਤਾਂ ਮਧਮਾ, ਫਿਰ ਜ਼ਬਾਨ ਨੇ ਬਿਆਨ ਕਰ ਦਿੱਤੀ ਤਾਂ ਬੈਖਰੀ। ਹੁਣ ਬੈਖਰੀ ਨੂੰ ਮਧਮਾ ਬਣਾਉਣੈ, ਮਧਮਾ ਨੂੰ ਪਸੰਤੀ ਬਣਾਉਣੈ ਅਤੇ ਪਸੰਤੀ ਨੂੰ ਫਿਰ ਪਰਾ ਬਣਾਉਣੈ, "ਉਲਟੀ ਗੰਗਾ ਜਮੁਨ ਮਿਲਾਵਉ", ਇਹ ਕਿਸ ਤਰ੍ਹਾਂ ਹੋਵੇਗਾ ? ਅੰਮ੍ਰਿਤ ਵੇਲੇ ਕਦੀ ਧਿਆਨ-ਸਾਧਨਾ ਕਰੋਗੇ ਤਾਂ ਪਤਾ ਚਲੇਗਾ। ਇਸੇ ਨੂੰ ਹੀ ਗੁਰੂ ਨਾਨਕ ਨੇ ਕਿਹੈ, "ਆਖਣਿ ਅਉਖਾ ਸਾਚਾ ਨਾਉ"। ਕਠਨ ਹੈ, ਔਖਾ ਹੈ। ਸਾਰਾ ਦਿਨ 'ਰਾਮ ਰਾਮ' ਕਰੀ ਜਾ ਰਿਹਾ ਹੈਂ, ਹੁਣ ਰਾਮ ਦੀ ਧੁਨ ਜਿਥੋਂ ਉਠੀ ਹੈ, ਉਥੇ ਵਾਪਸ ਲੈ ਜਾ। ਵਾਪਸ ਲੈ ਜਾਣ ਨਾਲ ਹੀ ਅੰਦਰ ਕ੍ਰਾਂਤੀ ਹੋਵੇਗੀ, ਉਂਜ ਨਹੀਂ। ਸਾਰਾ ਦਿਨ ਕਿਸੇ ਨੇ ਰੋਟੀ ਕਮਾਈ ਹੈ, ਫਿਰ ਘਰ ਵਿਚ ਆ ਕੇ ਰੋਟੀ ਬਣਾਈ ਹੈ। ਧਨ ਕਮਾਇਐ, ਉਸ ਦਾ ਅੰਨ ਪਾਣੀ ਲੈ ਕੇ ਘਰ ਭੋਜਨ ਬਣਾਇਐ। ਰੋਟੀ ਕਮਾਂਦਿਆਂ ਭੀ ਮਨੁੱਖ ਥੱਕਦੈ, ਰੋਟੀ ਪਕਾਂਦਿਆਂ ਭੀ ਮਨੁੱਖ ਥੱਕਦੈ, ਪਰ ਅੱਜ ਤਕ ਕਿਸੇ ਨੇ ਭੀ ਨਹੀਂ ਆਖਿਆ ਕਿ ਮੈਂ ਖਾਂਦਿਆਂ ਥੱਕ ਗਿਆ ਹਾਂ। ਪਕਾਂਦਿਆਂ ਥੱਕ ਸਕਦਾ ਹੈ, ਕਮਾਂਦਿਆਂ ਥੱਕ ਸਕਦਾ ਹੈ। ਯਕੀਨ ਜਾਣੋ, ਇਕ ਦਫ਼ਾ ਦਾ ਵਾਹਿਗੁਰੂ ਆਖਣਾ, ਜਨਮਾਂ-ਜਨਮਾਂਤਰਾਂ ਦਾ ਥਕੇਵਾਂ ਲਾਹ ਦਿੰਦਾ ਹੈ ਅਤੇ ਜਨਮਾਂ-ਜਨਮਾਂਤਰਾਂ ਦੇ ਪਾਪ ਧੋ ਦਿੰਦਾ ਹੈ, ਦੁਖ ਮਿਟਾ ਦਿੰਦਾ ਹੈ। ਪਰ ਇਕ ਦਫ਼ਾ ਵਾਹਿਗੁਰੂ ਆਖਣ ਵਾਸਤੇ ਕਈ ਵੇਰ ਕਰੋੜਾਂ ਦਫ਼ਾ ਆਖਣਾ ਪੈਂਦਾ ਹੈ, ਸਾਧਨਾ ਕਰਨੀ ਪੈਂਦੀ ਹੈ। ਉਸ ਤੋਂ ਬੰਦਾ ਥੱਕ ਜਾਂਦਾ ਹੈ, ਉਸੇ ਤੋਂ ਥੱਕਦੈ। ਪਰ ਜਨਮਾਂ-ਜਨਮਾਂਤਰਾਂ ਦਾ ਥਕੇਵਾਂ ਲਹਿ ਜਾਂਦਾ ਹੈ ਇਕ ਦਫ਼ਾ ਵਾਹਿਗੁਰੂ ਆਖਣ ਨਾਲ। ਜ਼ਬਾਨ ਜੋ ਹੁਣ ਵਾਹਿਗੁਰੂ ਕਹਿ ਰਹੀ ਹੈ, ਇਹ ਧੁਨ ਉਠੀ ਤਾਂ ਨਾਦੀ ਤੋਂ ਹੈ—ਪਰਾ। ਇਸ ਨੂੰ ਵਾਪਸ ਲੈ ਜਾਣਾ ਹੈ, ਪਰ ਕਿਵੇਂ ਲੈ ਜਾਈਏ ? ਜ਼ਬਾਨ

ਦੇ ਰਾਹੀਂ। ਪਰ ਧੁਨ ਤਾਂ ਬਾਹਰ ਪ੍ਰਗਟ ਹੋ ਚੁੱਕੀ ਹੈ, ਜ਼ਬਾਨ ਵਾਪਸ ਨਹੀਂ ਲੈ ਜਾ ਸਕਦੀ। ਹੁਣ ਇਸ ਨੂੰ ਕੰਨਾਂ ਦੇ ਰਾਹੀਂ ਵਾਪਸ ਲੈ ਜਾਣਾ ਹੈ। ਇਸ ਵਾਸਤੇ ਮੈਂ ਅਕਸਰ ਅਰਜ਼ ਕਰਦਾ ਹੁੰਦਾ ਹਾਂ ਕਿ ਕੋਈ ਅੰਨ੍ਹਾ ਮਨੁੱਖ ਸਾਇੰਟਿਸਟ ਨਹੀਂ ਹੋ ਸਕਦਾ, ਵਿਗਿਆਨਕ ਨਹੀਂ ਹੋ ਸਕਦਾ। ਪਦਾਰਥ ਦੇਖ ਹੀ ਨਹੀਂ ਸਕਦਾ ਤਾਂ ਚੀਰ-ਫਾੜ ਕੀ ਕਰੇਗਾ! ਕੀ ਵੇਖੇਗਾ ? ਕੋਈ ਬਹਿਰਾ, ਗੂੰਗਾ ਮਨੁੱਖ ਸੰਤ ਨਹੀਂ ਹੋ ਸਕਦਾ। ਨਾ ਧੁਨ ਦਾ ਅਲਾਪ ਕਰ ਸਕਦੈ, ਨਾ ਸੁਣ ਸਕਦੈ ਤਾਂ ਸੰਤ ਕਿਥੋਂ ਬਣੇ ? ਭਗਤ ਕਿਥੋਂ ਬਣੇ ? ਜ਼ਬਾਨ ਦੇ ਰਾਹੀਂ ਪ੍ਰਗਟ ਹੋਈ ਹੈ, ਹੁਣ ਕੰਨਾਂ ਦੇ ਰਾਹੀਂ ਵਾਪਸ ਲੈ ਜਾਣਾ ਹੈ। ਇਸ ਵਾਸਤੇ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਕਹਿੰਦੇ ਹਨ :

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥ *(ਸੋਰਠਿ ਮ: ੯, ਪੰਨਾ 631)*

ਕਿਵੇਂ ਪ੍ਰੀਤਿ ਕਰੀਏ ? ਸੋ ਮਹਾਰਾਜ ਕਹਿੰਦੇ ਹਨ :

ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥

*(ਸੋਰਠਿ ਮ: ੯, ਪੰਨਾ 631)*

ਜ਼ਬਾਨ ਨਾਲ ਗਾਈ ਜਾਉ 'ਵਾਹਿਗੁਰੂ ਵਾਹਿਗੁਰੂ', ਕੰਨਾਂ ਨਾਲ ਸੁਣੀ ਜਾਉ, "ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ"। ਗਾਇਆ ਹੋਇਆ ਹਵਾ ਵਿਚ ਨਾ ਉੱਡ ਜਾਏ, ਵਾਹਿਗੁਰੂ ਆਖਿਆ ਹੋਇਆ ਸਿਰਫ਼ ਖ਼ਿਜ਼ਾਂ ਵਿਚ ਨਹੀਂ, ਇਹ ਤੇਰੇ ਅੰਦਰ ਵੀ ਜਾਣਾ ਚਾਹੀਦਾ ਹੈ, ਔਰ ਇਹ ਬਿਨਾਂ ਕੰਨਾਂ ਤੋਂ ਅੰਦਰ ਨਹੀਂ ਜਾ ਸਕੇਗਾ। ਸ਼ਬਦ ਤਾਂ ਕੰਨਾਂ ਦੇ ਰਾਹੀਂ ਹੀ ਅੰਦਰ ਜਾਏਗਾ। ਭਜਨ ਕੰਨਾਂ ਦੇ ਰਾਹੀਂ ਹੀ ਅੰਦਰ ਜਾਏਗਾ। ਭੋਜਨ ਮੂੰਹ ਦੇ ਰਾਹੀਂ ਹੀ ਅੰਦਰ ਜਾਏਗਾ ਅਤੇ ਅੰਦਰ ਜਾ ਕੇ ਆਖ਼ਰੀ ਹਿੱਸਾ ਖ਼ੂਨ ਬਣੇਗਾ। ਇਸੇ ਤਰ੍ਹਾਂ ਭਜਨ ਵੀ ਅੰਦਰ ਜਾਏਗਾ। ਤੁਸੀਂ ਦੇਖੋਗੇ ਕਿ ਵਾਕਿਆ ਹੀ ਭਜਨ ਅੰਦਰ ਚਲਾ ਗਿਐ। ਭਜਨ ਸਿਰਫ਼ ਛਕਣਾ ਹੈ ਕੰਨਾਂ ਦੇ ਰਾਹੀਂ :

ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥

*(ਮੁੰਦਾਵਣੀ ਮਹਲਾ ੫, ਪੰਨਾ 1429)*

ਕੋਈ ਖਾਵੇ ਤੇ ਹਜ਼ਮ ਕਰੇ—ਭੁੰਚਾਵੇ, ਉਸ ਦਾ ਅਧਾਰ ਹੋ ਜਾਏਗਾ। ਉਹ ਜੋ ਜਪਿਆ ਹੋਇਆ ਨਾਮ ਕੰਨਾਂ ਦੇ ਰਾਹੀਂ ਅੰਦਰ ਗਿਆ, ਉਹੀ ਮਹਾ ਰਸ ਬਣੇਗਾ, ਮਹਾ ਆਨੰਦ, ਮਹਾ ਪ੍ਰਕਾਸ਼, ਮਹਾ ਸ਼ਕਤੀ, ਉਹੀ ਸਮਾਧੀਲੀਨ ਕਰ ਦੇਵੇਗਾ। ਜਿਵੇਂ ਧੁਨ, ਨਾਦੀ ਤੋਂ ਉਠੀ ਤਾਂ ਪਰਾ ਹੈ। ਹਿਰਦੇ ਤਕ ਪਹੁੰਚੀ ਤਾਂ ਪਸੰਤੀ ਹੈ। ਕੰਠ ਤਕ ਆਈ ਤਾਂ ਮਧਮਾ ਹੈ। ਜ਼ਬਾਨ ਨੇ ਬਿਆਨ ਕਰ ਦਿੱਤੀ ਤਾਂ ਬੈਖਰੀ ਹੈ। ਵਾਪਸ ਭੀ ਉਨ੍ਹਾਂ ਹੀ ਪੜਾਵਾਂ ਤੋਂ ਜਾਏਗੀ, ਪ੍ਰੰਤੂ ਦੁਆਰ ਅਲੱਗ ਹੈ, ਔਰ ਉਹ ਦੁਆਰ ਕੰਨ ਹਨ। ਧੁਨ ਬਾਹਰ ਪ੍ਰਗਟ ਹੋਈ ਸੀ ਰਸਨਾ

ਦੇ ਰਾਹੀਂ, ਇਹ ਧੁਨ ਅੰਦਰ ਜਾਏਗੀ ਕੰਨਾਂ ਦੇ ਰਾਹੀਂ। ਸਾਰੀ ਜ਼ਿੰਦਗੀ ਦਾ ਭੀ 'ਵਾਹਿਗੁਰੂ ਵਾਹਿਗੁਰੂ' ਆਖਿਆ ਬੇਅਰਥ ਜਾ ਸਕਦਾ ਹੈ ਜੇਕਰ ਸੁਣਿਆ ਨਹੀਂ, ਪਰ ਇਕ ਸੈਕਿੰਡ ਦਾ ਵਾਹਿਗੁਰੂ ਆਖਿਆ ਭੀ ਜਨਮਾਂ-ਜਨਮਾਂਤਰਾਂ ਦੇ ਦੁੱਖ ਮਿਟਾ ਦੇਵੇਗਾ, ਜੇਕਰ ਸੁਣਿਆ ਹੈ। ਇਤਨੀ ਮਹਿਮਾ ਹੈ:

**ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥**

*(ਆਸਾ ਮ: ੧, ਪੰਨਾ 358)*

ਲਖ ਮਣ ਲੱਕੜਾਂ ਜਿਵੇਂ ਇਕ ਚੰਗਿਆੜੀ ਨਾਲ ਭਸਮ ਹੋ ਜਾਂਦੀਆਂ ਹਨ, ਇਵੇਂ ਹੀ ਇੱਕੋ ਦਫ਼ਾ ਵਾਹਿਗੁਰੂ ਆਖਦਿਆਂ ਕਰੋੜਾਂ ਜਨਮਾਂ ਦੇ ਪਾਪ, ਦੁਖ, ਸੰਤਾਪ ਮਿਟ ਜਾਂਦੇ ਹਨ:

**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥੯॥** *(ਜਪੁ ਜੀ, ਪੰਨਾ 3)*

ਜ਼ਬਾਨ ਜੋ 'ਵਾਹਿਗੁਰੂ ਵਾਹਿਗੁਰੂ' ਕਹਿ ਰਹੀ ਹੈ, ਇਹ ਪਹਿਲੇ ਮਧਮਾ ਸੀ, ਕੰਠ ਵਿਚ ਸੀ। ਇਹ ਇਸ ਤੋਂ ਪਹਿਲੇ ਪਸੰਤੀ ਸੀ, ਹਿਰਦੇ ਵਿਚ ਸੀ। ਇਹ ਇਸ ਤੋਂ ਪਹਿਲੇ ਨਾਦੀ ਵਿਚ ਸੀ। ਪਰਾ, ਪਸੰਤੀ, ਮਧਮਾ, ਬੈਖਰੀ। ਬੈਖਰੀ ਨੂੰ ਮਧਮਾ ਬਣਾਣੈ, ਮਧਮਾ ਨੂੰ ਪਸੰਤੀ ਬਣਾਣੈ, ਪਸੰਤੀ ਨੂੰ ਫਿਰ ਪਰਾ ਬਣਾਣੈ। ਹੁਣ ਜੇਕਰ ਇਸ ਨੇ ਫਿਰ ਅੰਦਰ ਜਾਣੈ ਤਾਂ ਕੰਨਾਂ ਦੇ ਰਾਹੀਂ ਹੀ ਜਾਏਗੀ, ਔਰ ਤਾਂ ਹੀ ਜਾ ਸਕੇਗੀ ਜੇ ਧਿਆਨ ਦੀ ਇਕਾਗਰਤਾ ਹੈ, ਮਨ ਦਾ ਠਹਿਰਾਉ ਹੈ, ਮਨ ਸੁਣ ਰਿਹੈ, ਵਰਨਾ ਨਹੀਂ ਜਾਏਗੀ। ਇਹ ਬਹੁਤ ਔਖਾ ਕੰਮ ਹੈ। ਮੈਂ ਤੁਹਾਨੂੰ ਨਿਰਾਸ਼ ਨਾ ਕਰਾਂ, ਬੜੇ ਬੜੇ ਜੋਗੀ ਹਾਰ ਜਾਂਦੇ ਹਨ। ਬੜੇ ਬੜੇ ਤਪੀਸ਼ਵਰ ਹਾਰ ਜਾਂਦੇ ਹਨ। ਧੰਨ ਗੁਰੂ ਤੇਗ਼ ਬਹਾਦਰ ਮਹਾਰਾਜ ਭੀ ਇਹੀ ਕਹਿੰਦੇ ਹਨ ਔਰ ਆਮ ਮਨੁੱਖਾਂ ਦੀ ਹਾਲਤ ਨੂੰ ਇੰਜ ਬਿਆਨ ਕਰਦੇ ਹਨ:

**ਮਾਈ ਮਨੁ ਮੇਰੋ ਬਸਿ ਨਾਹਿ॥**
**ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥**

*(ਸੋਰਠਿ ਮ: ੯, ਪੰਨਾ 632)*

ਵਾਹਿਗੁਰੂ ਦੀ ਧੁਨ ਅਲਾਪਦੇ ਹਾਂ ਤਾਂ ਕਿ ਮਨ ਸੁਣੇ, ਪਰ ਮਨ ਤਾਂ ਵਿਸ਼ਿਆਂ ਬਾਰੇ ਹੀ ਸੋਚੀ ਜਾ ਰਿਹਾ ਹੈ। ਵਾਸ਼ਨਾ ਇਸ ਨੂੰ ਭਜਾਈ ਫਿਰਦੀ ਹੈ, ਕਦੇ ਕਿਧਰੇ ਕਦੇ ਕਿਧਰੇ। ਮਨ ਤਾਂ ਸਮੇਂ ਵਿਚ ਦੌੜਦੈ, ਵਕਤ ਵਿਚ ਦੌੜਦੈ। ਖ਼ੈਰ, ਅਸਲ ਮਸਲੇ ਤੋਂ ਮੈਂ ਬਾਹਰ ਨਾ ਜਾਵਾਂ, ਜਲਦੀ ਹੀ ਬਿਆਨ ਕਰ ਦੇਵਾਂ। 'ਵਾਹਿਗੁਰੂ ਵਾਹਿਗੁਰੂ' ਜ਼ਬਾਨ ਉਚਾਰਨ ਕਰ ਰਹੀ ਹੈ ਅਤੇ ਮਨ ਸੁਣ ਰਿਹਾ ਹੈ ਕੰਨਾਂ ਦੇ ਰਾਹੀਂ। ਇਹ ਧੁਨ ਪਹਿਲਾਂ ਕੰਠ ਤਕ ਆਏਗੀ ਤਾਂ ਮਧਮਾ, ਜੈਸੇ ਵਾਹਿਗੁਰੂ ਮਧਮਾ ਬਣਿਐ, ਐਸੇ ਮਨੁੱਖ ਨੂੰ ਵਾਹਿਗੁਰੂ ਆਖਣ ਦਾ ਰਸ

ਆਵੇਗਾ। ਅਜਿਹੇ ਮਨੁੱਖ ਨੂੰ ਕਹਿੰਦੇ ਹਨ ਕਿ ਵਾਹਿਗੁਰੂ ਇਸ ਦੀ ਰਸਨਾ ਦੇ ਉੱਤੇ ਵੱਸ ਗਿਆ ਹੈ, ਇਸ ਦੀ ਜ਼ਬਾਨ 'ਤੇ ਵੱਸ ਗਿਆ ਹੈ। ਅਜਿਹੇ ਮਨੁੱਖ ਨੂੰ ਕਹਿੰਦੇ ਹਨ ਕਿ ਇਸ ਦੇ ਕੋਲ ਵਾਕ-ਸਿੱਧੀ ਹੈ, ਇਹ ਜੋ ਕੁਝ ਵੀ ਬੋਲਦੇ, ਹੋ ਜਾਂਦਾ ਹੈ, ਕਿਉਂਕਿ ਰਸਨਾ 'ਤੇ ਵਾਹਿਗੁਰੂ ਜੋ ਬੈਠਾ ਹੈ :

ਪ੍ਰਭ ਜੀ ਬਸਹਿ ਸਾਧ ਕੀ ਰਸਨਾ॥
ਨਾਨਕ ਜਨ ਕਾ ਦਾਸਨਿ ਦਸਨਾ॥

*(ਗਉੜੀ ਸੁਖਮਨੀ ਮ: ੫, ਪੰਨਾ 263)*

ਜਿਸ ਦੀ ਜ਼ਬਾਨ 'ਤੇ ਵਾਹਿਗੁਰੂ ਬੈਠ ਜਾਂਦਾ ਹੈ, ਉਹ ਫਿਰ ਵਾਹਿਗੁਰੂ ਦੇ ਬੋਲ ਹੁੰਦੇ ਹਨ, ਖ਼ਾਲੀ ਨਹੀਂ ਜਾਂਦੇ, ਇਹ ਭੀ ਮੈਂ ਅਰਜ਼ ਕਰ ਦਿਆਂ। "ਪ੍ਰਭ ਜੀ ਬਸਹਿ ਸਾਧ ਕੀ ਰਸਨਾ" ਤੁਹਾਨੂੰ ਕਿਵੇਂ ਪਤਾ ਚੱਲੇਗਾ ਕਿ ਸਾਡੀ ਜ਼ਬਾਨ 'ਤੇ ਪਰਮਾਤਮਾ ਬੈਠ ਗਿਆ ਹੈ ? ਉਹ ਇਵੇਂ ਕਿ ਤੁਹਾਨੂੰ ਵਾਹਿਗੁਰੂ ਆਖਣ ਦਾ ਰਸ ਆਏਗਾ, ਜਿਵੇਂ ਭੋਜਨ ਦੀ ਬੁਰਕੀ ਮੂੰਹ ਵਿਚ ਪਾਇਆਂ ਸੁਆਦ ਆ ਜਾਂਦਾ ਹੈ। ਖ਼ੂਨ ਅਜੇ ਨਹੀਂ ਬਣਿਆ, ਸਮਾਂ ਲੱਗੇਗਾ; ਚਰਬੀ ਅਜੇ ਨਹੀਂ ਬਣੀ, ਵਕਤ ਲੱਗੇਗਾ। ਇਹ ਖਾਧਾ ਹੋਇਆ ਭੋਜਨ ਸ਼ਕਤੀ, ਮਾਸ ਨਹੀਂ ਬਣਿਆ, ਵਕਤ ਲੱਗੇਗਾ, ਪਰ ਸੁਆਦ ਤਾਂ ਆ ਗਿਐ, ਰਸ ਤਾਂ ਆ ਗਿਐ। ਅਜੇ ਸਮਾਧੀਲੀਨ ਤਾਂ ਨਹੀਂ ਹੋਇਆ। ਅਜੇ ਬ੍ਰਹਮ ਗਿਆਨ ਤਾਂ ਪ੍ਰਗਟ ਨਹੀਂ ਹੋਇਆ, ਪਰ ਵਾਹਿਗੁਰੂ ਆਖਣ ਦਾ ਸੁਆਦ ਆ ਗਿਐ, ਬਾਣੀ ਜਪਣ ਦਾ ਰਸ ਆਉਣ ਲੱਗ ਪਿਐ। ਸਾਧਨਾ ਕਰਨ ਵਾਲਿਆਂ ਦੀ ਦੁਨੀਆਂ ਵਿਚ ਗਿਣਤੀ ਜ਼ਿਆਦਾ ਹੈ ਜਿਨ੍ਹਾਂ ਨੂੰ ਰਸ ਆਉਣ ਲੱਗ ਪਿਆ ਹੈ। ਅੱਗੋਂ ਫਿਰ ਗਿਣਤੀ ਘਟਦੀ ਹੈ, ਚੜ੍ਹਾਈ ਹੈ। ਉਹ ਬਿਖੜੀ ਘਾਟੀ ਹੈ। ਹੈ ਤਾਂ ਇਹ ਭੀ ਬਿਖੜੀ ਘਾਟੀ, ਪਰ ਇਹ ਅਜੇ ਨੀਵਾਣ ਹੈ। ਇਹ ਤਬਕਾ ਹਰ ਸ਼ਹਿਰ ਵਿਚ ਮਿਲਦਾ ਹੈ, ਜਿਨ੍ਹਾਂ ਨੂੰ ਵਾਹਿਗੁਰੂ ਆਖਣ ਦਾ ਰਸ ਆਉਂਦੈ, ਜਿਨ੍ਹਾਂ ਨੂੰ ਬਾਣੀ ਜਪਣ ਦਾ ਰਸ ਆਉਂਦੈ। ਭੋਜਨ ਦੀ ਬੁਰਕੀ ਮੂੰਹ ਵਿਚ ਪੈ ਗਈ ਹੈ, ਸੁਆਦ ਤਾਂ ਆ ਗਿਆ ਹੈ, ਪਰ ਅਜੇ ਖ਼ੂਨ ਨਹੀਂ ਬਣੀ, ਚਰਬੀ ਨਹੀਂ ਬਣੀ, ਮਾਸ ਨਹੀਂ ਬਣੀ, ਸ਼ਕਤੀ ਨਹੀਂ ਬਣੀ। ਉਮੀਦ ਹੈ, ਇਹ ਗੱਲ ਤੁਹਾਡੀ ਸਮਝ ਵਿਚ ਆ ਗਈ ਹੈ। ਰਸ ਆਉਣ ਲੱਗ ਪਿਐ ਜੇਕਰ ਉਹ ਮਧਮਾ ਧੁਨ ਕੰਠ ਤਕ ਚਲੀ ਗਈ ਹੈ। ਧਿਆਨ ਦੀ ਇਕਾਗਰਤਾ ਬਣੀ ਰਹੇ, ਜਪ ਚਲਦਾ ਰਹੇ ਅਤੇ ਧੁਨ ਹਿਰਦੇ ਤਕ ਪਹੁੰਚ ਜਾਏ ਤਾਂ ਪਸੰਤੀ ਹੈ। ਅਜਿਹਾ ਮਨੁੱਖ ਅਨਾਹਦ ਨਾਦ ਸੁਣਨ ਲੱਗ ਪੈਂਦਾ ਹੈ। ਦੇਖੇ ਹਨ ਮੈਂ ਇਸ ਤਰ੍ਹਾਂ ਦੇ ਕੁਝ ਸਜਣ, ਜੋ ਇਨ੍ਹਾਂ ਧੁਨਾਂ ਨੂੰ ਸੁਣਦੇ ਹਨ, ਜੋ ਬ੍ਰਹਿਮੰਡ ਵਿਚ ਵਿਆਪਕ ਹਨ। ਆਹਦ ਚੋਟ ਤੋਂ ਪੈਦਾ ਹੁੰਦਾ ਹੈ। ਜੋ ਚੋਟ ਤੋਂ ਆਵਾਜ਼ ਪੈਦਾ ਹੁੰਦੀ ਹੈ, ਉਸ ਨੂੰ ਕਹਿੰਦੇ ਹਨ

ਆਹਦ ਸ਼ਬਦ। ਅਨਾਹਦ ਜੋ ਸਿੱਧਾ ਪਰਮਾਤਮਾ ਤੋਂ ਹੈ। ਚੋਟ ਤੋਂ ਜੋ ਆਵਾਜ਼ ਪੈਦਾ ਹੁੰਦੀ ਹੈ ਉਸ ਨੂੰ ਕਹਿੰਦੇ ਹਨ ਆਹਦ ਸ਼ਬਦ। ਅਨਾਹਦ ਜੋ ਸਿੱਧਾ ਪਰਮਾਤਮਾ ਤੋਂ ਹੈ, ਚੋਟ ਤੋਂ ਪੈਦਾ ਨਹੀਂ ਹੋਇਆ। ਉਸੇ ਹੀ ਅਨਾਹਦ ਤੋਂ ਇਹ ਸੰਸਾਰ ਪੈਦਾ ਹੋਇਐ:

**ਕੀਤਾ ਪਸਾਉ ਏਕੋ ਕਵਾਉ॥** *(ਜਪੁ ਜੀ, ਪੰਨਾ 3)*

ਉਹ ਜੋ ਏਕੋ ਕਵਾਉ ਹੈ ਅਨਾਹਦ ਹੈ ਤੇ ਉਸ ਕਵਾਉ ਤੋਂ ਇਹ ਸੰਸਾਰ ਪੈਦਾ ਹੋਇਐ। ਕਵਾਉ ਸਾਰੇ ਦਾ ਸਾਰਾ ਸੰਸਾਰ ਵਿਚ ਮੌਜੂਦ ਹੈ। ਉਹ ਅਨਾਹਦ ਨਾਦ ਮੌਜੂਦ ਹੈ। ਜਿਵੇਂ ਮਾਂ-ਬਾਪ ਤੋਂ ਸਰੀਰ ਆਇਐ, ਤਾਂ ਸਰੀਰ ਵਿਚ ਮਾਂ-ਬਾਪ ਦੀ ਅੰਸ਼ ਮੌਜੂਦ ਹੈ। ਸ਼ਬਦ ਤੋਂ ਸੰਸਾਰ ਬਣਿਐ, ਤਾਂ ਸੰਸਾਰ ਵਿਚ ਸ਼ਬਦ ਮੌਜੂਦ ਹੈ। ਉਸ ਨੂੰ ਉਹ ਸੁਣਨ ਲੱਗ ਪੈਂਦੇ ਹਨ। ਜੇਕਰ ਵਾਹਿਗੁਰੂ ਦੀ ਧੁਨ ਪਸੰਤੀ ਬਣ ਗਈ ਹੈ, ਹਿਰਦੇ ਤਕ ਪਹੁੰਚ ਗਈ ਹੈ ਤਾਂ ਉਹ ਅਨਾਹਦ ਨਾਦ ਸੁਣਦੈ। ਉਹ ਅਨਾਹਦ ਨਾਦ ਕਿਸ ਤਰ੍ਹਾਂ ਦਾ ਹੁੰਦੈ? ਅਨਾਹਦ ਨਾਦ—ਜੋ ਸੁਣਨ ਲੱਗ ਪਿਐ, ਸਮਝ ਲਵੋ ਪਰਮਾਤਮਾ ਦੇ ਦਰ ਤਕ ਪਹੁੰਚ ਗਿਐਂ। ਅਜੇ ਘਰ ਤਕ ਤਾਂ ਨਹੀਂ, ਕੇਵਲ ਦਰ ਤਕ ਪਹੁੰਚਿਐ। ਘਰ ਅਤੇ ਦਰ ਦੀ ਮਹਾਰਾਜ ਫਿਰ ਇੰਜ ਵਿਆਖਿਆ ਕਰ ਰਹੇ ਹਨ:

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥**

*(ਜਪੁ ਜੀ, ਪੰਨਾ 6)*

ਹੁਣ ਘਰ ਦੇ ਅੰਦਰ ਪ੍ਰਵੇਸ਼ ਕਰਨ ਵਾਸਤੇ ਪਹਿਲੇ ਦਰ ਦੇ ਅੰਦਰ ਹੀ ਜਾਣਾ ਪਵੇਗਾ, ਦਰਵਾਜ਼ੇ ਦੇ ਉੱਤੇ। ਉਸ ਦੇ ਦਰ ਉੱਤੇ ਬੜੀ ਰੌਣਕ ਹੈ। ਪ੍ਰਾਚੀਨ ਰਾਜੇ ਮਹਾਰਾਜੇ ਸਵੇਰੇ ਸ਼ਾਮ ਆਪਣੇ ਮਹਿਲਾਂ ਦੇ ਦਰ ਉੱਤੇ ਨੌਬਤ ਵਜਾਂਦੇ ਸਨ। ਗੱਲ ਤਾਂ ਭਗਤਾਂ ਤੋਂ ਚੱਲੀ ਹੈ। ਉਨ੍ਹਾਂ ਨੇ ਕਿਹਾ ਕਿ ਪਰਮਾਤਮਾ ਦੇ ਦਰ ਉਪਰ ਨੌਬਤ ਵੱਜਦੀ ਹੈ। ਉਹ ਜੋ ਨੌਬਤ ਵੱਜਦੀ ਹੈ ਅਨਾਹਦ ਨਾਦ ਦੀ, ਉਸੇ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ:

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥**

*(ਜਪੁ ਜੀ, ਪੰਨਾ 6)*

ਪ੍ਰਾਚੀਨ ਕਾਲ ਵਿਚ ਪਤਾ ਨਹੀਂ ਕਿਤਨੇ ਰਾਗ ਰਾਗਨੀਆਂ ਦੀ ਧੁਨ, ਕਿਤਨੇ ਤਰ੍ਹਾਂ ਦੇ ਸਾਜ਼ਾਂ ਦੇ ਦਾਤੇ ਭਗਤ ਲੋਗ ਹੋਏ ਹਨ। ਉਨ੍ਹਾਂ ਨੇ ਕਿਹਾ ਕਿ ਜੋ ਧੁਨਾਂ ਅਸੀਂ ਅੰਦਰ ਸੁਣਦੇ ਪਏ ਹਾਂ, ਉਨ੍ਹਾਂ ਨੂੰ ਬਾਹਰ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਜਿਵੇਂ ਭਗਤ ਨਾਮਦੇਵ ਜੀ ਕਹਿੰਦੇ ਹਨ:

**ਅਣਮੜਿਆ ਮੰਦਲੁ ਬਾਜੈ॥**
**ਬਿਨੁ ਸਾਵਣ ਘਨਹਰੁ ਗਾਜੈ॥**

ਬਾਦਲ ਬਿਨੁ ਬਰਖਾ ਹੋਈ ॥
ਜਉ ਤਤੁ ਬਿਚਾਰੈ ਕੋਈ ॥ *(ਸੋਰਠਿ ਭਗਤ ਨਾਮਦੇਉ ਜੀ, ਪੰਨਾ 657)*

ਚਮੜੇ ਦਾ ਮੜ੍ਹਿਆ ਹੋਇਆ ਤਾਂ ਨਹੀਂ, ਪਰ ਇਕ ਢੋਲ ਮੇਰੇ ਅੰਦਰ ਵੱਜ ਰਿਹਾ ਹੈ। ਸ਼੍ਰੀ ਕ੍ਰਿਸ਼ਨ ਕਿਹਾ ਕਰਦੇ ਸਨ ਕਿ ਸਾਜ਼ ਤਾਂ ਦਿਖਾਈ ਨਹੀਂ ਦੇ ਰਿਹਾ, ਪਰ ਇਕ ਧੁਨ ਮੇਰੇ ਅੰਦਰ ਚੱਲ ਰਹੀ ਹੈ। 'ਕ੍ਰਿਸ਼ਨਾ ਅਵਤਾਰ' ਵਿਚ ਦਸਮ ਗੁਰੂ ਕਲਗੀਧਰ ਮਹਾਰਾਜ ਨੇ ਸਾਰਾ ਖ਼ੁਲਾਸਾ ਕੀਤਾ ਹੈ। ਉਸੇ ਹੀ ਧੁਨ ਨੂੰ ਕ੍ਰਿਸ਼ਨ ਨੇ ਮੁਰਲੀ ਦੇ ਰਾਹੀਂ ਪ੍ਰਗਟ ਕੀਤਾ ਹੈ। ਉਸੇ ਧੁਨ ਨੂੰ ਬੀਨਾ ਦੇ ਰਾਹੀਂ ਸੁਰਸਤੀ ਨੇ ਪ੍ਰਗਟ ਕੀਤਾ ਹੈ। ਉਸੇ ਹੀ ਧੁਨ ਨੂੰ ਭਗਤਾਂ ਨੇ ਢੋਲਕ ਦੇ ਰਾਹੀਂ ਪ੍ਰਗਟ ਕੀਤਾ ਹੈ। ਉਸੇ ਹੀ ਧੁਨ ਨੂੰ ਰਬਾਬ ਦੇ ਰਾਹੀਂ ਸੂਫ਼ੀ ਫ਼ਕੀਰਾਂ ਨੇ ਪ੍ਰਗਟ ਕੀਤੈ। ਉਸੇ ਹੀ ਧੁਨ ਨੂੰ ਸਿਤਾਰ ਦੇ ਰਾਹੀਂ ਸੰਤ-ਜਨਾਂ ਨੇ ਪ੍ਰਗਟ ਕੀਤੈ। ਭਾਵੇਂ ਉਹ ਅਨਾਹਦ ਧੁਨ ਆਪਣੇ ਆਪ ਵਿਚ ਅਗੰਮੀ ਖੇਡ ਹੈ, ਫਿਰ ਵੀ ਉਨ੍ਹਾਂ ਨੇ ਹੌਸਲਾ ਕੀਤਾ, ਬਾਹਰ ਪ੍ਰਗਟ ਕਰਨ ਦਾ:

ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥

ਪਹਿਲੇ ਤਾਂ ਵਾਹਿਗੁਰੂ ਆਖਣ ਦਾ ਸੁਆਦ ਆ ਰਿਹਾ ਸੀ, ਪਰ ਹੁਣ ਅਨਾਹਦ ਨਾਦ ਸੁਣਨ ਲੱਗ ਪਿਆ ਹੈ। ਹੁਣ ਸੰਗੀਤ ਛਿੜ ਪਿਐ, ਰਾਗ ਛਿੜ ਪਿਆ ਹੈ। ਹਿਰਦਾ ਉਸ ਦਾ ਬੜਾ ਆਨੰਦਿਤ ਹੋ ਜਾਂਦਾ ਹੈ। ਜਦ ਭੀ ਮਨੁੱਖ ਬਹੁਤ ਖ਼ੁਸ਼ ਹੋਵੇ, ਗਾਉਣ ਨੂੰ ਜੀਅ ਕਰਦਾ ਹੈ। ਜਦ ਭੀ ਮਨੁੱਖ ਬਹੁਤ ਦੁਖੀ ਹੋਵੇ, ਰੋਵਣ ਨੂੰ ਜੀਅ ਕਰਦਾ ਹੈ। ਇਹ ਤਾਂ ਆਮ ਦੇਖਿਆ ਗਿਐ। ਕਹਿੰਦੇ ਹਨ ਕਿ ਖ਼ੁਸ਼ੀ ਦੇ ਭੀ ਹੰਝੂ ਹੁੰਦੇ ਹਨ। ਨਹੀਂ, ਮੈਂ ਜੋ ਇਸ ਦਾ ਅਧਿਐਨ ਕੀਤੈ, ਸ਼ਾਇਦ ਗ਼ਲਤ ਹੋਵੇ। ਦੁੱਖ ਅਤੇ ਗ਼ਮ ਜਦ ਆਉਂਦੇ ਹਨ ਤਾਂ ਹੰਝੂਆਂ 'ਤੇ ਅਸਵਾਰ ਹੋ ਕੇ ਆਉਂਦੇ ਹਨ, ਪਰ ਜਦ ਇਹ ਜਾਂਦੇ ਹਨ ਤਾਂ ਭੀ ਹੰਝੂਆਂ 'ਤੇ ਅਸਵਾਰ ਹੋ ਕੇ ਹੀ ਜਾਂਦੇ ਹਨ। ਜਿਨ੍ਹਾਂ ਨੂੰ ਅਸੀਂ ਖ਼ੁਸ਼ੀ ਦੇ ਹੰਝੂ ਕਹਿੰਦੇ ਹਾਂ, ਹੁੰਦੇ ਤਾਂ ਉਹ ਹੰਝੂ ਗ਼ਮ ਦੇ ਹੀ ਹਨ, ਦੁੱਖ ਦੇ ਹੀ ਹਨ, ਪਰ ਜਦੋਂ ਦੁੱਖ ਜਾ ਰਹੇ ਹੁੰਦੇ ਹਨ ਤਾਂ ਇਹ ਜਾਂਦੇ ਭੀ ਹੰਝੂਆਂ ਤੋਂ ਹਨ, ਜਿਵੇਂ ਆਉਂਦੇ ਭੀ ਹੰਝੂਆਂ ਤੋਂ ਹਨ। ਜਿਨ੍ਹਾਂ ਨੂੰ ਅਸੀਂ ਖ਼ੁਸ਼ੀ ਦੇ ਹੰਝੂ ਕਹਿੰਦੇ ਹਾਂ, ਖ਼ੁਸ਼ੀ ਦੇ ਨਹੀਂ ਹੁੰਦੇ। ਖ਼ੈਰ, ਮੈਂ ਸੰਖੇਪ ਵਿਚ ਅਰਜ਼ ਕਰਾਂ, ਅਨਾਹਦ ਨਾਦ ਸੁਣਨ ਲੱਗ ਪਿਐ। ਹੁਣ ਤਾਂ ਇਕ ਕਦਮ ਦੀ ਯਾਤਰਾ ਹੀ ਹੋਰ ਰਹਿ ਗਈ ਹੈ। ਇਹ ਧੁਨ ਵਾਪਸ ਜੋ ਮਧਮਾ, ਪਸੰਤੀ ਬਣੀ ਹੈ, ਹੁਣ ਫਿਰ ਪਰਾ ਬਣੇ, ਨਾਦੀ ਨਾਲ ਟਕਰਾਵੇ, ਧੁਨੀ ਨਾਲ ਟਕਰਾਵੇ। ਜਪ ਜਾਗੀ ਰਹੇ ਤੇ ਧਿਆਨ ਦੀ ਇਕਾਗਰਤਾ ਬਣੀ ਰਹੇ, ਧੁਨ ਵਾਹਿਗੁਰੂ ਦੀ, ਰਾਮ ਦੀ, ਅੱਲ੍ਹਾ ਦੀ, ਹਰ ਧੁਨ ਦਾ ਆਪਣਾ ਪ੍ਰਤਾਪ

ਹੈ। ਜਿਵੇਂ ਨਾਦ ਨਾਲ ਟਕਰਾਂਦੀ ਹੈ, ਪਹਿਲੇ ਪਵਨ ਦੇ ਟਕਰਾਂਦਿਆਂ ਨਾਦ ਖੁੱਲ੍ਹੀ ਸੀ, ਹੁਣ ਧੁਨ ਦੇ ਟਕਰਾਂਦਿਆਂ ਨਾਦ ਪੂਰੀ ਖੁੱਲ੍ਹ ਜਾਏਗੀ। ਨਾਦ ਪੂਰੀ ਖੁੱਲ੍ਹਦੀ ਹੈ ਦੋ ਹਾਲਤਾਂ ਵਿਚ; ਇਕ ਜਦ ਆਖ਼ਰੀ ਪ੍ਰਾਣ ਨਿਕਲਦਾ ਹੈ, ਮਰਨ ਲੱਗਿਆਂ, ਮੌਤ ਦੇ ਸਮੇਂ। ਹੱਥ ਸੁੰਨ ਹੋ ਗਏ, ਪਰ ਮਨੁੱਖ ਅਜੇ ਮਰਿਆ ਨਹੀਂ, ਜਿਊਂਦਾ ਹੈ, ਅੱਖਾਂ ਸੁੰਨ ਹੋ ਗਈਆਂ ਹਨ, ਜ਼ਬਾਨ ਬੋਲ ਨਹੀਂ ਸਕਦੀ, ਪੈਰਾਂ ਵਿਚ ਹਰਕਤ ਨਹੀਂ ਰਹੀ, ਹੱਥਾਂ ਵਿਚ ਭੀ ਹਰਕਤ ਨਹੀਂ ਰਹੀ, ਪਰ ਮਨੁੱਖ ਅਜੇ ਮਰਿਆ ਨਹੀਂ, ਪ੍ਰਾਣ ਬਾਕੀ ਹਨ। ਵੱਖ ਵੱਖ ਹਿੱਸਿਆਂ ਵਿੱਚੋਂ ਪਰਾਣ ਨਿਕਲਦੇ ਜਾ ਰਹੇ ਹਨ। ਜਿੱਥੋਂ ਜਿੱਥੋਂ ਨਿਕਲਦੇ ਜਾ ਰਹੇ ਹਨ, ਉਹ ਜਗ੍ਹਾ ਸੁੰਨ ਹੁੰਦੀ ਜਾ ਰਹੀ ਹੈ। ਆਖ਼ਰੀ ਪ੍ਰਾਣ ਨਾਦੀ ਵਿਚ ਹੈ। ਕਾਲ ਦੀ ਚੋਟ, ਸਮੇਂ ਦੀ ਚੋਟ, ਮੌਤ ਦੀ ਚੋਟ, ਨਾਦ ਨੂੰ ਜਦ ਪੂਰਾ ਖੋਲ੍ਹਦੀ ਹੈ ਤਾਂ ਉਹ ਪ੍ਰਾਣ ਨਿਕਲਦੈ ਤੇ ਸਰੀਰ ਦੀ ਜੋ ਹਾਲਤ ਬਣਦੀ ਹੈ, ਉਸ ਬਾਰੇ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ :

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**

*(ਬਾਰਹ ਮਾਹਾ ਮਾਂਝ ਮ: ੫, ਪੰਨਾ 134)*

ਅਚਾਨਕ ਮੁੱਠੀਆਂ ਬੰਦ ਹੁੰਦੀਆਂ ਹਨ। ਤਨ 'ਤੇ ਕੰਬਣੀ ਛਿੜ ਜਾਂਦੀ ਹੈ, ਦੰਦੀਆਂ ਵੱਜਦੀਆਂ ਹਨ। ਡਾਕਟਰ ਕਹਿੰਦੇ ਹਨ ਕਿ ਮਨੁੱਖ ਗਿਆ, ਆਖ਼ਰੀ ਪ੍ਰਾਣ ਗਿਆ, ਨਾਦੀ ਖੁੱਲ੍ਹ ਗਈ। ਮਹਾਰਾਜ ਕਹਿੰਦੇ ਹਨ :

**ਆਜੁ ਕਾਲਿ ਖੁਲੈ੍ ਤੇਰੀ ਗਾਂਠੁਲੀ ॥** *(ਪੰਨਾ 1216)*

ਅੱਜ-ਕੱਲ੍ਹ ਵਿਚ ਤੇਰੀ ਗੰਢ ਖੁੱਲ੍ਹੇਗੀ। ਆਖ਼ਰੀ ਪ੍ਰਾਣ ਰੁਖ਼ਸਤ ਹੋਵੇਗਾ। ਆਖ਼ਰੀ ਪ੍ਰਾਣ ਜਦ ਰੁਖ਼ਸਤ ਹੁੰਦੈ ਤਾਂ ਇਸ ਤਰ੍ਹਾਂ ਜਾਂਦੈ, "ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ"। ਤਨ ਦੀ ਮੌਤ ਹੋ ਜਾਂਦੀ ਹੈ, ਤਨ ਫਿਰ ਰਾਖ਼ ਹੋ ਜਾਂਦੈ, ਖ਼ਾਕ ਹੋ ਜਾਂਦਾ ਹੈ। ਧੁਨ ਜੋ ਧੁਨੀ ਤੋਂ ਉਠੀ ਸੀ, ਕੰਨਾਂ ਦੇ ਰਾਹੀਂ ਵਾਪਸ ਆਈ, ਮਧਮਾ ਪਸ਼ੰਤੀ ਬਣ ਕੇ। ਜਿਵੇਂ ਫਿਰ ਧੁਨੀ ਨਾਲ ਟਕਰਾਂਦੀ ਹੈ, ਪਰਾ ਬਣਦੀ ਹੈ। ਨਾਦ ਪੂਰੀ ਖੁੱਲ੍ਹ ਜਾਂਦੀ ਹੈ। ਤਨ ਤਾਂ ਜ਼ਿੰਦਾ ਰਹਿੰਦੈ ਪਰ ਮਨ ਦੀ ਮੌਤ ਹੋ ਜਾਂਦੀ ਹੈ, ਮਨ ਖ਼ਤਮ ਹੋ ਜਾਂਦਾ ਹੈ। ਔਰ ਸਾਰਾ ਪਸਾਰਾ ਤਾਂ ਮਨ ਦਾ ਹੀ ਸੀ, ਮਨ ਦੇ ਪਸਾਰੇ ਕਰਕੇ ਸੰਸਾਰ ਸੀ। ਮਨ ਦੇ ਮਿਟਦਿਆਂ ਹੀ ਨਿਰੰਕਾਰ ਹੀ ਨਿਰੰਕਾਰ ਪ੍ਰਗਟ ਹੋ ਜਾਂਦਾ ਹੈ। ਮਨ ਜੀਵ-ਆਤਮਾ ਦੇ ਉਪਰ ਇਸ ਤਰ੍ਹਾਂ ਛਾਇਆ ਹੋਇਆ ਸੀ ਜਿਵੇਂ ਕਾਲੇ ਬੱਦਲ ਸੂਰਜ ਦੇ ਅੱਗੇ ਹੁੰਦਿਆਂ ਜ਼ਮੀਨ ਦੇ ਉੱਤੇ ਰਾਤ ਬਣੀ ਪਈ ਹੋਵੇ। ਕਾਲੇ ਬੱਦਲ ਸੂਰਜ ਦੇ ਤੇਜ ਨੂੰ ਪ੍ਰਗਟ ਨਹੀਂ ਹੋਣ ਦਿੰਦੇ। ਇਹ ਗੱਲ ਵੱਖਰੀ ਹੈ ਕਿ ਸੂਰਜ ਦੀਆਂ ਕਿਰਨਾਂ ਕਰਕੇ ਹੀ ਬੱਦਲ ਬਣਦੇ ਹਨ, ਉਂਜ ਨਹੀਂ ਬਣਦੇ, ਪਰ ਬੱਦਲਾਂ ਨੇ ਹੀ ਸੂਰਜ ਨੂੰ ਠੱਪ ਰੱਖਿਆ

ਹੈ। ਇਹ ਗੱਲ ਵੱਖਰੀ ਹੈ ਕਿ ਜੀਵ-ਆਤਮਾ ਕਰਕੇ ਹੀ ਮਨ ਦਾ ਪ੍ਰਤਾਪ ਹੈ, ਪਰ ਮਨ ਨੇ ਜੀਵ-ਆਤਮਾ ਨੂੰ ਢੱਕ ਕੇ ਰੱਖਿਆ ਹੈ। ਜੋਤਿ ਤਾਂ ਜਲਦੀ ਪਈ ਹੈ ਹਰ ਇਕ ਦੇ ਅੰਦਰ, ਪਰ ਢੱਕੀ ਹੋਈ ਹੈ। ਜੈਸਾ ਕਿ ਕਿਸੇ ਸ਼ਾਇਰ ਨੇ ਖ਼ਿਆਲ ਦਿੱਤੈ :

*ਦੀਪਕ ਦਪਈਆ ਹੁਣ ਤਾਹੇ ਪ੍ਰਗਾਸ ਕਰੇ*
*ਹਰੇ ਤਮ ਜੋਤਿ ਜੋ ਤੂਫਾਨੀ ਹੈ।*

ਦੀਪਕ ਤਾਂ ਅੰਦਰ ਜਲ ਰਿਹੈ, ਪਰ ਮਨ ਦੀ ਬੱਦਲੀ ਐਸੀ ਛਾਈ ਹੈ ਕਿ ਅੰਦਰ ਅੰਧੇਰਾ ਬਣਿਆ ਪਿਆ ਹੈ। ਸੂਰਜ ਦੇ ਅੱਗੇ ਬੱਦਲ ਹੋ ਜਾਵੰਣ ਤਾਂ ਜ਼ਮੀਨ ਦੇ ਉੱਤੇ ਅੰਧੇਰਾ ਹੋ ਜਾਂਦਾ ਹੈ। ਜੀਵ-ਆਤਮਾ ਦੇ ਅੱਗੇ ਮਨ ਹੋ ਜਾਏ ਤਾਂ ਜੀਵ-ਆਤਮਾ ਦੇ ਤਲ 'ਤੇ ਅੰਧੇਰਾ ਹੋ ਜਾਂਦਾ ਹੈ। ਅੰਦਰ ਅਗਿਆਨਤਾ ਦਾ ਅੰਧਕਾਰ ਹੋ ਜਾਂਦਾ ਹੈ। ਜਿਵੇਂ ਧੁਨ, ਧੁਨੀ ਨਾਲ ਟਕਰਾਂਦੀ ਹੈ ਤਾਂ ਮਨ ਦੀ ਮੌਤ ਹੋ ਜਾਂਦੀ ਹੈ ਪਰ ਤਨ ਤਾਂ ਜ਼ਿੰਦਾ ਰਹਿੰਦੈ। ਅਜਿਹਾ ਮਨੁੱਖ ਪਰਮਾਤਮਾ ਦੇ ਤਲ 'ਤੇ ਜਿਊਂਦਾ ਹੈ। ਪਰ ਜਿਵੇਂ ਹੀ ਮਨ ਦੀ ਮੌਤ ਹੁੰਦੀ ਹੈ ਤਾਂ ਕਈ ਭਗਤ ਐਲਾਨੀਆ ਕਹਿ ਉਠਦੇ ਹਨ, ਜਿਵੇਂ ਕਬੀਰ ਕਹਿੰਦੇ ਹਨ :

**ਸਾਚੁ ਭਇਓ ਅਨ ਕਤਹਿ ਨ ਜਾਈ ॥**

*(ਭੈਰਉ ਕਬੀਰ ਜੀ, ਪੰਨਾ 1158)*

ਮੈਂ ਪਰਮਾਤਮਾ ਦਾ ਰੂਪ ਹੋ ਗਿਆ ਹਾਂ :

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਮਨਸੂਰ ਦਾ ਨਾਮ ਤੁਸਾਂ ਜ਼ਰੂਰ ਸੁਣਿਆ ਹੋਵੇਗਾ। ਮਿਸਰ ਵਿਚ, ਇਸਲਾਮੀ ਜਗਤ ਦਾ ਇਕ ਬੜਾ ਬ੍ਰਹਮ ਗਿਆਨੀ ਪੁਰਸ਼ ਹੋਇਐ। ਆਪਣੇ ਮੁਰਸ਼ਦ ਦੇ ਕੋਲ ਬੈਠਾ ਸੀ। ਅਚਾਨਕ ਇਸ ਦੀ ਨਾਦ ਖੁੱਲ੍ਹ ਗਈ। ਕਿਧਰੇ ਜਪ ਕਰ ਰਿਹਾ ਸੀ। ਉਹ ਧੁਨ ਬਹੁਤ ਗਹਿਰਾਈ ਵਿਚ ਚਲੀ ਗਈ। ਕਈ ਦਿਨਾਂ ਦੀ ਉਸ ਦੀ ਸਾਧਨਾ ਸੀ, ਸਫਲਤਾ ਮਿਲ ਗਈ। ਜਿਵੇਂ ਹੀ ਨਾਦ ਖੁੱਲ੍ਹੀ, ਉਸ ਦੀ ਜ਼ਬਾਨ ਤੋਂ ਨਿਕਲਿਆ ਅਨਲਹੱਕ! ਅਨਲਹੱਕ!! ਅਨਲਹੱਕ!!! ਹੱਕ ਸੱਚ ਨੂੰ ਕਹਿੰਦੇ ਹਨ। ਮੈਂ ਸੱਚ ਹੋ ਗਿਆ ਹਾਂ! ਮੈਂ ਸੱਚ ਹੋ ਗਿਆ ਹਾਂ!! ਹੁਣ ਸੱਚ ਤਾਂ ਖ਼ੁਦਾ ਹੁੰਦਾ ਹੈ, ਐਸਾ ਕਹਿਣਾ ਇਸਲਾਮੀ ਦੁਨੀਆਂ ਵਿਚ ਕੁਫ਼ਰ ਸੀ, ਬੋਲਣਾ ਠੀਕ ਨਹੀਂ ਸਮਝਦੇ। ਕੋਲ ਉਸ ਦਾ ਮੁਰਸ਼ਦ ਬੈਠਾ ਸੀ। ਕਹਿੰਦਾ ਹੈ ਕਿ ਮੈਂ ਸਮਝਦਾ ਹਾਂ ਐ ਮੇਰੇ ਬੱਚੇ, ਤੇਰੀ ਅਵਸਥਾ ਠੀਕ ਬਣ ਗਈ ਹੈ। ਮੈਂ ਅਜੇ ਪਛੜਿਆ ਹਾਂ, ਤੂੰ ਅੱਗੇ ਲੰਘ ਗਿਆ ਹੈਂ।

ਪਰ ਇਸ ਆਸ਼੍ਰਮ ਤੋਂ, ਇਸ ਡੇਰੇ ਤੋਂ ਤੂੰ 'ਅਨਲਹੱਕ' ਕਦੇ ਨਹੀਂ ਕਹਿਣਾ। ਮਨਸੂਰ ਕਹਿੰਦਾ ਹੈ, 'ਮੇਰੇ ਮੁਰਸ਼ਦ, ਨਹੀਂ ਕਹਾਂਗਾ। ਤੁਹਾਡਾ ਹੁਕਮ ਨਹੀਂ ਟਾਲਾਂਗਾ।' ਜੁਨੇਦ ਕਹਿੰਦਾ ਹੈ ਕਿ 'ਇੰਜ ਨਹੀਂ, ਤੂੰ ਖ਼ੁਦਾ ਦੀ ਕਸਮ ਚੁੱਕ, ਤੂੰ ਅਜਿਹਾ ਨਹੀਂ ਕਹੇਂਗਾ।' ਮਨਸੂਰ ਕਹਿਣ ਲੱਗਾ, 'ਅੱਛਾ, ਕਸਮੇ-ਖ਼ੁਦਾ, ਨਹੀਂ ਕਹਾਂਗਾ।' ਜੁਨੇਦ ਨੇ ਇਕ ਵਾਰ ਫਿਰ ਸਮਝਾਇਆ ਕਿ ਸਾਵਧਾਨ ਰਹੀਂ, ਬਾਹਰ ਨਹੀਂ ਕਹਿਣਾ।

ਰੱਬ ਦੀ ਨੇਤ, ਇਕ ਦਿਨ ਨਵਾਬ ਦੇ ਖ਼ਲੀਫ਼ੇ ਨੇ ਸ਼ਹਿਰ ਦੇ ਸਾਰੇ ਵੱਡੇ ਵੱਡੇ ਫ਼ਕੀਰਾਂ ਨੂੰ ਦਾਅਵਤ 'ਤੇ ਬੁਲਾਇਆ—ਘਰ ਵਿਚ ਖਾਣੇ ਉੱਤੇ, ਜਿਸ ਨੂੰ ਅਸੀਂ ਬ੍ਰਹਮ ਭੋਜ ਕਹਿ ਦਿੰਦੇ ਹਾਂ, ਭੰਡਾਰਾ ਕਹਿ ਦਿੰਦੇ ਹਾਂ, ਗੁਰੂ ਦਾ ਲੰਗਰ ਕਹਿ ਦਿੰਦੇ ਹਾਂ। ਉਸ ਨੇ ਕੀਤਾ ਸੀ ਧਾਰਮਿਕ ਭੋਜਨ। ਫ਼ਕੀਰਾਂ ਨੂੰ ਬੁਲਾਇਆ, ਜੁਨੇਦ ਨੂੰ ਭੀ ਬੁਲਾਇਆ। ਹਰ ਇਕ ਫ਼ਕੀਰ ਆਪਣੇ ਨਾਲ ਇਕ ਇਕ, ਦੋ ਦੋ ਚੇਲੇ ਲੈ ਜਾਂਦਾ ਸੀ। ਉਸ ਸਮੇਂ ਦਾ ਰਿਵਾਜ ਸੀ। ਅੱਜ ਸ਼ਾਮ ਨੂੰ ਜਦੋਂ ਜੁਨੇਦ ਵਕਤ ਦੇ ਹੁਕਮਰਾਨ ਦੇ ਘਰ ਦਾਅਵਤ ਉੱਤੇ ਜਾ ਰਿਹੈ ਤਾਂ ਉਹ ਮਨਸੂਰ ਨੂੰ ਆਵਾਜ਼ ਮਾਰਦੈ ਕਿ ਆ ਬੇਟੇ, ਤੂੰ ਭੀ ਮੇਰੇ ਨਾਲ ਚੱਲ, ਰੋਟੀ ਤਾਂ ਤੂੰ ਭੀ ਖਾਣੀ ਹੈ, ਅੱਜ ਤੂੰ ਭੀ ਮੇਰੇ ਨਾਲ ਚੱਲ। ਨਾਲ ਲੈ ਲਿਆ। ਪਹੁੰਚ ਗਏ ਬਾਦਸ਼ਾਹ ਦੇ ਘਰ। ਕੋਈ ਪੰਜਾਹ ਪਚਵੰਜਾ ਦੇ ਕਰੀਬ ਫ਼ਕੀਰ ਦਸਤਰਖ਼ਾਨ ਦੇ ਉੱਤੇ ਬੈਠੇ ਹਨ। ਸਾਰਿਆਂ ਦੇ ਅੱਗੇ ਭਾਂਡੇ ਰੱਖੇ ਜਾ ਰਹੇ ਹਨ, ਭੋਜਨ ਪਰੋਸਿਆ ਜਾ ਰਿਹਾ ਹੈ। ਹੁਣ ਇਤਨੇ ਫ਼ਕੀਰ ਬੈਠੇ ਹੋਵਣ, ਗੱਲ ਤਾਂ ਰੱਬ ਦੀ ਜ਼ਰੂਰ ਹੋਵੇਗੀ। ਇਕ ਰੱਬ ਦੀ ਗੱਲ ਕਰਦੈ, ਬਾਕੀ ਸੁਣਦੇ ਹਨ। ਫਿਰ ਦੂਜਾ ਕਰਦੈ, ਫਿਰ ਤੀਜਾ ਕਰਦੈ। ਫਿਰ ਜੁਨੇਦ ਕੁਝ ਬੋਲਿਆ। ਜਦ ਜੁਨੇਦ ਬੋਲਦਾ ਸੀ ਤਾਂ ਦਿਲ ਦੀ ਗਹਿਰਾਈ ਤੋਂ ਬੋਲਦਾ ਸੀ, ਪੂਰੇ ਪ੍ਰਾਣਾਂ ਨਾਲ ਬੋਲਦਾ ਸੀ, ਇਕਮਿਕ ਹੋ ਕੇ ਬੋਲਦਾ ਸੀ। ਜਿਵੇਂ ਹੀ ਉਸ ਨੇ ਖ਼ੁਦਾ ਦੀ ਗੱਲ ਕਰਨੀ ਸ਼ੁਰੂ ਕੀਤੀ, ਮਨਸੂਰ ਦੀ ਜ਼ਬਾਨ ਵਿੱਚੋਂ ਨਿਕਲ ਗਿਆ—ਅਨਲਹੱਕ! ਅਨਲਹੱਕ!! ਅਨਲਹੱਕ!!! ਜਿਸ ਹੁਕਮਰਾਨ ਨੇ ਖਾਣੇ ਉੱਤੇ ਬੁਲਾਇਆ ਸੀ, ਉਸ ਦਾ ਤਾਂ ਪਾਰਾ ਚੜ੍ਹ ਗਿਆ। ਕਹਿਣ ਲੱਗਾ ਕਿ ਇਹ ਕਾਫ਼ਰ ਕੌਣ ਹੈ? ਇਸ ਨੂੰ ਕੌਣ ਲੈ ਕੇ ਆਇਐ? ਫ਼ਕੀਰਾਂ ਨੇ ਕਿਹਾ ਕਿ ਇਸ ਨੂੰ ਜੁਨੇਦ ਲਿਆਏ ਹਨ। ਕਾਫ਼ਰ ਨੂੰ ਲਿਆਉ ਮੇਰੇ ਕੋਲ। ਪਕੜਿਆ ਗਿਆ। ਲੰਬਾ ਚੌੜਾ ਇਤਿਹਾਸ ਹੈ, ਪੰਨੇ ਨਾ ਖੋਲ੍ਹਾਂ, ਕੀਰਤਨ ਸੁਣਨਾ ਹੈ ਤੁਸੀਂ। ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ। ਸੋਲਾਂ ਦਿਨ ਮੁਕੱਦਮਾ ਚੱਲਿਆ। ਸਤਾਰ੍ਹਵੇਂ ਦਿਨ ਕਾਜ਼ੀਆ ਦੇ ਫ਼ਤਵੇ ਅਨੁਸਾਰ ਉਸ ਨੂੰ ਸਜ਼ਾਏ-ਮੌਤ ਸੁਣਾਈ ਗਈ, ਕੁਫ਼ਰ ਦੀ ਸਜ਼ਾ ਮੌਤ। ਪਰ ਸੂਲੀ 'ਤੇ ਚਾੜ੍ਹਨ ਤੋਂ ਪਹਿਲੇ ਇਸ ਨੂੰ ਪੱਥਰ ਭੀ ਮਾਰੇ ਗਏ। ਇਹ ਭੀ ਲੰਬੀ ਚੌੜੀ ਗਾਥਾ ਹੈ। ਮੁਖ਼ਤਸਰ ਅਰਜ਼ ਕਰਾਂ, ਸੂਲੀ 'ਤੇ ਚਾੜ੍ਹਨ ਵਾਸਤੇ ਲੈ ਗਏ

ਸ਼ਰ੍ਹੇਆਮ। ਹਜ਼ਾਰਾਂ ਦਾ ਇਕੱਠ ਸੀ। ਦੇਖਣ ਵਾਲੇ ਤਮਾਸ਼ਗੀਰ ਸਨ। ਜੁਨੈਦ ਭੀ ਭਰੇ ਹੋਏ ਦਿਲ ਨਾਲ, ਅਸ਼ਕਬਾਰ ਅੱਖਾਂ ਨਾਲ ਉਥੇ ਪਹੁੰਚਿਆ। ਉਸ ਨੂੰ ਤਾਂ ਪਤਾ ਸੀ ਮਨਸੂਰ ਦੀ ਹਾਲਤ ਦਾ, ਸਮਝਦਾ ਸ਼ੀ। ਉਹ ਅਨਲਹੱਕ ਦੀ ਧੁਨ ਦੇ ਨੇੜੇ ਚਲਾ ਗਿਆ ਸੀ। ਸਮਝ ਲਵੋ ਪਸੰਤੀ 'ਤੇ ਪਹੁੰਚ ਗਿਆ ਸੀ। ਅਜੇ ਅਨਾਹਦ ਨੂੰ ਸੁਣਦਾ ਸੀ, ਅਨਾਹਦ ਨਾਦ ਪਰਮਾਤਮਾ ਦੀ ਆਵਾਜ਼ ਹੈ। ਪਰਮਾਤਮਾ ਨੂੰ ਸੁਣ ਤਾਂ ਰਿਹਾ ਸੀ ਪਰ ਅਜੇ ਵੇਖਿਆ ਨਹੀਂ ਸੀ। ਇਸ ਮਾਰਗ ਦਾ ਉਹ ਵੀ ਪਾਂਧੀ ਸੀ ਪਰ ਉਸ ਦਾ ਚੇਲਾ ਅੱਗੇ ਲੰਘ ਗਿਆ। ਜੁਨੈਦ ਸਿੱਧਾ ਮਨਸੂਰ ਕੋਲ ਆਇਆ। ਵਿਚਾਰੇ ਦੇ ਪੈਰ ਬੰਨ੍ਹੇ ਹੋਏ ਸਨ, ਹੱਥਾਂ ਵਿਚ ਹੱਥਕੜੀਆਂ ਸਨ। ਮੁਸ਼ਕਾਂ ਬੰਨ੍ਹੀਆਂ ਹੋਈਆਂ ਸਨ, ਫਿਰ ਭੀ ਝੁਕ ਕੇ ਸਲਾਮ ਕੀਤਾ ਮਨਸੂਰ ਨੇ ਆਪਣੇ ਮੁਰਸ਼ਦ ਨੂੰ। ਜੁਨੈਦ ਕਹਿੰਦੈ ਕਿ ਮਨਸੂਰ, ਪਾਗਲਾਂ ਦੀ ਭੀੜ ਵਿਚ ਇਤਨਾ ਸਿਆਣਾ ਹੋ ਜਾਣਾ ਭੀ ਇਕ ਪਾਗਲਪਨ ਹੈ। ਪਾਪੀਆਂ ਦੀ ਭੀੜ ਵਿਚ ਇਤਨਾ ਪੁਨੀਤ ਹੋ ਜਾਣਾ ਭੀ ਇਕ ਪਾਪ ਹੈ। ਰਮਜ਼ ਵਿਚ ਗੱਲ ਕਹੀ ਗਿਆ। ਇਹ ਭੀੜ ਤੇ ਤੂੰ ਇਕ, ਮੈਂ ਕੁਝ ਨਹੀਂ ਕਰ ਸਕਦਾ, ਪ੍ਰੰਤੂ ਮਨਸੂਰ, ਤੇਰੇ ਉੱਤੇ ਇਕ ਗਿਲਾ ਭੀ ਕਰਨ ਆਇਆ ਹਾਂ। ਦੁੱਖ ਤਾਂ ਮੈਂ ਆਪਣਾ ਪ੍ਰਗਟ ਕਰ ਦਿੱਤਾ ਹੈ ਕਿ ਪਾਗਲਾਂ ਦੀ ਭੀੜ ਵਿਚ ਤੂੰ ਇਕ ਇਕੱਲਾ ਸਿਆਣਾ ਹੈਂ। ਮੂਰਖਾਂ ਦੀ ਭੀੜ ਵਿਚ ਤੂੰ ਇਕੱਲਾ ਹੀ ਦਾਨਿਸ਼ਮੰਦ ਹੈਂ। ਪਾਪੀਆਂ ਦੀ ਭੀੜ ਵਿਚ ਤੂੰ ਇਕੱਲਾ ਹੀ ਮਨੁੱਖ ਪੁਨੀਤ ਹੈਂ। ਮੈਂ ਕੁਝ ਨਹੀਂ ਕਰ ਸਕਦਾ। ਪੁਨੀਤ ਮਨੁੱਖ ਤਾਂ ਕੋਈ ਇਕ ਅੱਧ ਹੁੰਦਾ ਹੈ, ਬਾਕੀ ਤਾਂ ਹਰ ਜਗ੍ਹਾ ਪਾਪੀਆਂ ਦੀ ਭੀੜ ਹੁੰਦੀ ਹੈ। ਸਿਆਣਾ ਮਨੁੱਖ ਤਾਂ ਹਰ ਸ਼ਹਿਰ ਵਿਚ, ਹਰ ਕਸਬੇ ਵਿਚ ਇਕ ਅੱਧ ਹੁੰਦੈ, ਮੂਰਖਾਂ ਦੀ ਤਾਂ ਭੀੜ ਹੁੰਦੀ ਹੈ। ਇਹ ਭੀ ਦੱਸ ਦੇਵਾਂ ਕਿ ਇਤਨੀ ਵੱਡੀ ਭੀੜ ਵਿਚ ਮੈਂ ਤੈਨੂੰ ਕਿਵੇਂ ਬਚਾਵਾਂ, ਮੈਂ ਕੁਝ ਨਹੀਂ ਕਰ ਸਕਦਾ। ਸੋ ਮੈਂ ਤੇਰੇ ਉੱਤੇ ਇਕ ਗਿਲ੍ਹਾ ਕਰਨ ਆਇਆ ਹਾਂ। ਮਨਸੂਰ ਕਹਿੰਦਾ ਹੈ ਕਿ ਹੇ ਮੇਰੇ ਮੁਰਸ਼ਦ! ਐਸਾ ਮੈਥੋਂ ਕੀ ਹੋਇਐ ਜੋ ਗਿਲਾ ਕਰਨ ਆਏ ਹੋ? ਐਸਾ ਮੈਂ ਕੀ ਕੀਤਾ ਹੈ? ਜੁਨੈਦ ਕਹਿਣ ਲੱਗਾ ਕਿ ਤੂੰ ਖ਼ੁਦਾ ਦੀ ਕਸਮ ਚੁੱਕੀ ਸੀ ਕਿ 'ਅਨਲਹੱਕ' ਨਹੀਂ ਆਖਾਂਗਾ, ਤੂੰ ਖ਼ੁਦਾ ਦੀ ਕਸਮ ਚੁੱਕੀ ਸੀ ਔਰ ਮੇਰੇ ਸਾਹਮਣੇ ਚੁੱਕੀ ਸੀ, ਮੇਰੇ ਕਹਿਣ ਉਪਰ ਚੁੱਕੀ ਸੀ। ਫਿਰ ਵੀ ਤੂੰ ਸਾਰਿਆਂ ਦੇ ਸਾਹਮਣੇ ਤੇ ਮੇਰੇ ਸਾਹਮਣੇ ਅਨਲਹੱਕ ਆਖਿਐ। ਇਹ ਖ਼ੁਦਾ ਦੀ ਕਸਮ ਕਿਉਂ ਤੋੜੀ? ਇਤਨਾ ਵੱਡਾ ਗੁਨਾਹ ਤੂੰ ਕਿਉਂ ਕੀਤਾ? ਖ਼ੁਦਾ ਦੀ ਕਸਮ ਚੁੱਕ ਕੇ ਕਿਉਂ ਤੋੜੀ? ਤਾਂ ਮਨਸੂਰ ਕਹਿੰਦੈ, 'ਮੇਰੇ ਮੁਰਸ਼ਦ, ਮੈਂ ਕੌਣ ਹੁੰਦਾ ਹਾਂ ਖ਼ੁਦਾ ਦੀ ਕਸਮ ਤੋੜਨ ਵਾਲਾ, ਮੈਂ ਨਹੀਂ ਤੋੜੀ ਕਸਮ, ਮਨਸੂਰ ਨਹੀਂ ਬੋਲਿਆ ਅਨਲਹੱਕ, ਪਰ ਜਦ ਖ਼ੁਦਾ ਹੀ ਬੋਲਣ ਲੱਗ ਪਵੇ ਅਨਲਹੱਕ ਤਾਂ ਫਿਰ ਉਥੇ ਮਨਸੂਰ ਕੀ ਕਰੇਗਾ?' ਇਸ ਅਵਸਥਾ 'ਤੇ

ਪਹੁੰਚਿਆ ਹੋਇਆ ਬ੍ਰਹਮ ਗਿਆਨੀ ਮਨੁੱਖ 'ਵਾਹਿਗੁਰੂ ਵਾਹਿਗੁਰੂ' ਜਪਦਾ ਹੀ ਨਹੀਂ, ਸਗੋਂ :

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥**

*(ਬਿਲਾਵਲੁ ਮਹਲਾ ੧, ਪੰਨਾ 795)*

ਜਿਵੇਂ ਪ੍ਰਾਣ ਚੱਲਦੇ ਹਨ, ਉਵੇਂ ਵਾਹਿਗੁਰੂ ਦੀ ਧੁਨ ਵੀ ਉਸ ਦੇ ਪ੍ਰਾਣਾਂ ਵਿਚ ਚੱਲਦੀ ਹੈ। ਉਹ ਵਾਹਿਗੁਰੂ ਦਾ ਰੂਪ ਹੋ ਜਾਂਦਾ ਹੈ, ਈਸ਼ਵਰ ਦਾ ਰੂਪ ਹੋ ਜਾਂਦਾ ਹੈ। ਸਾਰੇ ਸੰਸਕਾਰ ਮਿਟ ਜਾਂਦੇ ਹਨ, ਮਨ ਦੀ ਮੌਤ ਹੋ ਜਾਂਦੀ ਹੈ। ਇਹ ਜਪ ਏਸੇ ਸਮੇਂ ਕਰਿਆ ਕਰੋ। ਆਓ ਆਪਾਂ ਦੋ ਮਿੰਟ ਜਪ ਕਰ ਲਈਏ—ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ!

## ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ

ਧਾਰਮਿਕ ਪੁਰਸ਼ਾਂ, ਖ਼ਾਸ ਕਰਕੇ ਧਾਰਮਿਕ ਲਿਖਾਰੀ, ਸਾਹਿਤਕਾਰ ਅਤੇ ਵਿਦਵਾਨਾਂ ਦਾ ਐਸਾ ਕਹਿਣਾ ਹੈ ਕਿ ਮਨੁੱਖਾਂ ਨੂੰ ਪੰਜ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ ਜਾਂ ਇੰਜ ਕਹਿ ਲਈਏ ਕਿ ਮਨੁੱਖ ਧਾਰਮਿਕ ਦ੍ਰਿਸ਼ਟੀਕੋਣ ਦੇ ਮੁਤਾਬਕ ਪੰਜ ਤਰ੍ਹਾਂ ਦੇ ਹੀ ਹੁੰਦੇ ਹਨ। ਇਹ ਕਿਸਮਾਂ ਮੈਂ ਤੁਹਾਡੇ ਸਾਹਮਣੇ ਰੱਖਣ ਜਾ ਰਿਹਾਂ। ਇਸ ਵਿਚ ਇਹ ਦੇਖਾਂਗੇ ਕਿ ਅਸੀਂ ਕਿਥੇ ਖੜੇ ਹਾਂ ? ਇਨ੍ਹਾਂ ਪੰਜਾਂ ਵਿੱਚੋਂ ਪਹਿਲੀ ਸ਼੍ਰੇਣੀ, ਦੂਜੀ ਸ਼੍ਰੇਣੀ, ਤੀਜੀ ਸ਼੍ਰੇਣੀ, ਚੌਥੀ ਜਾਂ ਪੰਜਵੀਂ ਸ਼੍ਰੇਣੀ ਵਿਚ ? ਪਹਿਲੀ ਸ਼੍ਰੇਣੀ ਨੂੰ ਉਹ ਇਸ ਤਰ੍ਹਾਂ ਬਿਆਨ ਕਰਦੇ ਹਨ ਕਿ ਕੁਝ ਪੂਰਨ ਪੁਰਖ ਜੋ ਪੂਰਨ ਹੋ ਗਏ ਹਨ ਤੇ ਮਨੁੱਖ ਪੂਰਨ ਕਦੋਂ ਹੁੰਦਾ ਹੈ ਜਦ ਪੂਰਨ ਨਾਲ ਜੁੜਦਾ ਹੈ :

> **ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥**
> **ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥**

*(ਗਉੜੀ ਸੁਖਮਨੀ ਮ: ੫, ਸਲੋਕੁ, ਪੰਨਾ 295)*

ਜਿਤਨੇ ਚਿਰ ਤਕ ਪੂਰੇ ਦੀ ਪ੍ਰਾਪਤੀ ਨਹੀਂ ਹੋਈ, ਮਨੁੱਖ ਦਾ ਜਨਮ ਅਧੂਰਾ ਹੈ; ਜੀਵਣਾ ਅਧੂਰਾ ਹੈ, ਮਰਨਾ ਭੀ ਅਧੂਰਾ ਹੈ। ਮਰਨਾ ਇਸ ਵਾਸਤੇ ਅਧੂਰਾ ਹੈ, ਕਿਉਂਕਿ ਤਨ ਤਾਂ ਖ਼ਾਕ ਹੋ ਗਿਐ, ਰਾਖ਼ ਹੋ ਗਿਐ, ਅਤੇ ਮਨ ਦੂਜੇ ਚੋਲ਼ੇ ਲਈ ਫਿਰ ਜਨਮ ਲੈਣ ਵਾਸਤੇ ਤਿਆਰ ਹੋ ਗਿਐ :

> **ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।**

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕਈ ਜਨਮਾਂ ਤੋਂ ਮਨ, ਵਾਸ਼ਨਾ ਦੇ ਵੱਸ ਹੋ ਕੇ ਬਾਰ ਬਾਰ ਸਰੀਰ ਧਾਰਨ ਕਰਦਾ ਰਿਹੈ, ਚੋਲ਼ਾ ਬਦਲਦਾ ਰਿਹੈ। ਪਰ ਸਰੀਰ ਦੇ ਮਰਨ ਦੇ ਨਾਲ ਵਾਸ਼ਨਾ ਨਹੀਂ ਮਰਦੀ। ਸਰੀਰ ਦੀ ਮੌਤ ਅਹੰਕਾਰ ਦੀ ਮੌਤ ਨਹੀਂ ਹੈ। ਸਰੀਰ ਦੀ ਮੌਤ ਲੋਭ ਦੀ ਮੌਤ ਨਹੀਂ ਹੈ। ਸਰੀਰ ਦੀ ਮੌਤ ਵਿਕਾਰਾਂ ਦੀ ਮੌਤ ਨਹੀਂ ਹੈ। ਜੇਕਰ ਹੁੰਦੀ, ਤਾਂ ਜਪ ਤਪ ਦੀ ਲੋੜ ਨਹੀਂ ਸੀ। ਸਤਿਸੰਗ ਦੀ ਲੋੜ ਨਹੀਂ ਸੀ। ਮਰਾਂਗੇ ਤਾਂ ਅਹੰਕਾਰ ਭੀ ਮਰ ਜਾਏਗਾ ? ਮਰਾਂਗੇ ਤਾਂ ਵਿਕਾਰ ਭੀ ਮਰ ਜਾਣਗੇ ? ਮਰਾਂਗੇ ਤਾਂ ਲੋਭ ਭੀ ਮਰ ਜਾਏਗਾ ? ਕ੍ਰੋਧ ਭੀ ਮਰ ਜਾਏਗਾ ? ਨਹੀਂ, ਕੁਝ ਨਹੀਂ ਮਰਦਾ। ਬਸ ਸਰੀਰ ਮਰਦੈ, ਅਹੰਕਾਰ

ਨਹੀਂ ਮਰਦਾ। ਸਰੀਰ ਬੁੱਢਾ ਹੋ ਜਾਂਦਾ ਹੈ, ਵਾਸਨਾ ਬੁੱਢੀ ਨਹੀਂ ਹੁੰਦੀ। ਸਰੀਰ ਬਿਰਧ ਹੋ ਜਾਂਦਾ ਹੈ, ਲੋਭ ਬਿਰਧ ਨਹੀਂ ਹੁੰਦਾ। ਲੋਭ ਸਦਾ ਜੁਆਨ ਰਹਿੰਦੈ, ਅਹੰਕਾਰ ਸਦਾ ਜੁਆਨ ਰਹਿੰਦੈ, ਵਿਕਾਰ ਸਦਾ ਜੁਆਨ ਰਹਿੰਦੇ ਹਨ। ਵਾਸਨਾ ਸਦਾ ਜੁਆਨ ਰਹਿੰਦੀ ਹੈ। ਜੇਕਰ ਸਰੀਰ ਦੀ ਮੌਤ ਹੀ ਵਾਸਨਾ ਦੀ ਮੌਤ ਹੁੰਦੀ ਤਾਂ ਮੈਂ ਫਿਰ ਦੁਹਰਾਵਾਂ ਕਿ ਸਤਿਸੰਗ ਦੀ ਲੋੜ ਨਹੀਂ ਸੀ, ਕਥਾ ਕੀਰਤਨ ਕਰਨ ਦੀ ਤੇ ਸੁਣਨ ਦੀ ਲੋੜ ਨਹੀਂ ਸੀ। ਦਾਨ ਪੁੰਨ, ਜਪ ਤਪ ਦੀ ਲੋੜ ਨਹੀਂ ਸੀ। ਸਰੀਰ ਦੀ ਮੌਤ ਵਾਸਨਾ ਦੀ ਮੌਤ ਨਹੀਂ ਹੈ। ਸਰੀਰ ਦੀ ਮੌਤ ਅਹੰਕਾਰ ਦੀ ਮੌਤ ਨਹੀਂ ਹੈ। ਸਰੀਰ ਦੀ ਮੌਤ ਲੋਭ ਦੀ ਮੌਤ ਨਹੀਂ ਹੈ। ਸਰੀਰ ਤਾਂ ਬਿਰਧ ਹੋ ਗਿਐ ਪਰ ਲੋਭ ਤਾਂ ਜੁਆਨ ਹੈ, ਬੁੱਢਾ ਹੁੰਦਾ ਹੀ ਨਹੀਂ। ਸਰੀਰ ਬਿਰਧ ਹੋ ਗਿਐ ਪਰ ਵਾਸਨਾ ਤਾਂ ਬਿਰਧ ਹੁੰਦੀ ਹੀ ਨਹੀਂ, ਜੁਆਨ ਹੈ। ਸਰੀਰ ਬਿਰਧ ਹੋ ਗਿਐ ਪਰ ਅਹੰਕਾਰ ਤਾਂ ਜੁਆਨ ਖੜਾ ਹੈ ਔਰ ਇਹ ਜੁਆਨ ਵਾਸਨਾ ਅਗਲਾ ਜਨਮ ਕਰਾ ਦੇਵੇਗੀ। ਸਰੀਰ ਮਰ ਜਾਂਦਾ ਹੈ ਪਰ ਵਾਸਨਾ ਨਹੀਂ ਮਰਦੀ। ਸਰੀਰ ਮਰ ਜਾਂਦਾ ਹੈ ਪਰ ਲੋਭ ਨਹੀਂ ਮਰਦਾ। ਭਾਈ ਸਾਹਿਬ ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਚਾਰਨ ਕੀਤੇ ਆਸਾ ਦੀ ਵਾਰ ਦੇ ਸਲੋਕ ਦਾ ਇੰਜ ਖ਼ੁਲਾਸਾ ਕਰਦੇ ਹਨ:

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ॥**
**ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ॥**

*(ਵਾਰ 1, ਪਉੜੀ 15)*

ਕੋਈ ਵਿਰਲਾ ਗਿਆਨੀ ਹੀ ਇਸ ਮਰਮ ਨੂੰ ਸਮਝਦੈ ਕਿ ਸਰੀਰ ਮਰ ਜਾਂਦਾ ਹੈ ਪਰ ਵਾਸਨਾ ਨਹੀਂ ਮਰਦੀ। ਸਰੀਰ ਮਰ ਜਾਂਦਾ ਹੈ ਪਰ ਲੋਭ ਨਹੀਂ ਮਰਦਾ। ਸਰੀਰ ਮਰ ਜਾਂਦਾ ਹੈ ਪਰ ਅਹੰਕਾਰ ਨਹੀਂ ਮਰਦਾ। ਤਨ ਦੀ ਮੌਤ ਹੋ ਜਾਂਦੀ ਹੈ, ਮਨ ਦੀ ਨਹੀਂ ਹੁੰਦੀ। ਉਹ ਫਿਰ ਦੂਸਰਾ ਤਨ ਧਾਰਨ ਕਰ ਲੈਂਦਾ ਹੈ। ਜੇਕਰ ਵਾਸਨਾ ਮਰ ਗਈ ਹੈ ਪਰ ਤਨ ਦੀ ਮੌਤ ਨਹੀਂ ਤਾਂ ਇਹਨੂੰ ਕਹਿੰਦੇ ਹਨ ਜੀਵਨ-ਮੁਕਤ। ਅਹੰਕਾਰ ਤਾਂ ਮਰ ਗਿਐ ਪਰ ਤਨ ਅਜੇ ਜ਼ਿੰਦਾ ਹੈ, ਇਹਨੂੰ ਕਹਿੰਦੇ ਹਨ ਜੀਂਵਦਿਆਂ-ਜੀ ਮੁਕਤ:

**ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥**

*(ਆਸਾ ਕਬੀਰ ਜੀ, ਪੰਨਾ 480)*

ਸਾਰੇ ਬੰਧਨ ਟੁੱਟ ਗਏ, ਇਹ ਬੰਧਨਾਂ ਵਿਚ ਨਹੀਂ ਜੀਅ ਰਿਹਾ। ਅਹੰਕਾਰ ਦਾ ਬੰਧਨ ਹੁੰਦੈ, ਲੋਭ ਦਾ ਬੰਧਨ ਹੁੰਦੈ, ਵਾਸਨਾ ਦਾ ਬੰਧਨ ਹੁੰਦੈ। ਸਭ ਤੋੜ ਦਿੱਤੇ ਹਨ। ਸਭ ਟੁੱਟ ਗਏ ਹਨ। ਤਨ ਦੀ ਮੌਤ ਤਾਂ ਨਹੀਂ ਹੋਈ, ਅਹੰਕਾਰ ਦੀ ਮੌਤ ਹੋ ਗਈ ਹੈ। ਸਰੀਰ ਤਾਂ ਨਹੀਂ ਮਰਿਆ, ਵਾਸਨਾ ਮਰ ਗਈ ਹੈ। ਸਰੀਰ

ਤਾਂ ਨਹੀਂ ਮਰਿਆ, ਲੋਭ ਮਰ ਗਿਆ ਹੈ। ਬੜੀ ਸਾਧਨਾ ਕੀਤੀ ਹੋਣੀ ਹੈ, ਬੜਾ ਜਪ ਤਪ ਕੀਤਾ ਹੋਣੈ। ਅੰਮ੍ਰਿਤ ਵੇਲੇ ਉਠ ਕੇ ਬੜੀ ਧਿਆਨ-ਸਾਧਨਾ ਕੀਤੀ ਹੋਣੀ ਹੈ, ਉਂਜ ਤਾਂ ਵਾਸਨਾ ਨਹੀਂ ਮਰਦੀ, ਉਂਜ ਤਾਂ ਲੋਭ ਨਹੀਂ ਮਰਦਾ, ਸਿਰਫ਼ ਤਨ ਮਰ ਜਾਂਦਾ ਹੈ। ਪ੍ਰਕਿਰਤੀ ਇਕ ਦਿਨ ਤਨ ਨੂੰ ਬੁੱਢਾ ਕਰ ਦਿੰਦੀ ਹੈ, ਮਨ ਨੂੰ ਬਿਰਧ ਨਹੀਂ ਕਰਦੀ। ਪ੍ਰਕਿਰਤੀ ਇਕ ਦਿਨ ਤਨ ਨੂੰ ਖ਼ਤਮ ਕਰ ਦਿੰਦੀ ਹੈ, ਮਨ ਨੂੰ ਖ਼ਤਮ ਨਹੀਂ ਕਰਦੀ। ਜੰਮਣਾ ਮਰਨਾ ਪ੍ਰਕਿਰਤਕ ਹੈ, ਪ੍ਰੰਤੂ ਪ੍ਰਭੂ ਨਾਲ ਮਿਲਣਾ, ਪੂਰਨ ਹੋਣਾ ਪ੍ਰਕਿਰਤਕ ਨਹੀਂ ਹੈ, ਇਹ ਪ੍ਰਕਿਰਤੀ ਬਾਹਰ ਆਉਣਾ ਹੈ। ਸੋ ਮੈਂ ਫਿਰ ਦੁਹਰਾਵਾਂ ਕਿ ਇਸ ਚੱਕਰ ਵਿਚ ਨਾ ਪੈਣਾ ਕਿ ਜਦੋਂ ਬੁੱਢੇ ਹੋਵਾਂਗੇ, ਅੰਮ੍ਰਿਤ ਛਕ ਲਵਾਂਗੇ, ਕਈ ਜੁਆਨ ਇਸ ਤਰ੍ਹਾਂ ਸੋਚਦੇ ਹਨ। ਬੁੱਢੇ ਹੁੰਦੇ ਤਕ ਵਾਸਨਾ ਹੋਰ ਜੁਆਨ ਹੋਵੇਗੀ। ਰੋਜ਼ ਰੋਜ਼ ਵਾਸਨਾ ਜੁਆਨ ਹੁੰਦੀ ਹੈ, ਬੁੱਢੀ ਨਹੀਂ ਹੁੰਦੀ। ਰੋਜ਼ ਰੋਜ਼ ਤਨ ਬੁੱਢਾ ਹੁੰਦਾ ਹੈ। ਰੋਜ਼ ਰੋਜ਼ ਜੀਵ ਜੁਆਨ ਹੋ ਰਿਹੈ, ਬਲਵਾਨ ਹੋ ਰਿਹੈ, ਰੋਜ਼ ਰੋਜ਼ ਤਨ ਕਮਜ਼ੋਰ ਹੋ ਰਿਹੈ, ਨਿਰਬਲ ਹੋ ਰਿਹੈ। ਰੋਜ਼ ਰੋਜ਼ ਅਹੰਕਾਰ ਤਾਕਤਵਰ ਹੋ ਰਿਹੈ, ਰੋਜ਼ ਰੋਜ਼ ਤਨ ਕਮਜ਼ੋਰ ਹੋ ਰਿਹੈ। ਤਨ ਦੀ ਮੌਤ ਵਾਸਨਾ ਦੀ ਮੌਤ ਨਹੀਂ ਹੈ। ਤਨ ਦੀ ਮੌਤ ਅਹੰਕਾਰ ਦੀ ਮੌਤ ਨਹੀਂ ਹੈ। ਤਨ ਦੀ ਮੌਤ ਲੋਭ ਦੀ ਮੌਤ ਨਹੀਂ ਹੈ। ਬੱਚੇ ਦਾ ਤਨ ਛੋਟਾ ਹੈ, ਉਮਰ ਛੋਟੀ ਹੈ, ਵਾਸਨਾ ਵੀ ਛੋਟੀ ਹੈ, ਲੋਭ ਵੀ ਛੋਟਾ ਹੈ, ਅਹੰਕਾਰ ਵੀ ਛੋਟਾ ਹੈ। ਬੱਚਾ ਜੁਆਨ ਹੋ ਗਿਐ ਤਾਂ ਅਹੰਕਾਰ ਵੀ ਜੁਆਨ ਹੋ ਗਿਆ ਹੈ, ਲੋਭ ਵੀ ਜੁਆਨ ਹੋ ਗਿਆ ਹੈ, ਵਾਸਨਾ ਵੀ ਬੜੀ ਪ੍ਰਬਲ ਜੁਆਨ ਹੋ ਗਈ ਹੈ। ਤਨ ਬੁੱਢਾ ਹੋ ਗਿਐ, ਕਮਜ਼ੋਰ ਹੋ ਗਿਐ, ਪਰ ਲੋਭ, ਅਹੰਕਾਰ ਤੇ ਵਾਸਨਾ ਪਹਿਲੇ ਨਾਲੋਂ ਭੀ ਜ਼ਿਆਦਾ ਤਾਕਤਵਰ ਹੋ ਗਏ ਹਨ, ਸ਼ਕਤੀਸ਼ਾਲੀ ਹੋ ਗਏ ਹਨ। ਕਿਉਂਕਿ ਰੋਜ਼ ਰੋਜ਼ ਵਾਸਨਾ ਸ਼ਕਤੀਸ਼ਾਲੀ ਹੁੰਦੀ ਹੈ। ਰੋਜ਼ ਰੋਜ਼ ਅਹੰਕਾਰ ਦੀ ਤਾਕਤ ਵਧਦੀ ਹੈ। ਰੋਜ਼ ਰੋਜ਼ ਲੋਭ ਦੀ ਤਾਕਤ ਵਧਦੀ ਹੈ। ਇਸ ਵਾਸਤੇ ਇਕ ਬੁੱਢਾ ਮਨੁੱਖ ਜਿਤਨਾ ਲੋਭੀ ਹੁੰਦਾ ਹੈ, ਜੁਆਨ ਉਤਨਾ ਨਹੀਂ ਹੁੰਦਾ। ਇਕ ਜੁਆਨ ਮਨੁੱਖ ਜਿਤਨਾ ਲੋਭੀ ਹੁੰਦੈ, ਬੱਚਾ ਤਾਂ ਉਤਨਾ ਹੁੰਦਾ ਹੀ ਨਹੀਂ। ਸੋ ਮੈਂ ਫਿਰ ਅਰਜ਼ ਕਰਾਂ ਕਿ ਰੋਜ਼ ਰੋਜ਼ ਉਮਰ ਦੇ ਵਧਦਿਆਂ ਲੋਭ ਬਲਵਾਨ ਹੁੰਦੈ, ਅਹੰਕਾਰ ਬਲਵਾਨ ਹੁੰਦੈ, ਵਾਸਨਾ ਬਲਵਾਨ ਹੁੰਦੀ ਹੈ। ਆਮ ਲੋਕਾਂ ਦਾ ਖ਼ਿਆਲ ਹੈ, ਸਿਰਫ਼ ਆਮ ਲੋਕਾਂ ਦਾ, ਧਰਮ ਦਾ ਨਹੀਂ, ਮਹਾਂਪੁਰਸ਼ਾਂ ਦਾ ਨਹੀਂ ਕਿ ਮਨੁੱਖ ਬੁੱਢਾ ਹੋ ਗਿਆ ਤਾਂ ਲੋਭ ਭੀ ਬੁੱਢਾ ਹੋ ਗਿਆ ਹੋਵੇਗਾ, ਲੋਭ ਮਰ ਗਿਆ ਹੋਵੇਗਾ, ਵਾਸਨਾ ਭੀ ਬਿਰਧ ਹੋ ਗਈ ਹੋਵੇਗੀ ਜਾਂ ਮਰ ਗਈ ਹੋਵੇਗੀ। ਅਹੰਕਾਰ ਭੀ ਬੁੱਢਾ ਹੋ ਗਿਆ ਹੋਵੇਗਾ ਜਾਂ ਮਰ ਗਿਆ ਹੋਵੇਗਾ। ਇਹ ਐਵੇਂ ਭੁਲੇਖਾ ਹੈ, ਫ਼ਜ਼ੂਲ ਭੁਲੇਖਾ ਹੈ। ਇਕ ਜੁਆਨ ਦੇ ਅੰਦਰ ਭੀ ਅਹੰਕਾਰ ਇਤਨਾ ਬਲਵਾਨ ਨਹੀਂ ਹੁੰਦਾ ਜਿਤਨਾ ਬੁੱਢੇ ਵਿਚ ਹੁੰਦਾ ਹੈ। ਆਪ ਸੁਣ ਕੇ ਹੈਰਾਨ ਹੋਵੋਗੇ ਕਿ ਸਾਰੀ

ਦੁਨੀਆਂ ਵਿਚ ਜਿਹੜੇ ਰਾਜਨੀਤਕ ਲੋਕ ਹਨ, ਸਤਾਨਵੇਂ ਫ਼ੀਸਦੀ ਬੁੱਢੇ ਹਨ। ਜੋ ਹੁਕਮਰਾਨੀ ਕਰ ਰਹੇ ਹਨ, ਸਾਰੀ ਦੁਨੀਆਂ ਨੂੰ ਚਲਾ ਰਹੇ ਹਨ, ਬਿਰਧ ਹਨ। ਕਈ ਤਾਂ ਐਸੇ ਹਨ ਕਿ ਚਾਰ ਬੰਦੇ ਉਨ੍ਹਾਂ ਨੂੰ ਪਕੜ ਕੇ ਕੁਰਸੀ 'ਤੇ ਬਿਠਾਂਦੇ ਹਨ, ਆਪ ਬੈਠ ਭੀ ਨਹੀਂ ਸਕਦੇ। ਹੱਥ ਕੰਬਦੇ ਹਨ, ਪੈਰ ਕੰਬਦੇ ਹਨ, ਸਿਰ ਕੰਬਦੈ, ਪਰ ਹੁਕਮਰਾਨੀ ਦੀ ਪਕੜ ਬੜੀ ਪ੍ਰਬਲ ਹੈ। ਹੁਕਮ ਕਰਨ ਦੀ ਚਾਹਤ ਬੜੀ ਪ੍ਰਬਲ ਹੈ। ਅਹੰਕਾਰ ਬੜਾ ਪ੍ਰਬਲ ਹੈ। ਸਮਾਜਿਕ ਚੌਧਰੀ, ਰਾਜਨੀਤਕ ਚੌਧਰੀ, ਸਤਾਨਵੇਂ ਫ਼ੀਸਦੀ ਬੁੱਢੇ ਹੁੰਦੇ ਹਨ। ਸਰੀਰ ਦੇ ਵਧਦਿਆਂ, ਉਮਰ ਦੇ ਵਧਦਿਆਂ ਅਹੰਕਾਰ ਵਧ ਗਿਐ, ਲੋਭ ਵਧ ਗਿਐ, ਵਾਸਨਾ ਵਧ ਗਈ ਹੈ। ਇਸ ਵਾਸਤੇ ਸਰੀਰ ਦੀ ਮੌਤ ਕੋਈ ਵਾਸਨਾ ਦੀ ਮੌਤ ਨਹੀਂ ਹੈ, ਲੋਭ ਦੀ ਮੌਤ ਨਹੀਂ ਹੈ, ਅਹੰਕਾਰ ਦੀ ਮੌਤ ਨਹੀਂ ਹੈ। ਮਨ ਦੀ ਇਹ ਵਾਸਨਾ ਫਿਰ ਅਗਲਾ ਜਨਮ ਕਰਾ ਦਿੰਦੀ ਹੈ। ਜਿਨ੍ਹਾਂ ਨੂੰ ਅਸੀਂ ਅਵਤਾਰ ਕਹਿੰਦੇ ਹਾਂ, ਉਹ ਵਾਸਨਾ-ਵੱਸ ਹੋ ਕੇ ਨਹੀਂ ਆਉਂਦੇ, ਉਹ ਅਹੰਕਾਰ-ਵੱਸ ਹੋ ਕੇ ਨਹੀਂ ਆਉਂਦੇ, ਉਹ ਪਰਉਪਕਾਰ-ਵੱਸ ਹੋ ਕੇ ਆਉਂਦੇ ਹਨ:

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**

*(ਸੂਹੀ ਮ: ੫, ਪੰਨਾ 749)*

ਇਸ ਵਾਸਤੇ ਅਵਤਾਰਾਂ ਨਾਲ ਅਸੀਂ ਇਹ ਲਫ਼ਜ਼ ਜੋੜਦੇ ਹਾਂ—ਪ੍ਰਕਾਸ਼, ਪ੍ਰਕਾਸ਼ਿਤ ਹੋਣਾ; ਜਨਮ ਨਹੀਂ ਹੈ, ਜੰਮਦੇ ਤਾਂ ਇਨਸਾਨ ਹਨ ਅਤੇ ਪ੍ਰਕਾਸ਼ਤ ਹੁੰਦੇ ਹਨ ਪਰਮ ਪੁਰਖ, ਗੁਰੂ, ਪੀਰ, ਪੈਗ਼ੰਬਰ, ਕਿਉਂਕਿ ਉਹ ਵਾਸਨਾ ਕਰਕੇ ਆਏ ਹੀ ਨਹੀਂ। ਫਿਰ ਕਿਉਂ ਆ ਗਏ ਹਨ ? ਇਹ ਤਾਂ ਮੁਕਤ ਹੋ ਗਏ ਸਨ। ਆਉਣ ਦਾ ਕਾਰਨ ਪਰਉਪਕਾਰ ਹੈ, "ਜਨ ਪਰਉਪਕਾਰੀ ਆਏ" ਜਗਤ ਨੂੰ ਜਲਦਾ ਹੋਇਆ ਵੇਖਦੇ ਹਨ, ਦੁਖਦ ਵੇਖਦੇ ਹਨ, ਸੋ ਤਰਸ ਖਾ ਗਏ। ਤਰਸ ਆ ਗਿਆ ਕਿ ਜਗਤ ਇਤਨਾ ਜਲ ਰਿਹੈ: ਅਹੰਕਾਰ ਵਿਚ, ਤ੍ਰਿਸ਼ਨਾ ਵਿਚ, ਵਾਸਨਾ ਵਿਚ, ਲੋਭ ਵਿਚ। ਬਸ ਤਰਸ ਆ ਗਿਐ। ਪਰਉਪਕਾਰ ਦੀ ਖ਼ਾਤਰ ਆ ਗਏ ਹਨ ਕਿ ਜੋ ਕੁਝ ਅਸੀਂ ਜਾਣਿਐ, ਜੋ ਕੁਝ ਸਾਡੇ ਕੋਲ ਹੈ, ਉਹ ਜਾਣਾਈਏ, ਵੰਡੀਏ।

ਰਵਿੰਦਰ ਨਾਥ ਟੈਗੋਰ ਕਹਿੰਦੇ ਹਨ ਕਿ ਅਵਤਾਰਾਂ ਨੇ ਜੋ ਵੰਡਣਾ ਚਾਹਿਆ, ਸੰਸਾਰ ਨੇ ਤਾਂ ਉਹ ਲਿਆ ਹੀ ਨਹੀਂ। ਆਮ ਸੰਸਾਰਿਕ ਮਨੁੱਖ ਜੋ ਛੁਪਾਣਾ ਚਾਹੁੰਦੇ ਹਨ, ਉਹ ਸੰਸਾਰ ਨੇ ਖੋਹਣ ਦੀ ਕੋਸ਼ਿਸ਼ ਕੀਤੀ ਹੈ। ਧਨ ਤਾਂ ਸਭ ਇਕ-ਦੂਸਰੇ ਦਾ ਖੋਹਣਾ ਚਾਹੁੰਦੇ ਨੇ। ਪਰਮ ਪੁਰਖ ਤਾਂ ਧਰਮ ਵੰਡਣ ਭੀ ਆਉਂਦੇ ਹਨ, ਪਰ ਕੋਈ ਲੈਣਾ ਨਹੀਂ ਚਾਹੁੰਦਾ। ਮੁਫ਼ਤ ਵਿਚ ਵੰਡਦੇ ਹਨ। ਕਬੀਰ ਤਾਂ ਕਹਿੰਦੇ ਹਨ ਮੁਫ਼ਤ ਦੀ ਲੁੱਟ ਪਈ ਹੋਈ ਹੈ:

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥

*(ਸਲੋਕ ਕਬੀਰ ਜੀ, ਪੰਨਾ 1366)*

ਜਿੰਨਾ ਲੁੱਟਣਾ ਈ ਲੁੱਟ ਲੈ। ਹੁਣ ਜੇਕਰ ਕਿਸੇ ਦਾ ਧਨ ਲੁੱਟੀਏ ਤਾਂ ਲੁਟੇਰੇ ਕਹਿਲਾਵਾਂਗੇ। ਕਿਸੇ ਦਾ ਧਨ ਲੁੱਟੀਏ ਤਾਂ ਪਕੜੇ ਜਾਵਾਂਗੇ, ਜੇਲ੍ਹ ਭੋਗਾਂਗੇ, ਸਜ਼ਾ ਮਿਲੇਗੀ। ਪਰ ਪਰਮਾਤਮਾ ਦਾ ਖ਼ਜ਼ਾਨਾ, ਉਸ ਦੇ ਨਾਮ ਦਾ ਖ਼ਜ਼ਾਨਾ ਲੁੱਟੀਏ ਤਾਂ ਪਰਮਾਤਮਾ ਦੇ ਦਰਬਾਰ ਵਿਚ ਹੀ ਵੱਡੇ ਤੋਂ ਵੱਡਾ ਸਿੰਘਾਸਨ ਮਿਲੇਗਾ, ਸਨਮਾਨ ਮਿਲੇਗਾ। ਰਾਮ ਨਾਮ ਕੀ ਲੂਟ ਹੈ। ਜਿਤਨਾ ਲੁੱਟਣਾ ਈ ਲੁੱਟ ਲੈ, ਕੋਈ ਰੋਕੇਗਾ ਨਹੀਂ। ਖ਼ਜ਼ਾਨਾ ਖੁੱਲ੍ਹਾ ਪਿਆ ਹੈ, ਸ਼ਰ੍ਹੇਆਮ ਪਿਐ, ਲੁਟੇਰੇ ਕੋਈ ਨਹੀਂ ਹਨ, ਲੁੱਟਣ ਵਾਲੇ ਕੋਈ ਨਹੀਂ ਹਨ। ਜਿਹੜੇ ਲੁੱਟ ਲੈਂਦੇ ਹਨ, ਉਨ੍ਹਾਂ ਨੂੰ ਹੀ ਸੰਤ ਕਹਿੰਦੇ ਹਨ, ਭਗਤ ਕਹਿੰਦੇ ਹਨ, ਉਨ੍ਹਾਂ ਨੂੰ ਹੀ ਮਹਾਂਪੁਰਸ਼ ਆਖਿਆ ਜਾਂਦਾ ਹੈ। ਖ਼ੂਬ ਲੁੱਟਿਐ ਉਨ੍ਹਾਂ ਨੇ, ਰੱਜ ਕੇ ਲੁੱਟਿਐ:

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥

*(ਸਲੋਕ ਕਬੀਰ ਜੀ, ਪੰਨਾ 1366)*

ਇਹ ਪਹਿਲੀ ਸ਼੍ਰੇਣੀ ਹੈ ਅਵਤਾਰੀ ਪੁਰਸ਼ਾਂ ਦੀ ਜੋ ਪਰਉਪਕਾਰ ਦੀ ਖ਼ਾਤਰ ਆ ਗਏ ਹਨ, ਵਾਸਨਾ ਕਰਕੇ ਨਹੀਂ ਆਏ। ਅਹੰਕਾਰ ਇਨ੍ਹਾਂ ਨੂੰ ਫਿਰ ਜਨਮ ਨਹੀਂ ਦੇ ਰਿਹਾ:

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥

*(ਵਾਰ ਆਸਾ, ਮ: ੨, ਪੰਨਾ 466)*

ਇਹ ਬਾਰ ਬਾਰ ਜਨਮੇ ਹਨ, ਪਰ ਅਹੰਕਾਰ ਕਰਕੇ ਨਹੀਂ, ਲੋਭ ਕਰਕੇ ਨਹੀਂ, ਵਾਸਨਾ ਕਰਕੇ ਨਹੀਂ:

ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ॥
ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ॥

ਇਹ ਵਾਸਨਾ ਕਰਕੇ ਨਹੀਂ ਆਏ, ਇਹ ਅਹੰਕਾਰ ਕਰਕੇ ਨਹੀਂ ਆਏ, ਇਹ ਲੋਭ ਕਰਕੇ ਨਹੀਂ ਆਏ, ਪਰਉਪਕਾਰ ਕਰਕੇ ਆ ਗਏ ਹਨ, "ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ"। ਮੈਂ ਅਰਜ਼ ਕਰਾਂ, ਮਨ ਦਾ ਇਕ ਬਹੁਤ ਛੋਟਾ ਜਿਹਾ ਭਾਗ ਕੀਰਤਨ ਸੁਣਦੈ, ਕਥਾ ਸੁਣਦੈ, ਪਾਠ ਸੁਣਦੈ, ਮਨ ਦੇ ਬਾਕੀ ਨੌਂ ਭਾਗ ਨਹੀਂ ਸੁਣਦੇ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਇਕ ਸ਼ਬਦ ਸੁਣ ਲਵੋ, ਫਿਰ ਗੱਲ ਸਪੱਸ਼ਟ ਹੋ ਜਾਏਗੀ, "ਬਿਰਥਾ ਕਹਉ ਕਉਨ ਸਿਉ ਮਨ ਕੀ"। ਮੈਂ ਮਨ ਦੀ ਬਿਰਥਾ ਕਿਸ ਨੂੰ ਦੱਸਾਂ, ਕਿਸ ਨੂੰ ਕਹਾਂ:

ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥

*(ਆਸਾ ਮਹਲਾ ੯, ਪੰਨਾ 411)*

ਹਰ ਵਕਤ ਧਨ ਦੀ ਆਸ਼ਾ, ਚਾਹੇ ਕਰੋੜਾਂ ਹੋ ਗਏ ਹਨ, ਅਰਬਾਂ ਹੋ ਗਏ ਹਨ, ਪਰ ਆਸ਼ਾ ਧਨ ਦੀ ਹੀ ਹੈ, ਧਰਮ ਦੀ ਨਹੀਂ ਹੈ। ਆਸ਼ਾ ਪਦਾਰਥਾਂ ਦੀ ਹੈ, ਪਰਮਾਤਮਾ ਦੀ ਨਹੀਂ ਹੈ। ਆਸ਼ਾ ਇਹ ਚੱਲਦੀ ਹੈ:

ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥

*(ਆਸਾ ਮਹਲਾ ੯, ਪੰਨਾ 411)*

ਸੋਚਦਾ ਹੈ ਕਿ ਬਹੁਤਾ ਧਨ ਮਿਲੇਗਾ ਤਾਂ ਬਹੁਤਾ ਸੁਖ ਮਿਲੇਗਾ, ਪਰ ਜਿਤਨਾ ਧਨ ਮਿਲਿਆ, ਉਤਨਾ ਹੀ ਦੁਖ ਮਿਲਿਆ। ਚਲੋ ਮੈਨੂੰ ਕਹਿਣ ਦੇਣਾ, ਮਾਫ਼ੀ ਮੈਂ ਪਹਿਲੇ ਹੀ ਮੰਗ ਲਵਾਂ। ਕੋਈ ਮਨੁੱਖ ਕਿਤਨਾ ਦੁਖੀ ਹੈ; ਸਿਰਫ਼ ਇਹ ਵੇਖ ਲੈਣਾ ਕਿ ਕਿਤਨਾ ਧਨਵਾਨ ਹੈ। ਜਿਤਨਾ ਧਨਵਾਨ ਹੈ, ਉਤਨਾ ਹੀ ਦੁਖੀ ਹੈ:

ਵਡੇ ਵਡੇ ਜੋ ਦੀਸਹਿ ਲੋਗ॥
ਤਿਨ ਕਉ ਬਿਆਪੈ ਚਿੰਤਾ ਰੋਗ॥ *(ਗਉੜੀ ਮਹਲਾ ੫, ਪੰਨਾ 188)*

ਇਸ ਤਰ੍ਹਾਂ ਦੇ ਬੰਦੇ ਕਦੀ ਗੁਰਦੁਆਰੇ ਭੀ ਆ ਜਾਵਣ ਤਾਂ ਪ੍ਰਭੂ ਦਾ ਚਿੰਤਨ ਕਿਥੇ ਕਰਦੇ ਹਨ, ਆਪਣੀਆਂ ਹੀ ਚਿੰਤਾਵਾਂ ਵਿਚ ਡੁੱਬੇ ਹੁੰਦੇ ਹਨ। ਉਨ੍ਹਾਂ ਦਾ ਮੱਥਾ ਹੀ ਦੱਸਦੈ। ਆਪਣੀਆਂ ਚਿੰਤਾਵਾਂ ਵਿਚ ਹੀ ਗ਼ਰਕ ਹੁੰਦੇ ਹਨ:

ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ॥

*(ਆਸਾ ਮਹਲਾ ੯, ਪੰਨਾ 411)*

ਹਰੀ ਦਾ ਜਸ ਗਾ ਤੇ ਹਰੀ ਹੋ ਜਾ। ਪਰਮਾਤਮਾ ਦੇ ਗੁਣ ਗਾ ਤੇ ਪਰਮਾਤਮਾ ਹੋ ਜਾ। ਕਿਉਂ ਨਹੀਂ ਕਰਦਾ? ਨਿਕਲ ਜਾ ਇਨ੍ਹਾਂ ਚਿੰਤਾਵਾਂ ਤੋਂ, ਇਸ ਬੋਝ ਤੋਂ, ਇਸ ਦੁੱਖ ਤੋਂ, ਇਸ ਸੰਤਾਪ ਤੋਂ। ਇਸ ਤਰ੍ਹਾਂ ਦੀ ਵਿੱਦਿਆ, ਗਿਆਨ ਦੀ ਸਿਖਸ਼ਾ ਦੇਣ ਵਾਸਤੇ, ਪਰਉਪਕਾਰ ਵਾਸਤੇ ਇਹ ਅਵਤਾਰੀ ਪੁਰਸ਼ ਆ ਜਾਂਦੇ ਹਨ, ਨਹੀਂ ਤਾਂ ਇਨ੍ਹਾਂ ਨੂੰ ਆਉਣ ਦੀ ਲੋੜ ਨਹੀਂ। ਇਹ

ਤਾਂ ਮੁਕਤ ਹੁੰਦੇ ਹਨ। ਮੁਕਤ ਪੁਰਸ਼ ਕਿਧਰੇ ਭੀ ਜਾ ਸਕਦੇ ਹਨ। ਰਵਿਦਾਸ ਜੀ ਕਹਿੰਦੇ ਹਨ:

**ਤਿਉ ਤਿਉ ਸੈਲ ਕਰਹਿ ਜਿਉ ਭਾਵੈ॥**
**ਮਹਰਮ ਮਹਲ ਨ ਕੋ ਅਟਕਾਵੈ॥** *(ਗਉੜੀ ਰਵਿਦਾਸ ਜੀ, ਪੰਨਾ 345)*

ਕੋਈ ਅਟਕਾਅ ਨਹੀਂ, ਕੋਈ ਰੋਕ ਨਹੀਂ। ਇਹ ਤਾਂ ਜੀਵਨ-ਮੁਕਤ ਹਨ। ਜੋ ਮੁਕਤ ਹੋ ਚੁੱਕੇ ਹਨ, ਉਨ੍ਹਾਂ ਨੂੰ ਕੋਈ ਰੋਕ ਨਹੀਂ ਹੈ। ਕਿਸੇ ਵੀ ਮੰਡਲ ਵਿਚ ਜਾ ਸਕਦੇ ਹਨ। ਕਿਤੇ ਭੀ ਜਾ ਸਕਦੇ ਹਨ। ਭ੍ਰਮਣ ਕਰ ਸਕਦੇ ਹਨ, ਕਿਉਂਕਿ ਉਨ੍ਹਾਂ ਨੂੰ ਕੋਈ ਰੁਕਾਵਟ ਨਹੀਂ ਹੁੰਦੀ। ਜਿਨ੍ਹਾਂ ਕੋਲ ਤਨ ਨਹੀਂ ਹੁੰਦਾ, ਤਨ ਦੇ ਅੰਦਰ ਜਿਹੜਾ ਸੂਖਸ਼ਮ ਸਰੀਰ ਹੈ, ਜਿਹਨੂੰ ਇਨਟਰਲ ਬੌਡੀ ਕਰਕੇ ਕਹਿੰਦੇ ਹਨ, ਸੰਸਕਾਰਾਂ ਦਾ ਮੁਜੱਸਮਾ ਜਿਸ ਵਿਚ ਮਨ ਹੈ, ਉਹ ਹੁੰਦੈ, ਤਨ ਨਹੀਂ ਹੁੰਦਾ। ਇਹ ਇਕ ਤਰੀਕੇ ਦੀ ਹਵਾ ਹੁੰਦੀ ਹੈ। ਤੁਸੀਂ ਕਥਾ ਸੁਣਦੇ ਪਏ ਹੋ, ਕੀ ਇਹ ਪੇਟ ਵਿਚ ਜਾਏਗੀ? ਖ਼ੂਨ ਵਿਚ ਜਾਏਗੀ? ਮਾਸ ਵਿਚ ਜਾਏਗੀ? ਹੱਡੀਆਂ ਵਿਚ ਜਾਏਗੀ? ਕਤੱਈ ਨਹੀਂ। ਤੁਸੀਂ ਕੀਰਤਨ ਸੁਣ ਰਹੇ ਹੋ, ਇਸ ਨਾਲ ਕੋਈ ਪੇਟ ਭਰ ਜਾਏਗਾ? ਜੇਕਰ ਪੇਟ ਭਰ ਜਾਏਗਾ ਤਾਂ ਫਿਰ ਲੰਗਰ ਕਿਸ ਵਾਸਤੇ ਚਲਾਇਐ? ਕੀਰਤਨ ਨਾਲ ਪੇਟ ਨਹੀਂ ਭਰਦਾ, ਪਾਠ ਨਾਲ ਪੇਟ ਨਹੀਂ ਭਰਦਾ। ਕਥਾ ਨਾਲ ਪੇਟ ਨਹੀਂ ਭਰਦਾ, ਜਪ ਤਪ ਨਾਲ ਪੇਟ ਨਹੀਂ ਭਰਦਾ, ਲੰਗਰ ਚਲਾਉਣਾ ਪੈਂਦਾ ਹੈ। ਸੰਗਤ ਬਣਾਈ ਹੈ ਸਤਿਗੁਰਾਂ ਨੇ। ਇਹ ਕਥਾ, ਕੀਰਤਨ, ਜਪ, ਤਪ ਸਭ ਮਨ ਦੀ ਖ਼ੁਰਾਕ ਹਨ, ਤਨ ਦੀ ਨਹੀਂ, ਪਰ ਮਨ ਖਾਂਦਾ ਨਹੀਂ। ਸਤਿਗੁਰੂ ਕਹਿੰਦੇ ਹਨ:

**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥**

*(ਮੁੰਦਾਵਣੀ ਮ: ੫, ਪੰਨਾ 1429)*

ਕੋਈ ਖਾਵੇ ਤਾਂ ਸਹੀ, ਪਰ ਨਹੀਂ ਖਾਂਦੇ। ਮੈਂ ਫਿਰ ਅਰਜ਼ ਕਰਾਂ, ਮਨ ਦਾ ਇਕ ਛੋਟਾ ਜਿਹਾ ਭਾਗ ਪਾਠ ਵਿਚ ਹੁੰਦੈ, ਬਾਕੀ ਨਹੀਂ ਹੁੰਦਾ। ਮਨ ਦਾ ਇਕ ਛੋਟਾ ਜਿਹਾ ਭਾਗ ਗੁਰਦੁਆਰੇ ਹੁੰਦੈ, ਬਾਕੀ ਨਹੀਂ ਹੁੰਦਾ। ਇਸ ਵਾਸਤੇ ਕੀਰਤਨ, ਕਥਾ, ਜਪ, ਤਪ, ਗੁਰਬਾਣੀ ਮਨ ਤਕ ਜਾਂਦੀ ਹੀ ਨਹੀਂ, ਮਨ ਵਿਚ ਪ੍ਰਵੇਸ਼ ਕਰਦੀ ਹੀ ਨਹੀਂ। ਜੇ ਫਿਰ ਭੋਜਨ ਦੀ ਬੁਰਕੀ ਤਨ ਵਿਚ ਗਈ ਹੀ ਨਹੀਂ ਤਾਂ ਖ਼ੂਨ ਕਿਥੋਂ ਬਣੇਗੀ? ਮਾਸ ਕਿਥੋਂ ਬਣੇਗੀ? ਗੁਰੂ ਦਾ ਸ਼ਬਦ ਮਨ ਵਿਚ ਗਿਆ ਹੀ ਨਹੀਂ, ਫਿਰ ਮੁਕਤੀ ਕਿਥੋਂ ਨਸੀਬ ਹੋਵੇਗੀ? ਬੰਧਨ ਕਿਵੇਂ ਟੁੱਟਣਗੇ? ਆਨੰਦ ਕਿਵੇਂ ਮਿਲੇਗਾ? ਕਿਉਂਕਿ ਸ਼ਬਦ ਮਨ ਤਕ ਜਾਂਦਾ ਹੀ ਨਹੀਂ। ਨਾ ਜਾਣ ਦਾ ਇਕ ਕਾਰਨ ਹੈ ਕਿ ਭੋਜਨ ਦੀ ਭੁੱਖ ਤਨ ਨੂੰ ਤਾਂ ਲੱਗਦੀ ਹੈ, ਪਰ ਸ਼ਬਦ ਦੀ ਭੁੱਖ ਮਨ ਨੂੰ ਨਹੀਂ ਹੈ, ਨਹੀਂ ਹੈ। ਨਾਮ ਦੀ ਭੁੱਖ ਮਨ ਨੂੰ

ਨਹੀਂ ਹੈ। ਖ਼ੁਸ਼ਕਿਸਮਤ ਹੈ ਉਹ ਮਨੁੱਖ ਜਿਸ ਨੂੰ ਨਾਮ ਦੀ ਭੁੱਖ ਲੱਗ ਜਾਏ:

**ਸਾਚੇ ਨਾਮ ਕੀ ਲਾਗੈ ਭੂਖ॥**
**ਉਤੁ ਭੂਖੈ ਖਾਇ ਚਲੀਅਹਿ ਦੂਖ॥** *(ਆਸਾ ਮਹਲਾ ੧, ਪੰਨਾ 9)*

ਕੁਝ ਸਰੀਰ ਜੋ ਸੂਖਸ਼ਮ ਹਨ, ਉਨ੍ਹਾਂ ਦੇ ਉੱਤੇ ਅਸਥੂਲ ਤਨ ਦਾ ਬੰਧਨ ਨਹੀਂ ਹੁੰਦਾ। ਅਸਥੂਲ ਤਨ ਦੀ ਆਪਣੀ ਸੀਮਾ ਹੈ। ਸੂਖਸ਼ਮ ਸਰੀਰ ਦੀ ਸੀਮਾ ਹੈ ਕਿ ਉਹ ਕਿਧਰੇ ਭੀ ਨਹੀਂ ਜਾ ਸਕਦਾ। ਇਹ ਸੂਖਸ਼ਮ ਸਰੀਰ ਮੁਕਤ ਆਤਮਾਵਾਂ ਕੋਲ ਹੁੰਦੇ ਹਨ। ਸਿਰਫ਼ ਸੂਖਸ਼ਮ ਸਰੀਰ ਹੀ ਪਰਮਾਤਮਾ ਵਿਚ ਵਿਚਰ ਰਹੇ ਹਨ। ਕਿਧਰੇ ਭੀ ਜਾਵਣ, ਪਰਮਾਤਮਾ ਵਿਆਪਕ ਹੈ। ਕਿਧਰੇ ਕਿਧਰੇ ਇਸ ਤਨ ਵਿਚ ਆ ਕੇ ਜਨਮ ਲੈ ਲੈਂਦੇ ਹਨ, ਪਰ ਵਾਸਨਾ-ਵੱਸ ਹੋ ਕੇ ਨਹੀਂ, ਪਰਉਪਕਾਰ-ਵੱਸ ਹੋ ਕੇ।

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**
*(ਸੂਹੀ ਮ: ੫, ਪੰਨਾ 749)*

ਮੈਂ ਇਹ ਵੀ ਅਰਜ਼ ਕਰਾਂ ਕਿ ਸੂਖਸ਼ਮ ਸਰੀਰ ਮੁਕਤ ਸਰੀਰਾਂ ਤੋਂ ਇਲਾਵਾ ਕੁਝ ਹੋਰ ਭੀ ਹੁੰਦੇ ਹਨ, ਦੇਵਤਿਆਂ ਦੇ, ਭੂਤਾਂ ਦੇ ਤੇ ਪ੍ਰੇਤਾਂ ਦੇ। ਉਨ੍ਹਾਂ ਕੋਲ ਭੀ ਇਹ ਤਨ ਦਾ ਬੰਧਨ ਨਹੀਂ ਹੁੰਦਾ। ਜਿਥੇ ਚਾਹੁਣ, ਜਾ ਸਕਦੇ ਹਨ। ਠੀਕ ਹੈ, ਸਨਾਤਨੀ ਐਸਾ ਕਹਿੰਦੇ ਹਨ ਕਿ ਜਿਥੇ ਰਾਮਾਇਣ ਦੀ ਕਥਾ ਹੋਵੇ, ਉਥੇ ਹਨੂੰਮਾਨ ਹੁੰਦੈ। ਨਾਲ ਇਹ ਵੀ ਕਹਿੰਦੇ ਹਨ ਕਿ ਹਨੂੰਮਾਨ ਮੁਕਤ ਨਹੀਂ ਹੋਇਆ। ਮੈਂ ਕੁਝ ਬ੍ਰਾਹਮਣਾਂ ਨੂੰ, ਕਥਾਵਾਚਕ ਵੀਰਾਂ ਨੂੰ ਕਿਹੈ ਕਿ ਇੰਜ ਨਾ ਕਿਹਾ ਕਰੋ। ਚਲੋ ਹਨੂੰਮਾਨ ਦੇਵਤਾ ਹੈ, ਦੇਵਤੇ ਭੀ ਭਟਕਦੇ ਹਨ, ਭੂਤ-ਪ੍ਰੇਤ ਭੀ ਭਟਕਦੇ ਹਨ। ਪਰ ਇੰਜ ਨਾ ਆਖੋ, ਸਗੋਂ ਇੰਜ ਆਖੋ ਕਿ ਜਿਵੇਂ ਹਨੂੰਮਾਨ ਪਿਆਰ ਕਰਦਾ ਸੀ ਰਾਮ ਨਾਲ, ਹਨੂੰਮਾਨ ਦੀ ਤਰ੍ਹਾਂ ਕਈ ਪਿਆਰੀਆਂ ਰੂਹਾਂ ਉਥੇ ਹੁੰਦੀਆਂ ਹਨ ਜਿਥੇ ਰਾਮਾਇਣ ਦੀ ਕਥਾ ਹੋਵੇ। ਪਹਿਲੇ ਤਾਂ ਮੈਂ ਉਪਰੋਂ ਉਪਰੋਂ ਕਹਿੰਦਾ ਸੀ, ਪਰ ਹੁਣ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਜਿਥੇ ਸਤਿਸੰਗ ਹੋਵੇ, ਉਥੇ ਸੂਖਸ਼ਮ ਰੂਹਾਂ ਹੁੰਦੀਆਂ ਹਨ, ਉਥੇ ਗੁਰਮੁਖ ਰੂਹਾਂ ਹੁੰਦੀਆਂ ਹਨ ਜੋ ਮੁਕਤ ਨਹੀਂ ਹੋਈਆਂ। ਜਿਵੇਂ ਸੌ ਮੀਲ ਦੀ ਵਾਟ ਹੋਵੇ ਅਤੇ ਕੋਈ ਨੱਬੇ ਮੀਲ ਚੱਲਿਐ ਤੇ ਸਰੀਰ ਦਾ ਅੰਤ ਹੋ ਗਿਐ। ਸਰੀਰ ਦੀ ਉਮਰ ਇਤਨੀ ਸੀ, ਪਰ ਦਸ ਮੀਲ ਦੀ ਵਾਟ ਤਾਂ ਰਹਿ ਗਈ। ਉਹ ਤਾਂ ਤੈਅ ਕਰਨੀ ਹੈ ਤੇ ਉਹਦੇ ਵਾਸਤੇ ਫਿਰ ਜਨਮ ਲੈਣਾ ਪਵੇਗਾ ਤੇ ਜਿਹੜਾ ਇਤਨਾ ਚੱਲ ਚੁੱਕਿਐ, ਉਹ ਹਰ ਮਾਂ ਦੇ ਰਾਹੀਂ ਜਗਤ ਵਿਚ ਨਹੀਂ ਆਉਣਾ ਚਾਹੁੰਦਾ, ਹਰ ਪਿਤਾ ਦੇ ਰਾਹੀਂ ਨਹੀਂ ਆਉਣਾ ਚਾਹੁੰਦਾ। ਹਰ ਮਾਂ ਦੇਵਤੇ ਨੂੰ ਜਨਮ ਨਹੀਂ ਦੇ ਸਕਦੀ। ਔਰ ਜਿਹੜੀ ਦੇਵਤੇ ਨੂੰ ਜਨਮ ਦਿੰਦੀ ਹੈ, ਉਹ ਧੰਨ ਹੈ:

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥**

*(ਆਸਾ ਸੇਖ ਫਰੀਦ ਜੀ, ਪੰਨਾ 488)*

ਕਿਉਂਕਿ ਦੇਵਤਾ ਪਵਿੱਤਰ ਮਨ ਦਾ ਮਾਲਕ ਹੈ, ਉਹਦੇ ਕੋਲ ਮਨ ਹੈ। ਚਲੋ ਮੈਨੂੰ ਇੰਜ ਕਹਿਣ ਦੇਣਾ, ਪਸ਼ੂ ਕੋਲ ਤਨ ਹੈ, ਵਿਕਸਤ ਮਨ ਨਹੀਂ ਹੈ। ਦੇਵਤੇ ਕੋਲ ਮਨ ਹੈ, ਤਨ ਨਹੀਂ ਹੈ। ਮਨੁੱਖ ਕੋਲ ਤਨ ਭੀ ਹੈ, ਮਨ ਭੀ ਹੈ। ਆਪ ਸਾਰੇ ਸਿਆਣੇ ਬੈਠੇ ਹੋ, ਬੁਨਿਆਦੀ ਗੱਲ ਨੂੰ ਪਕੜਨਾ। ਪਸ਼ੂ ਕੋਲ ਤਨ ਹੈ, ਮਨੁੱਖ ਨਾਲੋਂ ਬੜਾ ਭਾਰੀ ਵਿਕਸਤ ਤਨ ਹਾਥੀ ਕੋਲ ਹੈ, ਘੋੜੇ ਕੋਲ ਹੈ, ਪਰ ਵਿਕਾਸ ਨਹੀਂ ਹੈ, ਸਿਰਫ਼ ਤਨ ਹੈ। ਦੇਵਤੇ ਕੋਲ ਸਿਰਫ਼ ਮਨ ਹੈ, ਇਹ ਤਨ ਨਹੀਂ ਹੈ। ਮਨੁੱਖ ਕੋਲ ਇਹ ਤਨ ਭੀ ਹੈ, ਇਹ ਮਨ ਭੀ ਹੈ। ਮੁਕਤੀ ਮਨੁੱਖ ਦੇ ਰਾਹੀਂ ਮਿਲੇਗੀ, ਪਰਮਾਤਮਾ ਮਨੁੱਖ ਦੇ ਰਾਹੀਂ ਮਿਲੇਗਾ, ਭੂਤ ਪ੍ਰੇਤ ਨੂੰ ਨਹੀਂ, ਨਾ ਹੀ ਦੇਵਤੇ ਨੂੰ। ਇਸ ਵਾਸਤੇ ਬਾਣੀ ਕਹਿੰਦੀ ਹੈ:

**ਇਸ ਦੇਹੀ ਕਉ ਸਿਮਰਹਿ ਦੇਵ॥**

*(ਭੈਰਉ ਕਬੀਰ ਜੀਉ, ਪੰਨਾ 1159)*

ਦੇਵਤੇ ਭੀ ਕਹਿੰਦੇ ਹਨ ਕਿ ਇਹ ਦੇਹੀ ਮਿਲੇ ਤੇ ਮੁਕਤ ਹੋਈਏ। ਦਸ ਮੀਲ ਦੀ ਜਿਹੜੀ ਵਾਟ ਰਹਿੰਦੀ ਹੈ, ਇਹ ਪੂਰੀ ਕਰੀਏ। ਪਰ ਦੇਵਤੇ ਵਾਸਤੇ ਕੋਈ ਦੇਵੀ ਮਾਂ ਚਾਹੀਦੀ ਹੈ। ਪਹਿਲੇ ਚੁਣਾਉ ਮਾਂ ਦਾ ਹੈ, ਕਿਉਂਕਿ ਮਾਂ ਦੇ ਗਰਭ ਵਿਚ ਉਸ ਨੇ ਪ੍ਰਵੇਸ਼ ਕਰਨਾ ਹੈ। ਮਾਂ-ਬਾਪ ਦੀ ਵਾਸਨਾ, ਫਿਰ ਇਸ ਦੀ ਜਨਮ ਲੈਣ ਦੀ ਵਾਸਨਾ, ਇਹ ਤਿੰਨਾਂ ਦਾ ਸੰਗਮ ਬਣ ਕੇ ਇਸ ਦਾ ਜਨਮ ਹੋਵੇਗਾ। ਜਿਵੇਂ ਗੁਲਾਬ ਦਾ ਬੂਟਾ ਬੰਜਰ ਜ਼ਮੀਨ ਵਿਚ ਪੈਦਾ ਨਹੀਂ ਹੁੰਦਾ, ਦੇਵਤੇ ਨੂੰ ਜਨਮ ਜ਼ਣੀ-ਖਣੀ ਮਾਂ ਨਹੀਂ ਦੇ ਸਕਦੀ। ਦੇਵਤੇ ਨੂੰ ਜਨਮ ਦੇਣ ਵਾਸਤੇ ਕੋਈ ਖ਼ਾਸ ਮਾਂ ਚਾਹੀਦੀ ਹੈ। ਮਿਰਜ਼ਾ ਗ਼ਾਲਿਬ ਇਸ ਗੱਲ ਨੂੰ ਇਕ ਹੋਰ ਢੰਗ ਨਾਲ ਬਿਆਨ ਕਰਦੈ:

*ਮੁਹੱਬਤ ਕੇ ਲੀਏ ਕੁਛ ਖ਼ਾਸ ਦਿਲ ਮਖ਼ਸੂਸ ਹੋਤੇ ਹੈਂ।*
*ਯੇਹ ਵੁਹ ਨਗ਼ਮਾ ਹੈ ਜੋ ਹਰ ਸਾਜ਼ ਪੇ ਗਾਇਆ ਨਹੀਂ ਜਾਤਾ।*
*ਮੁਹੱਬਤ ਅਸਲ ਮੇਂ ਵੁਹ ਰਾਜ਼ੇ-ਹਕੀਕਤ ਹੈ,*
*ਜੋ ਸਮਝ ਮੇਂ ਆ ਗਯਾ ਫਿਰ ਭੀ ਸਮਝਾਇਆ ਨਹੀਂ ਜਾਤਾ।*

ਇਹ ਸੰਗੀਤ ਹਰ ਸਾਜ਼ 'ਤੇ ਨਹੀਂ ਗਾਇਆ ਜਾ ਸਕਦਾ। ਹਰ ਮਾਂ ਦੇਵਤੇ ਨੂੰ ਜਨਮ ਨਹੀਂ ਦੇ ਸਕਦੀ। ਇਸ ਸੰਬੰਧ ਵਿਚ ਬਾਣੀ ਵਿਚ ਬਹੁਤ ਕੁਝ ਹੈ। ਜੇਕਰ ਮੈਂ ਇਸ ਪਾਸੇ ਚਲਾ ਗਿਆ ਤਾਂ ਫਿਰ ਇਸ ਪਾਸੇ ਹੀ ਚਲਾ ਜਾਵਾਂਗਾ, ਮੂਲ ਗੱਲ ਰਹਿ ਜਾਏਗੀ। ਪੰਡਿਤ ਦਯਾ ਰਾਮ ਜੀ, ਗੁਜਰਾਤ ਦੇ ਇਕ ਚੰਗੇ ਭਗਤ ਹੋਏ ਹਨ, ਉਹ ਕਹਿੰਦੇ ਹਨ:

*ਪ੍ਰੇਮ ਸੇ ਨੀਰ ਬਹੈ ਜਸੁ ਗਾਵਤ ਨਾਚਤ ਦੇਵ ਚਲੈ ਸਭਿ ਅੰਗਾ।*

ਐ ਮਾਂ! ਐਸਾ ਪੁੱਤਰ ਪੈਦਾ ਕਰ ਜੋ ਪ੍ਰਭੂ ਦਾ ਨਾਮ ਸੁਣੇ, ਅਸ਼ਕਬਾਰ ਹੋ ਜਾਏ। ਬਿਰਹੀ ਹਿਰਦਾ ਰੱਬ ਦੇ ਵਾਸਤੇ ਤੜਫ਼ ਉਠੇ, ਰੋ ਉਠੇ। ਰੋਂਦੇ ਨੇ ਲੋਕੀਂ—ਕੋਈ ਔਲਾਦ ਦੀ ਖ਼ਾਤਰ ਰੋ ਰਿਹੈ, ਕੋਈ ਕਾਰੋਬਾਰ ਦੀ ਖ਼ਾਤਰ ਰੋ ਰਿਹੈ, ਕੋਈ ਪਰਿਵਾਰ ਦੀ ਖ਼ਾਤਰ ਰੋ ਰਿਹੈ। ਕਦੀ ਕਦਾਈਂ ਹੀ ਕੋਈ ਮਿਲਦੈ ਨਿਰੰਕਾਰ ਦੀ ਖ਼ਾਤਰ ਰੋਂਦਾ ਹੋਇਆ। "ਪ੍ਰੇਮ ਸੇ ਨੀਰ ਬਹੈ ਜਸੁ ਗਾਵਤ ਨਾਚਤ ਦੇਵ ਚਲੈ ਸਭਿ ਅੰਗਾ" ਇਸ ਤਰ੍ਹਾਂ ਦਾ ਭਗਤ ਪੈਦਾ ਕਰ। ਜਾਂ ਫਿਰ ਐਸਾ ਸੂਰਬੀਰ ਪੈਦਾ ਕਰ ਕਿ ਰਣਭੂਮੀ ਵਿਚ ਜਿਸਦਾ ਰੋਮ ਰੋਮ ਜ਼ਖ਼ਮੀ ਹੋਵੇ, ਪਰ ਪਿੱਠ ਫਿਰ ਭੀ ਨਾ ਦਿਖਾਵੇ। ਅਣਖ ਉਸ ਦੀ ਬਣੀ ਰਹੇ। ਤੇ ਜੇ ਇਹ ਭੀ ਨਹੀਂ ਤਾਂ:

*ਵਿਧ ਦੋਏ ਭੂਤ ਜਣੇ ਜਨਨੀ ਜਨ ਔਰ ਸਭੇ ਸੁਤ ਕੀਟ ਪਤੰਗਾ।*

ਫਿਰ ਕੀੜੇ ਮਕੌੜਿਆਂ ਨੂੰ ਜਨਮ ਦੇਣ ਦਾ ਕੀ ਫ਼ਾਇਦਾ? ਧਰਤੀ ਦਾ ਬੋਝ ਹੀ ਵਧਾਏਂਗੀ, ਹੋਰ ਕੀ! ਅਜੋਕੀ ਔਲਾਦ, ਜਦ ਮੈਂ ਸੁਣਦਾ ਹਾਂ ਕਿ ਪੰਜ ਦਸ ਮੁੰਡਿਆਂ ਨੇ ਰੇਲਗੱਡੀ ਤੋਂ ਗਿਰਾ ਦਿੱਤਾ ਇਕ ਮਾਸੂਮ ਨੂੰ, ਪੰਜ ਦੱਸ ਬੱਚੀਆਂ ਦੀ ਇੱਜ਼ਤ ਲੁੱਟਣ ਦੀ ਕੋਸ਼ਿਸ਼ ਕੀਤੀ ਬਿਹਾਰ ਵਿਚ ਨੌਜਵਾਨਾਂ ਨੇ, ਛੋਟੇ ਛੋਟੇ ਬੱਚਿਆਂ ਨੇ, ਤਾਂ ਕਹਿਣਾ ਪਵੇਗਾ ਕਿ ਇਹ ਮਨੁੱਖ ਹਨ ਜਾਂ ਭੂਤ ਪ੍ਰੇਤ! ਇਤਨੀਆਂ ਗੰਦੀਆਂ ਆਤਮਾਵਾਂ ਤਾਂ ਗੰਦੀ ਮਾਂ ਦੇ ਰਾਹੀਂ ਹੀ ਆ ਸਕਦੀਆਂ ਹਨ। ਇਹ ਭੀ ਮੈਂ ਅਰਜ਼ ਕਰਾਂ ਕਿ ਐਵੇਂ ਨਹੀਂ ਏਸ਼ੀਆ ਵਿਚ ਭੈੜੇ ਪੁੱਤ ਨੂੰ ਵੇਖ ਕੇ ਮਾਂ ਨੂੰ ਗਾਲ੍ਹ ਕੱਢਦੇ। ਮਾਂ ਨੂੰ ਗਾਲ੍ਹ ਕੱਢਣ ਪਿੱਛੇ ਇਕ ਬਹੁਤ ਵੱਡੀ ਸੱਚਾਈ ਹੈ। ਐਸੀ ਭੈੜੀ ਆਤਮਾ ਨੂੰ ਤੂੰ ਜਨਮ ਦਿੱਤੈ, ਤੇਰੀ ਗੋਦ ਇਤਨੀ ਗੰਦੀ ਹੈ! ਤੇਰੀ ਕੁੱਖ ਇਤਨੀ ਮੈਲੀ ਹੈ!! ਮੁਖ਼ਤਸਰ ਅਰਜ਼ ਕਰਾਂ, ਗੁਰੂ ਰਾਮਦਾਸ ਜੀ ਦਾ ਭੀ ਸ਼ਬਦ ਸਾਹਮਣੇ ਹੈ, ਜਿਸ ਦੇ ਆਸਰੇ ਮੈਂ ਕਹਿ ਸਕਦਾ ਹਾਂ ਕਿ ਮੈਂ ਗ਼ਲਤ ਨਹੀਂ ਕਹਿ ਰਿਹਾ:

ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥
ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ॥

*(ਜੈਤਸਰੀ ਮਹਲਾ ੪, ਪੰਨਾ 697)*

ਅਵਤਾਰ ਕਰੋੜਾਂ ਵਿੱਚੋਂ ਕੋਈ ਇਕ ਹੁੰਦੈ ਔਰ ਅਵਤਾਰ ਨੂੰ ਜਨਮ ਦੇਣ ਵਾਲੀ ਮਾਂ ਭੀ ਕਰੋੜਾਂ ਵਿੱਚੋਂ ਕੋਈ ਇਕ ਹੀ ਹੁੰਦੀ ਹੈ, "ਤਿਨ ਧੰਨੁ ਜਣੇਦੀ ਮਾਉ ਆਏ ਸਫਲ ਸੇ"। ਇਹ ਤਾਂ ਬੜੀ ਲੰਬੀ ਮੁੱਦਤ ਤੱਕ ਮਨੁੱਖਤਾ ਕਿਸੇ ਪਰਮ ਪੁਰਖ ਨੂੰ ਉਡੀਕਦੀ ਹੈ। ਖ਼ੈਰ! ਇਹ ਸੁਤੰਤਰ ਹੁੰਦੇ ਹਨ, ਮੁਕਤ ਰੂਹਾਂ, ਕਿਉਂਕਿ ਧਰਮ ਦਾ ਮੂਲ ਤਾਂ ਦਇਆ ਹੈ, ਸੰਤੁਸ਼ਟੀ ਹੈ, ਔਰ ਇਨ੍ਹਾਂ ਆਤਮਿਕ

ਸਰੀਰਾਂ ਕੋਲ ਸੰਤੁਸ਼ਟੀ ਹੈ, ਦਇਆ ਹੈ। ਇਕ ਦਫ਼ਾ ਫਿਰ ਦੁਹਰਾ ਦਿਆਂ ਤਾਂ ਕਿ ਮਜ਼ਮੂਨ ਪਕੜ ਵਿਚ ਆ ਜਾਏ। ਪਸ਼ੂ ਕੋਲ ਤਨ ਹੈ, ਵਿਕਸਤ ਮਨ ਨਹੀਂ ਹੈ। ਦੇਵਤੇ ਕੋਲ ਬੜਾ ਵਿਕਾਸਸ਼ੀਲ ਮਨ ਤਾਂ ਹੈ, ਤਨ ਨਹੀਂ ਹੈ। ਇੰਜ ਕਹਿ ਲਈਏ ਕਿ ਉਹਦੇ ਕੋਲ ਅਸਵਾਰ 'ਤੇ ਬੜਾ ਸਿਆਣੈ, ਫੁਰਤੀਲੈ, ਪਰ ਉਹਦੇ ਕੋਲ ਘੋੜਾ ਕੋਈ ਨਹੀਂ ਹੈ, ਵਾਹਨ ਹੀ ਨਹੀਂ ਹੈ। ਕੇਵਲ ਮਨੁੱਖ ਹੀ ਹੈ ਜਿਸ ਦੇ ਕੋਲ ਤਨ ਭੀ ਹੈ, ਜਿਸ ਦੇ ਕੋਲ ਮਨ ਭੀ ਹੈ ਔਰ ਇਸ ਤਨ ਦੀ ਬੜੀ ਮਹਿਮਾ ਹੈ :

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

*(ਆਸਾ ਮਹਲਾ ੫, ਪੰਨਾ 12)*

ਐ ਮਨੁੱਖ! ਦੇਹੀ ਦੇ ਰਾਹੀਂ ਤੂੰ ਗੋਬਿੰਦ ਤਕ ਪਹੁੰਚ ਸਕਦੈਂ, ਇਹ ਦੇਹੀ ਇਤਨੀ ਮਹਾਨ ਹੈ, "ਇਸ ਦੇਹੀ ਕੋ ਸਿਮਰਹਿ ਦੇਵ"। ਦੇਵਤੇ ਤਰਸਦੇ ਹਨ, ਦੇਵਤਾ ਸੂਖਸ਼ਮ ਸਰੀਰ ਹੈ। ਕਿਸੇ ਦੀ ਤੱਕਣੀ ਮਹਾਨ ਹੋਵੇ, ਉਸ ਨੂੰ ਕਹਿੰਦੇ ਹਨ ਦਿਬ-ਦ੍ਰਿਸ਼ਟੀ। ਦੇਵਤਿਆਂ ਪਾਸ ਦੇਖਣ ਦੀ ਦ੍ਰਿਸ਼ਟੀ ਹੈ। ਮਨੁੱਖਾਂ ਪਾਸ ਦੇਖਣ ਦੀ ਦ੍ਰਿਸ਼ਟੀ ਹੈ, ਕਿਸੇ ਵਿਚਾਰੇ ਕੋਲ ਨਹੀਂ ਹੁੰਦੀ, ਜਿਸ ਨੂੰ ਅਸੀਂ ਨੇਤਰਹੀਣ, ਅੰਧਾ ਕਹਿ ਦਿੰਦੇ ਹਾਂ। ਮਨੁੱਖਾਂ ਨੂੰ ਵੇਖਣ ਦੀ ਦ੍ਰਿਸ਼ਟੀ ਸਾਡੇ ਕੋਲ ਹੈ। ਪਰ ਜੀਹਦੇ ਕੋਲ ਦੇਵਤੇ ਨੂੰ ਵੇਖਣ ਦੀ ਦ੍ਰਿਸ਼ਟੀ ਹੁੰਦੀ ਹੈ, ਉਹਨੂੰ ਕਹਿੰਦੇ ਹਨ ਕਿ ਇਹਦੇ ਕੋਲ ਦਿਬ-ਦ੍ਰਿਸ਼ਟੀ ਹੈ, ਦੇਵਤਿਆਂ ਨੂੰ ਵੇਖਣ ਦੀ ਦ੍ਰਿਸ਼ਟੀ ਹੈ। ਜਦ ਕਿਹਾ ਜਾਂਦੈ ਕਿ ਜਿਥੇ ਰਾਮਾਇਣ ਦੀ ਕਥਾ ਹੋਵੇ, ਉਥੇ ਹਨੂੰਮਾਨ ਬੈਠਾ ਹੁੰਦੈ ਤਾਂ ਇਹ ਅਤਿ ਕਥਨੀ ਹੈ, ਇਸ ਦਾ ਭਾਵ ਕਿ ਹਨੂੰਮਾਨ ਜੈਸੇ ਪਿਆਰੇ ਭਗਤ ਮੁਕਤ ਨਹੀਂ ਹੋ ਸਕੇ। ਗ਼ਲਤ! ਹਨੂੰਮਾਨ ਤਾਂ ਮੁਕਤ ਹੋ ਗਿਆ। ਜੇ ਮੁਕਤ ਨਹੀਂ ਹੋਇਆ ਏਡਾ ਵੱਡਾ ਸੰਤ ਤਾਂ ਉਸ ਨੂੰ ਪੂਜਣ ਦੀ ਭੀ ਕੀ ਲੋੜ ਹੈ ? ਨਹੀਂ, ਉਹ ਇਕ ਮੁਕਤ ਆਤਮਾ ਹੈ। ਉਹਨੂੰ ਵਿਚਕਾਰ ਲਿਆਉਣ ਦੀ ਲੋੜ ਨਹੀਂ ਹੁੰਦੀ, ਪਰ ਲਿਆਉਂਦੇ ਹਨ, ਸ਼ਾਇਦ ਇਸ ਵਾਸਤੇ ਕਿ ਲੋਕਾਂ ਵਿਚ ਰਾਮ ਦੀ ਸ਼ਰਧਾ ਵਧਾਈਏ। ਪਰ ਥੋੜ੍ਹਾ ਜਿਹਾ ਵੀਚਾਰ ਕਰਨ ਵਾਲੇ ਮਨੁੱਖ ਦੇ ਵਿਚ ਸ਼ਰਧਾ ਘਟੇਗੀ; ਵਧੇਗੀ ਨਹੀਂ। ਜਿਹੋ ਜਿਹਾ ਪਿਆਰ ਹਨੂੰਮਾਨ ਦੇ ਅੰਦਰ ਸੀ, ਇਸ ਤਰ੍ਹਾਂ ਦਾ ਪਿਆਰ ਰੱਖਣ ਵਾਲਿਆਂ ਦੇ ਸਰੀਰ ਦਾ ਕਿਧਰੇ ਅੰਤ ਹੋ ਗਿਆ ਅਤੇ ਮਨ ਪ੍ਰਭੂ ਤਕ ਨਾ ਪਹੁੰਚ ਸਕਿਆ ਤਾਂ ਇਹ ਦੇਵਤੇ ਕਹਿਲਾਂਦੇ ਹਨ, ਇਹ ਭਟਕਦੇ ਹਨ। ਦੇਵਤੇ ਸਿੱਖਾਂ ਵਿਚ ਭੀ ਹੁੰਦੇ ਹਨ, ਮੁਸਲਮਾਨਾਂ ਵਿਚ ਭੀ ਹੁੰਦੇ ਹਨ, ਹਿੰਦੂਆਂ ਵਿਚ ਭੀ ਹੁੰਦੇ ਹਨ, ਪਾਰਸੀ, ਯਹੂਦੀਆਂ, ਜੈਨੀਆਂ, ਬੋਧੀਆਂ ਵਿਚ ਭੀ ਹੁੰਦੇ ਹਨ। ਭਟਕਦੀਆਂ ਹੋਈਆਂ ਇਹ ਰੂਹਾਂ! ਤੁਸੀਂ ਆਖੋਗੇ ਕਿ ਮੈਂ ਕਹਿੰਦਾ ਕੀ ਪਿਆ ਹਾਂ। ਇਕ ਬਹੁਤ ਪ੍ਰਬਲ

ਸੱਚਾਈ ਹੈ, ਜਿਸ ਨੂੰ ਸੰਸਾਰ ਵਿਚ ਬਹੁਤ ਘੱਟ ਉਜਾਗਰ ਕੀਤਾ ਗਿਐ ਕਿ ਉਹ ਰੂਹਾਂ ਹੈਨ, ਭਰਿਆ ਪਿਐ ਸਾਰਾ ਖ਼ਲਾਅ, ਖ਼ਾਲੀ ਕੁਝ ਭੀ ਨਹੀਂ ਹੈ। ਕੁਝ ਮਨੁੱਖਾਂ ਦੇ ਮੰਡਲ ਹਨ। ਕੁਝ ਦੇਵ ਮੰਡਲ ਹਨ। ਦੇਵਤੇ ਰਹਿੰਦੇ ਹਨ। ਫਿਰ ਕੁਝ ਰੂਹਾਨੀ ਮੰਡਲ ਹਨ, ਮੁਕਤ ਆਤਮਾਵਾਂ ਲੀਨ ਹੋ ਚੁੱਕੀਆਂ ਹਨ ਪਰਮਾਤਮਾ ਵਿਚ, ਪਰ ਉਹ, "ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥" ਸਭ ਮਹਰਮ ਨੇ, ਕੋਈ ਅਟਕਾਅ ਨਹੀਂ। ਜਿਥੇ ਜਾਣਾ ਚਾਹੁਣ, ਜਾ ਸਕਦੇ ਹਨ। ਇਸ ਤਰ੍ਹਾਂ ਦੀਆਂ ਆਤਮਾਵਾਂ ਜੋ ਮੁਕਤ ਨਹੀਂ ਹੋ ਸਕੀਆਂ, ਉਹ ਦੇਵਤੇ ਹਨ। ਦੇਵਤੇ ਤੋਂ ਮੁਰਾਦ ਗਿਆਨੀ ਹਨ। ਦੀਵਾ ਜਲਿਆ ਹੋਇਐ, ਪਵਿੱਤਰ ਹਨ। ਜਨਮ ਲੈ ਸਕਣ, ਉਸ ਤਰ੍ਹਾਂ ਦੀ ਮਾਂ ਮਿਲੇਗੀ ਤਾਂ ਹੋਏਗਾ। ਹਰ ਕਿਸੇ ਮਾਂ ਦੀ ਗੋਦ ਦੇ ਰਾਹੀਂ ਉਹ ਜਗਤ ਵਿਚ ਨਹੀਂ ਆਉਣਾ ਚਾਹੁੰਦੇ। ਉਤਨੇ ਦਿਨ ਤਕ ਇਹ ਫਿਰ ਕਿਥੇ ਰਹਿਣ? ਇਹ ਫਿਰ ਮੰਦਰ, ਮਸਜਿਦ, ਗੁਰਦੁਆਰਿਆਂ ਵਿਚ ਰਹਿੰਦੇ ਹਨ, ਆਪਣੇ ਆਪਣੇ ਮਜ਼ਬ ਦੇ ਸੰਸਕਾਰਾਂ ਮੁਤਾਬਕ। ਆਪਣੇ ਆਪਣੇ ਧਾਰਮਿਕ ਕੇਂਦਰਾਂ ਵਿਚ ਰਹਿੰਦੇ ਹਨ, ਆਨੰਦ ਲੈਂਦੇ ਹਨ, ਸੁਣਦੇ ਹਨ। ਮਨ ਉਨ੍ਹਾਂ ਕੋਲ ਹੈ, ਤਨ ਹੈ ਨਹੀਂ, ਭੁੱਖ ਪਿਆਸ ਲੱਗਦੀ ਨਹੀਂ। ਭੁੱਖ ਪਿਆਸ ਤਨ ਨੂੰ ਲੱਗਦੀ ਹੈ, ਹਵਾ ਤਨ ਨੂੰ ਚਾਹੀਦੀ ਹੈ, ਆਕਸੀਜਨ ਤਨ ਨੂੰ ਚਾਹੀਦੀ ਹੈ, ਪਰ ਸੂਖਸ਼ਮ ਸਰੀਰ ਨੂੰ ਨਹੀਂ। ਕਿਉਂਕਿ ਤਨ ਹੈ ਨਹੀਂ ਤਾਂ ਤਨ ਦੀ ਕੋਈ ਭੁੱਖ ਪਿਆਸ ਨਹੀਂ, ਤਨ ਦੀ ਕੋਈ ਲੋੜ ਨਹੀਂ, ਪਰ ਸੂਖਸ਼ਮ ਸਰੀਰ ਦੀ ਲੋੜ ਤਾਂ ਹੈ। ਜਿਥੇ ਕਥਾ, ਕੀਰਤਨ, ਜਪ, ਤਪ ਹੁੰਦੈ, ਉਥੇ ਜਾਂਦੇ ਹਨ। ਉਥੇ ਹੀ ਰਹਿੰਦੇ ਹਨ। ਇਕ ਦੂਸਰੇ ਢਾਂਚੇ ਦੇ ਭੀ ਹੁੰਦੇ ਹਨ—ਬਹੁਤ ਮਲੀਨ, ਬੜੇ ਕਸਾਈ, ਬੜੇ ਦੁਸ਼ਟ, ਮਹਾਨ ਠੱਗ, ਬੜੇ ਕਾਤਲ, ਇਹੀ ਕਰਦੇ ਰਹੇ ਹਨ। ਇਨ੍ਹਾਂ ਦੇ ਸਰੀਰ ਦੀ ਭੀ ਮੌਤ ਹੋ ਜਾਏ ਤਾਂ ਅਗਲਾ ਜਨਮ ਛੇਤੀ ਨਹੀਂ ਹੁੰਦਾ। ਇਹ ਭੀ ਭਟਕਦੇ ਹਨ, ਇਨ੍ਹਾਂ ਨੂੰ ਹੀ ਭੂਤ ਪ੍ਰੇਤ ਕਹਿੰਦੇ ਹਨ:

ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥

*(ਗਉੜੀ ਸੁਖਮਨੀ ਮ: ੫, ਪੰਨਾ 276)*

ਸ਼ਰਾਬਖ਼ਾਨਿਆਂ ਵਿਚ, ਵੈਸ਼ਿਆਲਿਆਂ ਵਿਚ, ਹੋਰ ਗ਼ਲਾਜ਼ਤ ਭਰੀਆਂ ਥਾਵਾਂ ਵਿਚ ਇਹ ਰੂਹਾਂ ਹੁੰਦੀਆਂ ਹਨ। ਛੋਟੀ ਜਿਹੀ ਲੜਾਈ ਵੱਡੀ ਦਾ ਰੂਪ ਧਾਰਨ ਕਰ ਜਾਏ ਤਾਂ ਸਮਝ ਲੈਣਾ ਕਿ ਇਥੇ ਭੂਤ ਪ੍ਰੇਤ ਹੈਗੇ ਨੇ। ਛੋਟਾ ਜਿਹਾ ਕਰਮ ਕੋਈ ਵੱਡੇ ਰੂਪ ਦਾ ਧਾਰਨ ਕਰ ਜਾਏ, ਤਾਂ ਸਮਝ ਲੈਣਾ ਕਿ ਭੂਤਾਂ ਨੇ ਮਦਦ ਕਰ ਦਿੱਤੀ ਹੈ; ਇਹ ਭੀ ਮੈਂ ਅਰਜ਼ ਕਰ ਦਿਆਂ ਕਿ ਛੋਟਾ ਜਿਹਾ ਨੇਕ ਕੰਮ ਜੇਕਰ ਵੱਡੇ ਕੰਮ ਵਿਚ ਪ੍ਰਗਟ ਹੋ ਗਿਐ ਤਾਂ ਸਮਝ ਲੈਣਾ ਕਿ ਦੇਵ-

ਰੂਹਾਂ ਨੇ ਕੁਝ ਮਦਦ ਕੀਤੀ ਹੈ। ਦੂਰ ਕਿਉਂ ਜਾਓ; ਕਬੀਰ ਕਿਤੇ ਗੰਗਾ ਦੇ ਤੱਟ 'ਤੇ ਬੈਠੇ ਪੰਝੀ ਸਾਧੂਆਂ ਨੂੰ ਕਹਿ ਆਏ, ਸ਼ਿਵਰਾਤਰੀ ਦਾ ਦਿਨ ਸੀ, ਅੱਜ ਦੁਪਹਿਰ ਨੂੰ ਭੋਜਨ ਸਾਡੇ ਘਰ ਕਰਨਾ। ਸਵੇਰੇ ਅੰਮ੍ਰਿਤ ਵੇਲੇ ਕਹਿ ਦਿੱਤਾ। ਉਨ੍ਹਾਂ ਪੰਝੀ ਸਾਧੂਆਂ ਨੇ, ਉਨ੍ਹਾਂ ਦੇ ਦੋ ਚਾਰ ਹੋਰ ਮਿੱਤਰ ਜੋ ਬਾਹਰੋਂ ਆਏ ਸਨ, ਉਨ੍ਹਾਂ ਨੂੰ ਵੀ ਕਿਹਾ। ਗੱਲ ਸਾਰੇ ਬਨਾਰਸ ਵਿਚ ਫੈਲ ਗਈ। ਪਹੁੰਚ ਗਏ ਸੱਤ ਅੱਠ ਸੌ ਸਾਧੂ। ਐਨੀ ਭੀੜ ਵੇਖ ਕੇ ਕਬੀਰ ਤਾਂ ਘਰੋਂ ਨਿਕਲ ਗਿਆ। ਪੰਝੀ ਤੀਹ ਆਦਮੀਆਂ ਦਾ ਹੀ ਭੋਜਨ ਬਣਾਇਆ ਸੀ। ਅਚਾਨਕ ਹੋਰ ਬਣਾ ਸਕੇ, ਲਿਆ ਸਕੇ, ਇਤਨੀ ਬਿਸਾਤ ਨਹੀਂ ਸੀ, ਇਤਨੀ ਮਾਇਆ ਨਹੀਂ ਸੀ, ਕੀ ਕਰੇ। ਸ਼ਰਮਸਾਰ ਹੋ ਕੇ ਨਿਕਲ ਗਿਆ।

**ਪ੍ਰਭ ਡੋਰੀ ਹਾਥਿ ਤੁਮਾਰੇ ॥** *(ਸੋਰਠਿ ਮਹਲਾ ੫, ਪੰਨਾ 626)*

ਹੁਣ ਤੂੰ ਸੰਭਾਲ, ਮੈਨੂੰ ਨਹੀਂ ਪਤਾ, ਮੈਂ ਸ਼ਰਮਸਾਰ ਨਹੀਂ ਹੋਣਾ ਚਾਹੁੰਦਾ। ਸ਼ਾਮਾਂ ਪੈ ਗਈਆਂ। ਹੁਣ ਸੋਚਦੈ ਕਿ ਜਾਵਾਂ ਘਰ, ਪਤਾ ਨਹੀਂ ਉਨ੍ਹਾਂ ਪੰਝੀਆਂ ਨੂੰ ਭੀ ਭੋਜਨ ਮਿਲਿਆ ਹੈ ਕਿ ਨਹੀਂ ਜਿਨ੍ਹਾਂ ਨੂੰ ਮੈਂ ਕਿਹਾ ਸੀ। ਬੇਇੱਜ਼ਤੀ ਖ਼ੂਬ ਹੋਈ ਹੋਵੇਗੀ। ਮੇਰਾ ਮਜ਼ਾਕ ਅੱਜ ਖ਼ੂਬ ਉਡਾਇਆ ਹੋਣੈ ਕਈਆਂ ਨੇ। ਜਿਉਂ ਹੀ ਘਰ ਆਇਆ ਤਾਂ ਘਰ ਦੇ ਬਾਹਰ ਪੱਤਲਾਂ ਦਾ ਢੇਰ ਇੰਝ ਲੱਗਾ ਹੋਇਆ ਸੀ ਜਿਵੇਂ ਬਹੁਤ ਸਾਰੇ ਲੋਕ ਭੋਜਨ ਛਕ ਕੇ ਗਏ ਹਨ। ਹੋਰ ਨੇੜੇ ਆਏ ਤਾਂ ਦੋ ਸੱਜਣ ਲੰਘਦੇ ਹੋਏ ਕਹਿ ਰਹੇ ਹਨ ਕਿ ਧੰਨ ਕਬੀਰ, ਧੰਨ ਕਬੀਰ। ਐਸਾ ਲੰਗਰ ਕਿ ਸਾਰਿਆਂ ਨੂੰ ਮਿਲਿਆ। ਦਕਸ਼ਣਾਂ ਭੀ ਦਿੱਤੀਆਂ, ਧੋਤੀਆਂ ਭੀ ਦਿੱਤੀਆਂ, ਦੋ ਦੋ ਮੋਹਰਾਂ ਸੋਨੇ ਦੀਆਂ ਭੀ ਦਿੱਤੀਆਂ। ਧੰਨ ਕਬੀਰ, ਧੰਨ ਕਬੀਰ, ਕਹਿੰਦੇ ਨਿਕਲ ਗਏ। ਘਰ ਪਹੁੰਚੇ ਤਾਂ ਪ੍ਰਸੰਨਚਿੱਤ ਮਾਂ ਮਿਲੀ, ਪ੍ਰਸੰਨਚਿੱਤ ਪਤਨੀ ਲੋਈ ਮਿਲੀ। ਇਹ ਸਭ ਕੁਝ ਵੇਖ ਕੇ ਕਬੀਰ ਨੇ ਕਿਹਾ :

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥**

*(ਸਲੋਕ ਕਬੀਰ ਜੀ, ਪੰਨਾ 1367)*

ਮੇਰੀ ਤਾਂ ਤੌਫ਼ੀਕ ਨਹੀਂ ਹੈ, ਮੈਂ ਨਹੀਂ ਕਰ ਸਕਦਾ। ਪਤਾ ਨਹੀਂ ਰੱਬ ਨੇ ਕੀ ਕਰ ਛੱਡਿਐ। ਕਹੀ ਜਾਂਦੇ ਹਨ ਧੰਨ ਕਬੀਰ, ਧੰਨ ਕਬੀਰ। ਆਪਣੀ ਤਾਂ ਇਹ ਬਿਸਾਤ ਨਹੀਂ ਸੀ। ਸੋ ਇਕ ਦਫ਼ਾ ਨੇਕ ਇਰਾਦਾ ਬਣਾ ਲਈਏ ਤਾਂ ਬਹੁਤ ਨੇਕ ਰੂਹਾਂ ਮਦਦ ਕਰਨ ਨੂੰ ਤਿਆਰ ਹਨ। ਇਕ ਦਫ਼ਾ ਭੈੜਾ ਇਰਾਦਾ ਬਣਾ ਲਈਏ ਤਾਂ ਬਹੁਤ ਸਾਰੇ ਭੂਤ ਪ੍ਰੇਤ ਨਾਲ ਲੱਗਣ ਨੂੰ ਤਿਆਰ ਹਨ। ਅਕਸਰ ਭੂਤ ਪ੍ਰੇਤਾਂ ਦਾ ਵਾਸ਼ਾ ਕਿਥੇ ਹੁੰਦਾ ਹੈ, ਇਹ ਭੀ ਕਬੀਰ ਕੋਲੋਂ ਸੁਣ ਲਵੋ :

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**

**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥**

*(ਸਲੋਕ ਕਬੀਰ ਜੀ, ਪੰਨਾ 1374)*

ਮੈਂ ਮੁਖ਼ਤਸਰ ਜਿਹੀ ਅਰਜ਼ ਕਰਾਂ। ਇਹ ਮੁਕਤ ਲੋਗ ਜੋ ਪੂਰਨ ਮੁਕਤ ਹਨ, ਬ੍ਰਹਮ ਵਿਚ ਲੀਨ ਹੋ ਚੁੱਕੇ ਹਨ ਤੇ ਫਿਰ ਜਗਤ ਵਿਚ ਆ ਜਾਂਦੇ ਹਨ, ਅਵਤਾਰ ਕਹਿਲਾਂਦੇ ਹਨ, ਗੁਰੂ ਕਹਿਲਾਂਦੇ ਹਨ, ਪੈਗ਼ੰਬਰ ਕਹਿਲਾਂਦੇ ਹਨ। ਮਨੁੱਖਤਾ ਵਿਚ ਪਹਿਲੀ ਸ਼੍ਰੇਣੀ ਇਨ੍ਹਾਂ ਦੀ ਹੈ। ਇਹ ਕਦੀ ਕਦਾਈਂ ਹਜ਼ਾਰਾਂ ਸਾਲਾਂ ਬਾਅਦ ਹੀ ਆਉਂਦੇ ਹਨ, ਇਸ ਵਾਸਤੇ ਇਕਬਾਲ ਨੇ ਆਪਣੇ ਅਨੁਭਵ ਦੇ ਆਧਾਰ 'ਤੇ ਕਹਿ ਦਿੱਤਾ ਹੈ:

*ਹਜ਼ਾਰੋਂ ਸਾਲ ਨਰਗਿਸ ਅਪਨੀ ਬੇਨੂਰੀ ਪੇ ਰੋਤੀ ਹੈ।*
*ਬੜੀ ਮੁਸ਼ਕਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ।*

ਮਨੁੱਖਤਾ ਦੇ ਬਗ਼ੀਚੇ ਵਿਚ ਕਦੀ ਕਦਾਈਂ ਇਸ ਤਰ੍ਹਾਂ ਦਾ ਮਨੁੱਖ ਆਉਂਦੈ, ਜਿਹਦੇ ਨਾਲ ਮਨੁੱਖਤਾ ਮੁਅੱਤਰ ਹੋ ਜਾਏ ਤੇ ਦੁਨੀਆਂ ਦੰਗ ਰਹਿ ਜਾਏ। ਇਸ ਤਰ੍ਹਾਂ ਦੀਆਂ ਆਤਮਾਵਾਂ ਦਾ ਆਉਣਾ ਰੋਜ਼ ਰੋਜ਼ ਨਹੀਂ ਹੁੰਦਾ, ਕੀੜੇ ਮਕੌੜੇ ਤਾਂ ਰੋਜ਼ ਜਨਮ ਲੈਂਦੇ ਹਨ। ਗ਼ੁਸਤਾਖ਼ੀ ਮਾਫ਼! ਇਸ ਤਰ੍ਹਾਂ ਦੇ ਫੁੱਲਾਂ ਦਾ ਜਨਮ ਕਦੀ-ਕਦਾਈਂ ਹੁੰਦੈ। ਇਹ ਅਵਤਾਰ ਕਹਿਲਾਂਦੇ ਹਨ। ਇਹ ਵਾਸਨਾ ਦੇ ਵੱਸ ਹੋ ਕੇ ਜਨਮ ਨਹੀਂ ਲੈਂਦੇ। ਫਿਰ ਕਿਵੇਂ ਜਨਮ ਹੁੰਦਾ ਹੈ ਇਨ੍ਹਾਂ ਦਾ ? ਅਹੰਕਾਰ-ਵੱਸ ਹੋ ਕੇ ਜਨਮ ਨਹੀਂ ਲੈਂਦੇ, ਅਹੰਕਾਰ ਤਾਂ ਇਨ੍ਹਾਂ ਦਾ ਮਰ ਗਿਐ, ਵਾਸਨਾ ਤਾਂ ਇਨ੍ਹਾਂ ਦੀ ਮਰ ਗਈ, ਲੋਭ ਤਾਂ ਇਨ੍ਹਾਂ ਦਾ ਮਰ ਗਿਆ। ਸਰੀਰ ਦੇ ਹੁੰਦਿਆਂ ਹੀ ਇਹ ਸਭ ਕੁਝ ਮਰ ਗਿਆ ਸੀ। ਇਹ ਤਾਂ ਜੀਵਨ-ਮੁਕਤ ਹਨ। ਸਰੀਰ ਦੇ ਅੰਤ ਨਾਲ ਮੁਕਤ ਹੋ ਗਏ। ਲੀਨ ਹੋ ਗਏ ਪਾਰਬ੍ਰਹਮ ਵਿਚ। ਫਿਰ ਇਹ ਕਿਉਂ ਆ ਗਏ ? ਕਿਉਂ ਜਨਮ ਹੋਇਆ ? ਇਹ ਦਇਆ-ਵੱਸ ਹੋ ਕੇ ਆ ਜਾਂਦੇ ਹਨ, ਤਰਸ ਖਾ ਕੇ ਆ ਜਾਂਦੇ ਹਨ। ਜਗਤ ਨੂੰ ਜਲਦਾ ਵੇਖ ਕੇ, ਦੁਖਦ ਵੇਖ ਕੇ, ਅਗਿਆਨਤਾ ਦੀਆਂ ਠੋਕਰਾਂ ਖਾਂਦਿਆਂ ਵੇਖ ਕੇ, ਤਰਸ ਖਾ ਕੇ ਫਿਰ ਆ ਜਾਂਦੇ ਹਨ। ਤਨ ਜਿਹੜਾ ਮਿਲਦੈ ਉਨ੍ਹਾਂ ਨੂੰ, ਉਸ ਦੀ ਆਪਣੀ ਉਮਰ ਹੁੰਦੀ ਹੈ; ਪਰ ਜ਼ਿਆਦਾ ਚਿਰ ਤਕ ਨਹੀਂ। ਕੁਝ ਵੇਂਡੀਏ ਗੁਰੂ ਨਾਨਕ ਨੂੰ, ਜਿਨ੍ਹਾਂ ਨੂੰ ਦਸ ਤਨਾਂ ਦਾ, ਦਸ ਸਰੀਰਾਂ ਦਾ ਇਸਤੇਮਾਲ ਕਰਨਾ ਪਿਐ। ਸੰਤ ਬਣਾਉਣੈ, ਉਸੇ ਸੰਤ ਨੂੰ ਸਿਪਾਹੀ ਬਣਾਉਣੈ, ਬੜਾ ਲੰਬਾ ਕੰਮ ਪੂਰਾ ਕਰੀਏ। ਮਨੁੱਖ ਨੂੰ ਪੂਰਨ ਪੁਰਖ ਬਣਾਉਣੈ, ਪੂਰਾ ਕਰੀਏ। ਇਹ ਅਵਧੀ ਢਾਈ ਪੌਣੇ ਤਿੰਨ ਸੌ ਸਾਲ ਦੀ ਸੀ। ਦੂਜੀ ਸ਼੍ਰੇਣੀ ਮਨੁੱਖਾਂ ਦੀ, ਜਪ ਜਪ ਕੇ, ਸਾਧਨਾ ਕਰ ਕਰ ਕੇ, ਅੰਮ੍ਰਿਤ ਵੇਲੇ ਉਠ ਕੇ, ਸਵੇਰੇ ਸ਼ਾਮ ਸਤਿਸੰਗ ਕਰ ਕੇ, ਹਰ ਵਕਤ ਮਨ ਨੂੰ ਪ੍ਰਭੂ ਦੇ ਪਾਸੇ ਵੱਲ ਲਾ ਕੇ, ਇਸੇ ਜੀਵਨ ਵਿਚ

ਮੁਕਤੀ ਪਾ ਲਈਏ। ਇਨ੍ਹਾਂ ਨੂੰ ਕਹਿੰਦੇ ਹਨ ਭਗਤ, ਸੰਤ। ਅਵਤਾਰ ਉਨ੍ਹਾਂ ਨੂੰ ਕਹਿੰਦੇ ਹਨ ਜੋ ਮੁਕਤ ਤਾਂ ਹੋ ਗਏ ਸਨ ਪਰ ਫਿਰ ਆ ਗਏ ਹਨ। ਉਮੀਦ ਹੈ ਆਪ ਦੀ ਪਕੜ ਵਿਚ ਗੱਲ ਆਈ ਹੋਵੇਗੀ। ਸਾਧਨਾ ਕਰ ਕਰ ਕੇ, ਜਪ ਤਪ ਕਰ ਕਰ ਕੇ ਮੁਕਤ ਹੋ ਗਏ ਹਨ। ਪਹੁੰਚੇ ਇਹ ਭੀ ਉਥੇ ਹੀ ਹਨ ਜਿਥੇ ਅਵਤਾਰ ਪਹੁੰਚੇ ਹਨ। ਇਹ ਦੁਬਾਰਾ ਆਉਣਗੇ ਕਿ ਨਹੀਂ ਆਉਣਗੇ, ਇਹ ਇਨ੍ਹਾਂ ਦੀ ਸੋਚਣੀ ਉਪਰ ਮੁਨੱਸਰ ਹੋਵੇਗਾ। ਅਜੇ ਇਹ ਭਗਤ ਹਨ, ਸੰਤ ਹਨ, ਪਰਮ ਆਨੰਦ ਵਿਚ ਹਨ। ਗੁਰੂ ਗ੍ਰੰਥ ਸਾਹਿਬ ਵਿਚ ਨਾਲ ਨਾਲ ਭਗਤ ਬਾਣੀ ਹੈ। ਭਗਤ ਜੋ ਭਗਵਾਨ ਤਕ ਪਹੁੰਚ ਗਏ, ਪ੍ਰਭੂ ਤਕ ਪਹੁੰਚ ਗਏ, ਉਹ ਮੁਕਤ ਹਨ, ਭਗਤ ਹਨ, ਸੰਤ ਹਨ :

**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥**

*(ਸਿਰੀਰਾਗੁ ਮਹਲਾ ੩, ਪੰਨਾ 67)*

ਜਦ ਕੋਈ ਭਗਵਾਨ ਤਕ ਪਹੁੰਚ ਜਾਂਦਾ ਹੈ ਤਾਂ ਉਸ ਦੇ ਅੰਦਰੋਂ ਭਗਵਾਨ ਦਾ ਗੀਤ ਸੰਗੀਤ ਨਿਕਲਦਾ ਹੈ। ਭਗਵਤ ਗੀਤਾ ਨਿਕਲਦੀ ਹੈ। ਹਰ ਭਗਤ ਦੇ ਬੋਲ ਭਗਵਤ ਗੀਤਾ ਹਨ, ਇਹ ਭੀ ਮੈਂ ਅਰਜ਼ ਕਰ ਦਿਆਂ, ਗੀਤ ਹਨ :

**ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥**

*(ਦੇਵਗੰਧਾਰੀ ਮਹਲਾ ੯, ਪੰਨਾ 536)*

ਜਿਹੜੇ ਗੀਤ ਭਗਤਾਂ ਦੇ ਗੀਤ ਹਨ, ਅਮਰ ਗੀਤ ਹਨ। ਜੇਕਰ ਉਹ ਕੋਈ ਗਾਵੇ, ਮੁਕਤ ਹੋ ਸਕਦੈ, ਕਿਉਂਕਿ ਮੁਕਤ ਪੁਰਸ਼ਾਂ ਦੇ ਬੋਲ ਹਨ, ਸੰਤਾਂ ਦੇ ਬੋਲ ਹਨ। ਇਹ ਜਿਹੜੇ ਮੁਕਤ ਪੁਰਸ਼ ਹੁੰਦੇ ਹਨ, ਭਗਤ ਲੋਗ ਹੁੰਦੇ ਹਨ। ਵਿਦਵਾਨਾਂ ਨੇ ਇਨ੍ਹਾਂ ਨੂੰ ਫਿਰ ਦੋ ਹਿੱਸਿਆਂ ਵਿਚ ਵੰਡਿਐ। ਇਕ ਉਹ ਹਨ, ਜੋ ਰੋਜ਼ਮੱਰਾ ਜਗਤ ਨੂੰ ਸੰਦੇਸ਼ ਉਪਦੇਸ਼ ਦਿੰਦੇ ਰਹੇ ਅਤੇ ਉਨ੍ਹਾਂ ਦੇ ਅੰਦਰੋਂ ਵੀ ਗੀਤ ਸੰਗੀਤ ਜਨਮ ਲੈਂਦਾ ਰਿਹਾ। ਭਾਵੇਂ ਚੌਕ ਵਿਚ ਬੈਠ ਕੇ ਜੁੱਤੀਆਂ ਹੀ ਗੰਢਦੇ ਹਨ ਰਵਿਦਾਸ ਪਰੰਤੂ ਭਗਵਤ ਗੀਤਾ ਤਾਂ ਉਨ੍ਹਾਂ ਦੇ ਅੰਦਰੋਂ ਭੀ ਜਨਮ ਲੈਂਦੀ ਹੈ। ਭਾਵੇਂ ਖੱਡੀ 'ਤੇ ਬੈਠ ਕੇ ਕੱਪੜਾ ਬੁਣਦੇ ਹਨ ਕਬੀਰ, ਪਰ ਭਗਵਤ ਗੀਤਾ ਤਾਂ ਉਨ੍ਹਾਂ ਦੇ ਅੰਦਰੋਂ ਭੀ ਜਨਮ ਲੈਂਦੀ ਹੈ। ਭਾਵੇਂ ਸਾਰਾ ਦਿਨ ਕੱਪੜਿਆਂ ਨੂੰ ਰੰਗਦੇ ਹਨ, ਸਿਊਂਦੇ ਹਨ ਨਾਮਦੇਉ, ਪਰ ਭਗਵਤ ਗੀਤਾ ਤਾਂ ਉਨ੍ਹਾਂ ਦੇ ਅੰਦਰੋਂ ਭੀ ਜਨਮ ਲੈਂਦੀ ਹੈ। ਇਨ੍ਹਾਂ ਦੇ ਗੀਤਾਂ ਵਿਚ ਭਗਵਾਨ ਹੁੰਦੈ, ਇਨ੍ਹਾਂ ਦੇ ਬੋਲਾਂ ਵਿਚ ਭਗਵਾਨ ਹੁੰਦੈ। ਕੋਈ ਐਸੀ ਸ਼੍ਰੇਣੀ ਭਗਤਾਂ ਦੀ, ਜਿਨ੍ਹਾਂ ਕੋਲ ਸ਼ੈਲੀ ਸ਼ਬਦਾਵਲੀ ਦਾ ਅਕਸਰ ਗਿਆਨ ਨਹੀਂ ਹੁੰਦਾ, ਪਰ ਪ੍ਰਭੂ ਦਾ ਗਿਆਨ ਹੁੰਦੈ, ਉਹ ਫਿਰ ਨਹੀਂ ਬੋਲਦੇ, ਚੁੱਪ ਰਹਿੰਦੇ ਹਨ। ਉਨ੍ਹਾਂ ਦੀ ਖ਼ਾਮੋਸ਼ੀ ਭੀ ਕੁਝ ਨਾ ਕੁਝ ਵੰਡਦੀ ਰਹਿੰਦੀ ਹੈ। ਜਿਵੇਂ ਖਿੜਿਆ ਹੋਇਆ ਫੁੱਲ, ਉਹਦੀ ਖ਼ਾਮੋਸ਼ੀ ਭੀ ਮਹਿਕ ਵੰਡਦੀ ਰਹਿੰਦੀ ਹੈ, ਸੁਗੰਧ ਵੰਡਦੀ ਰਹਿੰਦੀ ਹੈ। ਕਿਉਂਕਿ ਇਸ

ਤਰ੍ਹਾਂ ਦੇ ਪੁਰਸ਼ ਬੋਲਦੇ ਨਹੀਂ, ਕੁਝ ਲਿਖਦੇ ਨਹੀਂ, ਕੁਝ ਕਹਿੰਦੇ ਨਹੀਂ ਤਾਂ ਸਮਾਜ ਵਿਚ ਜ਼ਮੀਨ ਉੱਤੇ ਉਨ੍ਹਾਂ ਦੇ ਕਦਮਾਂ ਦੇ ਨਿਸ਼ਾਨ ਨਹੀਂ ਬਣਦੇ, ਇਹ ਭੀ ਮੈਂ ਅਰਜ਼ ਕਰ ਦਿਆਂ ਕਿ ਇਹ ਭਗਤ ਦੂਜੀ ਸ਼੍ਰੇਣੀ ਦੇ ਹਨ।

ਇਕ ਤੀਜੀ ਸ਼੍ਰੇਣੀ ਹੈ। ਮੈਂ ਹੁਣੇ ਹੀ ਅਰਜ਼ ਕੀਤੀ ਹੈ ਕਿ ਧਾਰਮਿਕ ਵਿਦਵਾਨ ਪੁਰਸ਼ਾਂ ਨੂੰ ਪੰਜ ਹਿੱਸਿਆਂ ਵਿਚ ਵੰਡਿਐ। ਹੁਣ ਗਿਣਤੀ ਤੁਸੀਂ ਆਪ ਹੀ ਕਰ ਲੈਣਾ ਕਿ ਇਨ੍ਹਾਂ ਪੰਜਾਂ ਵਿਚ ਅਸੀਂ ਕਿਹੜੀ ਸ਼੍ਰੇਣੀ ਵਿਚ ਆਉਂਦੇ ਹਾਂ। ਤੀਜੀ ਸ਼੍ਰੇਣੀ ਉਹ ਹੈ ਜਿਸ ਨੂੰ ਪਰਮਾਤਮਾ 'ਤੇ ਸ਼ਰਧਾ ਭੀ ਹੈ ਤੇ ਸ਼ੱਕ ਭੀ ਹੈ। ਮਨ ਮੰਨਦਾ ਭੀ ਹੈ, ਮਨ ਇਨਕਾਰੀ ਭੀ ਹੈ। ਮਨ ਉਹੀ ਕੁਝ ਮੰਨਦੈ ਜੋ ਮਨ ਦੇ ਅਨੁਕੂਲ ਹੈ। ਮਨ ਉਸ ਨੂੰ ਇਨਕਾਰ ਕਰਦੈ ਜੋ ਮਨ ਦੇ ਅਨੁਕੂਲ ਨਹੀਂ। ਸ਼ਰਧਾ ਭੀ ਹੈ, ਸ਼ੱਕ ਭੀ ਹੈ। ਇਹ ਸ਼੍ਰੇਣੀ ਸਭ ਤੋਂ ਜ਼ਿਆਦਾ ਹੈ। ਮਸਜਿਦ, ਮੰਦਿਰ, ਗੁਰਦੁਆਰੇ, ਲਗਭਗ ਇਨ੍ਹਾਂ ਨਾਲ ਹੀ ਭਰੇ ਹੋਏ ਹਨ। ਗ਼ੁਸਤਾਖ਼ੀ ਮਾਫ਼। ਸ਼ਰਧਾ ਭੀ ਹੈ, ਸ਼ੱਕ ਭੀ ਹੈ। ਗੁਰੂ ਨੂੰ ਮੱਥਾ ਭੀ ਟੇਕਣੈ, ਗੁਰੂ ਦੀ ਗੱਲ ਭੀ ਨਹੀਂ ਮੰਨਣੀ। ਗੁਰਦੁਆਰੇ ਭੀ ਆਉਣੈ, ਗੁਰੂ ਨਾਲ ਜੁੜਨਾ ਭੀ ਨਹੀਂ ਹੈ। ਸ਼ਰਧਾ ਭੀ ਹੈ, ਸ਼ੱਕ ਭੀ ਹੈ। ਇਹਨੂੰ ਮੈਂ ਇਸ ਤਰ੍ਹਾਂ ਬਿਆਨ ਕਰਦਾ ਹੁੰਦਾ ਹਾਂ ਕਿ ਕੋਈ ਇਕ ਅੱਧ ਕਦਮ ਅੱਗੇ ਚੱਲੇ, ਇਕ ਅੱਧ ਕਦਮ ਪਿੱਛੇ ਚੱਲੇ; ਜੇ ਸਾਰਾ ਦਿਨ ਇਸ ਤਰ੍ਹਾਂ ਚੱਲੇ ਤਾਂ ਕਿਥੇ ਪਹੁੰਚੇਗਾ ? ਕਿਧਰੇ ਨਹੀਂ ਪਹੁੰਚੇਗਾ। ਮੇਰੀਆਂ ਇਨ੍ਹਾਂ ਅੱਖਾਂ ਨੇ ਵੇਖਿਐ, ਚਾਲ੍ਹੀ ਚਾਲ੍ਹੀ ਸਾਲ ਤੋਂ ਜਿਹੜੇ ਗੁਰਦੁਆਰੇ ਆ ਰਹੇ ਹਨ, ਚਾਲ੍ਹੀ ਸਾਲ ਪਹਿਲੇ ਭੀ ਜੋ ਕ੍ਰੋਧੀ ਸਨ, ਅੱਜ ਭੀ ਕ੍ਰੋਧੀ ਹਨ। ਚਾਲ੍ਹੀ ਸਾਲ ਪਹਿਲੇ ਭੀ ਪ੍ਰਬਲ ਲੋਭ ਨਾਲ ਭਰੇ ਹੋਏ ਸਨ, ਅੱਜ ਵੀ ਲੋਭ ਨਾਲ ਭਰੇ ਹੋਏ ਹਨ। ਚਾਲ੍ਹੀ ਸਾਲ ਪਹਿਲੇ ਭੀ ਅਹੰਕਾਰੀ ਸਨ, ਅੱਜ ਭੀ ਅਹੰਕਾਰੀ ਹਨ। ਚਾਲ੍ਹੀ ਸਾਲ ਪਹਿਲੇ ਭੀ ਬੇਕਾਰ ਸਨ, ਅੱਜ ਭੀ ਬੇਕਾਰ ਹਨ, ਕੁਝ ਭੀ ਨਹੀਂ। ਚੱਲੇ ਭੀ ਬਹੁਤ ਹਨ, ਥੱਕੇ ਭੀ ਬਹੁਤ ਹਨ, ਟੁੱਟੇ ਭੀ ਬਹੁਤ ਹਨ, ਪਹੁੰਚੇ ਕਿਉਂ ਨਹੀਂ ? ਇਕ ਕਦਮ ਅੱਗੇ, ਇਕ ਕਦਮ ਪਿੱਛੇ। ਦਾਨ ਪੁੰਨ ਭੀ ਕਰ ਲਿਐ, ਪਾਪ ਭੀ ਕਰ ਲਿਐ। ਈਮਾਨ ਭੀ ਪ੍ਰਗਟ ਕੀਤਾ, ਬੇਈਮਾਨੀ ਭੀ ਕਰ ਲਈ। ਸੱਚ ਭੀ ਬੋਲ ਲਿਐ, ਝੂਠ ਭੀ ਬੋਲ ਲਿਐ। ਹੱਥ ਵਿਚ ਗੁਟਕਾ ਰੱਖ ਕੇ ਪਾਠ ਭੀ ਕਰ ਲਿਆ, ਗੰਦੇ ਗੀਤ ਭੀ ਅਲਾਪ ਲਏ। ਸ਼ਰਧਾ ਭੀ ਹੈ, ਸ਼ੱਕ ਭੀ ਹੈ। ਇਕ ਕਦਮ ਅੱਗੇ, ਇਕ ਕਦਮ ਪਿੱਛੇ। ਇਹ ਗਿਣਤੀ ਸਭ ਤੋਂ ਜ਼ਿਆਦਾ ਹੈ। ਇਸ ਵਿੱਚੋਂ ਕੁਝ ਲੋਕ ਧਾਰਮਿਕ ਕਿਰਤ ਅਪਣਾ ਲੈਂਦੇ ਹਨ। ਕਥਾ ਕੀਰਤਨ ਕਰ ਲਿਆ, ਕੋਈ ਮੌਲਵੀ ਬਣ ਗਿਆ, ਕੋਈ ਫ਼ਾਦਰ ਬਣ ਗਿਆ, ਕੋਈ ਗੁਣੀ ਗਿਆਨੀ ਬਣ ਗਿਆ, ਕੋਈ ਪੰਡਿਤ ਮਹਾਰਾਜ ਬਣ ਗਿਆ। ਹੁਣ ਪਰਮਾਤਮਾ ਨੂੰ ਜਾਣਿਆ ਤਾਂ ਹੈ ਨਹੀਂ, ਜਾਣਿਆ ਤਾਂ ਕੱਖ ਨਹੀਂ ਪਰ ਜਨਾਣ ਦੀ ਕੋਸ਼ਿਸ਼ ਪਏ ਕਰਦੇ ਹਨ। ਸਮਝਿਆ ਤਾਂ ਕੁਝ

ਭੀ ਨਹੀਂ, ਸਮਝਾਣ ਦੀ ਕੋਸ਼ਿਸ਼ ਪਏ ਕਰਦੇ ਹਨ। ਆਪਣਾ ਹੀ ਮਨ ਜਿਸ ਗੱਲ ਨੂੰ ਨਹੀਂ ਮੰਨਦਾ ਪਿਆ, ਉਹੀ ਜਗਤ ਨੂੰ ਮਨਾਉਣਾ ਚਾਹੁੰਦੇ ਹਨ। ਗੁਰੂ ਨਾਨਕ ਕਹਿੰਦੇ ਹਨ ਕਿ ਇਵੇਂ ਖੇਡ ਨਹੀਂ ਬਣੇਗੀ:

ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥

*(ਆਸਾ ਮ: ੫, ਪੰਨਾ 381)*

ਇਹ ਖੇਡ ਇੰਜ ਨਹੀਂ ਬਣੇਗੀ। ਇਹ ਤੀਜੀ ਸ਼੍ਰੇਣੀ ਹੈ। ਸ਼ਰਧਾ ਭੀ ਹੈ, ਸ਼ੱਕ ਭੀ ਹੈ। ਇਸ ਵਾਸਤੇ ਦਾਨ ਪੁੰਨ ਭੀ ਹੈ, ਬੇਈਮਾਨੀ ਭੀ ਹੈ। ਸੇਵਾ ਭੀ ਹੈ, ਕਠੋਰਤਾ ਭੀ ਹੈ, ਬਾਣੀ ਦਾ ਜਪ ਤਪ ਭੀ ਹੈ, ਝੂਠ ਭੀ ਬੋਲਣਾ ਹੈ, ਅਨਰਥ ਭੀ ਹੈ। ਇਹ ਤੀਜੀ ਸ਼੍ਰੇਣੀ ਹੈ।

ਚੌਥੀ ਸ਼੍ਰੇਣੀ ਵਿਚ ਸ਼ਰਧਾ ਬਿਲਕੁਲ ਨਹੀਂ ਹੈ। ਹੈ ਹੀ ਨਹੀਂ। ਐਲਾਨੀਆ ਕਹਿੰਦੇ ਹਨ ਕਿ ਕੋਈ ਪਰਮਾਤਮਾ ਨਹੀਂ, ਕੋਈ ਈਸ਼ਵਰ ਨਹੀਂ। ਸਾਡਾ ਗੁਰਦੁਆਰੇ ਨਾਲ ਕੀ ਮਤਲਬ ਹੈ ? ਅਜੋਕੇ ਕਈ ਨੌਜਵਾਨ ਮਿਲਦੇ ਹਨ ਤਾਂ ਮੈਂ ਇਹ ਸੁਣ ਕੇ ਹੈਰਾਨ ਹੁੰਦਾ ਹਾਂ ਕਿ ਮਨ ਆਪਣਾ ਚੰਗਾ ਹੋਣਾ ਚਾਹੀਦੈ, ਕੀ ਲੋੜ ਹੈ ਗੁਰਦੁਆਰੇ ਜਾਣ ਦੀ। ਜਿਵੇਂ ਮਨ ਦਾ ਚੰਗਾ ਹੋਣਾ ਬੱਚਿਆਂ ਦੀ ਖੇਡ ਹੈ, ਖਿਡਾਉਣਿਆਂ ਦੀ ਖੇਡ ਹੈ। ਦਿਨ ਰਾਤ ਸਾਧਨਾ ਕਰਨ ਵਾਲੇ ਵਿਚਾਰੇ ਭੀ ਆਪਣੇ ਮਨ ਨੂੰ ਸ਼ੁੱਧ ਨਹੀਂ ਕਰ ਪਾਉਂਦੇ। ਮਨ ਚੰਗਾ ਹੋਣਾ ਚਾਹੀਦੈ, ਮਨ ਸ਼ੁੱਧ ਹੋਣਾ ਚਾਹੀਦੈ। ਇਸ ਤੋਂ ਗੱਲ ਸਪੱਸ਼ਟ ਹੋ ਗਈ ਕਿ ਅਜੇ ਇਨ੍ਹਾਂ ਵਿਚਾਰਿਆਂ ਨੂੰ ਮਨ ਦਾ ਨਹੀਂ ਪਤਾ, ਸਿਰਫ਼ ਤਨ ਦਾ ਹੀ ਪਤਾ ਹੈ। ਅਜੇ ਸਿਰਫ਼ ਤਨ ਦੀ ਭੱਜ ਦੌੜ ਹੈ, ਅਜੇ ਸਿਰਫ਼ ਤਨ ਦੀਆਂ ਲੋੜਾਂ ਦੀ ਹੀ ਚਿੰਤਾ ਹੈ। ਅਜੇ ਇਨ੍ਹਾਂ ਨੂੰ ਮਨ ਦਾ ਕੁਝ ਭੀ ਨਹੀਂ ਪਤਾ, ਜੋ ਇਸ ਤਰ੍ਹਾਂ ਕਹਿ ਰਹੇ ਹਨ। ਜਦ ਕਦੀ ਮਨ ਨੂੰ ਦੇਖਣਗੇ ਤਾਂ ਪਤਾ ਚੱਲੇਗਾ ਕਿ ਅਸਲੀ ਸਮੱਸਿਆਵਾਂ ਤਾਂ ਮਨ ਵਿਚ ਹਨ, ਚਿੰਤਾ ਤਾਂ ਮਨ ਵਿਚ ਹੈ, ਭੈਅ ਤਾਂ ਮਨ ਵਿਚ ਹੈ, ਕ੍ਰੋਧ ਤਾਂ ਮਨ ਵਿਚ ਹੈ, ਪ੍ਰਬਲ ਵਾਸਨਾ ਤਾਂ ਮਨ ਵਿਚ ਹੈ, ਪ੍ਰਬਲ ਅਹੰਕਾਰ ਤਾਂ ਮਨ ਵਿਚ ਹੈ। ਇਹ ਮਨੁੱਖ ਕੋਲੋਂ ਬੜੇ ਅਨਰਥ ਕਰਾਏਗਾ, ਬਹੁਤ ਅਨਰਥ ਕਰਾਏਗਾ। ਨਾਸਤਿਕ ਕਹਿੰਦੇ ਹਨ, ਸਾਡੀ ਕੋਈ ਆਸਥਾ ਨਹੀਂ ਹੈ, ਸਾਡਾ ਕੋਈ ਭਰੋਸਾ ਨਹੀਂ ਹੈ। ਅਜੋਕੀ ਨੌਜਵਾਨ ਪੀੜ੍ਹੀ 'ਤੇ ਤਾਂ ਇਹੀ ਭੂਤ ਸਵਾਰ ਹੈ, ਇਹ ਭੀ ਮੈਂ ਅਰਜ਼ ਕਰਾਂ। ਕਮਿਊਨਿਸਟ ਤਾਂ ਕਹਿੰਦੇ ਹਨ ਕਿ ਭੋਜਨ ਦੀ ਲੋੜ ਹੈ, ਭਜਨ ਦੀ ਲੋੜ ਨਹੀਂ; ਧਨ ਦੀ ਲੋੜ ਹੈ, ਧਰਮ ਦੀ ਲੋੜ ਨਹੀਂ। ਪਾਣੀ ਚਾਹੀਦੈ ਸਵੱਛ, ਬਾਣੀ ਨੂੰ ਕੀ ਕਰਨੈ! ਕਮਿਊਨਿਸਟ ਐਲਾਨੀਆ ਕਹਿੰਦੇ ਹਨ ਅਤੇ ਦਲੀਲ ਦਿੰਦੇ ਹਨ ਕਿ ਚਾਰ ਦਿਨ ਪਾਣੀ ਨਾ ਮਿਲਿਆ ਤਾਂ ਪੰਜਵੇਂ ਦਿਨ ਮੌਤ ਹੋ ਜਾਏਗੀ। ਸਾਰੀ ਜ਼ਿੰਦਗੀ ਮੈਂ ਗੁਰਬਾਣੀ ਨਾ ਪੜ੍ਹਾਂ ਤਾਂ ਕੀ ਹੋਣੈ ? ਕੀ ਘਟਣੈ ? ਕੁਝ ਭੀ ਨਹੀਂ ਘਟਣਾ, ਇੰਜ ਕਹਿੰਦੇ

ਹਨ। ਜੇਬ ਵਿਚ ਧਨ ਨਹੀਂ ਹੈ ਤਾਂ ਜ਼ਮੀਨ 'ਤੇ ਚਾਰ ਕਦਮ ਚੱਲਣਾ ਔਖਾ ਹੈ। ਹਿਰਦੇ ਵਿਚ ਧਰਮ ਨਹੀਂ ਹੈ ਤਾਂ ਸਾਰੀ ਦੁਨੀਆਂ ਭ੍ਰਮਣ ਕਰ ਕੇ ਆ ਜਾਵੇ, ਇੰਜ ਕਹਿੰਦੇ ਹਨ। ਪੇਟ ਵਿਚ ਭੋਜਨ ਨਹੀਂ ਹੈ ਤਾਂ ਜੀਵਣਾ ਬੜਾ ਔਖਾ ਹੈ, ਕੰਮ ਕਰਨਾ ਬੜਾ ਔਖਾ ਹੈ, ਜ਼ਬਾਨ ਨੇ ਭਜਨ ਨਾ ਕੀਤਾ ਤਾਂ ਕੀ ਘਟ ਗਿਆ ? ਕੁਝ ਭੀ ਨਹੀਂ। ਮੈਂ ਅਰਜ਼ ਕਰਾਂ, ਭੋਜਨ ਨਾ ਮਿਲਿਆ ਤਾਂ ਤਨ ਮਰੇਗਾ, ਭਜਨ ਨਾ ਕੀਤਾ ਤਾਂ ਜ਼ਮੀਰ ਮਰੇਗੀ, ਇਨਸਾਨੀਅਤ ਮਰੇਗੀ, ਮਨੁੱਖਤਾ ਮਰੇਗੀ। ਇਹ ਜਿਊਂਦਾ ਤਾਂ ਰਹੇਗਾ ਪਰ ਪਸ਼ੂਆਂ ਦੀ ਤਰ੍ਹਾਂ ਜੀਵੇਗਾ:

**ਕਰਤੂਤਿ ਪਸੂ ਕੀ ਮਾਨਸ ਜਾਤਿ ॥**
**ਲੋਕ ਪਚਾਰਾ ਕਰੈ ਦਿਨੁ ਰਾਤਿ ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਪਾਣੀ ਨਾ ਮਿਲਿਆ ਤਾਂ ਤਨ ਮਰੇਗਾ, ਵਾਕਿਆ ਹੀ ਮਰੇਗਾ, ਗੁਰਬਾਣੀ ਦਾ ਜਾਪ ਨਾ ਕੀਤਾ ਤਾਂ ਮਨੁੱਖਤਾ ਮਰ ਜਾਏਗੀ:

**ਆਖਾ ਜੀਵਾ ਵਿਸਰੈ ਮਰਿ ਜਾਉ ॥** *(ਆਸਾ ਮ: ੧, ਪੰਨਾ 9)*

ਮਨੁੱਖਤਾ ਮਰ ਜਾਂਦੀ ਹੈ, ਇਨਸਾਨੀਅਤ ਮਰ ਜਾਂਦੀ ਹੈ, ਆਨੰਦ ਮਰ ਜਾਂਦਾ ਹੈ, ਰਸ ਮਰ ਜਾਂਦਾ ਹੈ, ਗਿਆਨ ਮਰ ਜਾਂਦਾ ਹੈ, ਨਿਰਵੈਰਤਾ ਮਰ ਜਾਂਦੀ ਹੈ, ਦਇਆ ਮਰ ਜਾਂਦੀ ਹੈ ਅਤੇ ਅੰਦਰ ਕਠੋਰਤਾ ਰਹਿ ਜਾਂਦੀ ਹੈ। ਹੋ ਹੀ ਨਹੀਂ ਸਕਦਾ ਕਿ ਈਸ਼ਵਰ ਨੂੰ ਭੁਲਾ ਕੇ ਕੋਈ ਕੋਮਲ ਹੋ ਜਾਏ। ਈਸ਼ਵਰ ਨੂੰ ਭੁਲਾ ਕੇ ਕੋਈ ਈਮਾਨਦਾਰ ਹੋ ਜਾਏ। ਈਸ਼ਵਰ ਨੂੰ ਭੁਲਾ ਕੇ ਕੋਈ ਪਰਉਪਕਾਰੀ ਹੋ ਜਾਏ। ਈਸ਼ਵਰ ਨੂੰ ਭੁਲਾ ਕੇ ਕੋਈ ਸੁਖੀ ਹੋ ਜਾਏ, ਐਸਾ ਤਾਂ ਹੋ ਹੀ ਨਹੀਂ ਸਕਦਾ। ਸਾਰੇ ਦੁੱਖ ਉਸ ਨੂੰ ਚੰਬੜਨਗੇ:

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥**
*(ਬਾਰਹ ਮਾਹਾ ਮਾਂਝ ਮ: ੫, ਪੰਨਾ 135)*

ਇਹ ਚੌਥੀ ਸ਼੍ਰੇਣੀ ਹੈ। ਲੋੜ ਹੀ ਨਹੀਂ ਹੈ, ਨਾਸਤਕ ਹਨ। ਸਾਡੀ ਕੋਈ ਆਸਥਾ ਨਹੀਂ ਹੈ। ਹੁਣ ਦੇਖੋ ਪੰਜਵੀਂ ਸ਼੍ਰੇਣੀ, ਇਹ ਇਤਨੀ ਬੇਖ਼ਬਰ ਹੈ ਕਿ ਈਸ਼ਵਰ ਕੋਈ ਵਿਸ਼ਾ ਹੀ ਨਹੀਂ ਹੈ ਜੋ ਇਸ 'ਤੇ ਸ਼ੱਕ ਕੀਤਾ ਜਾਏ ਜਾਂ ਸ਼ਰਧਾ ਕੀਤੀ ਜਾਏ, ਇਹਦੇ ਬਾਰੇ ਸੋਚਿਆ ਜਾਏ, ਇਹ ਤਾਂ ਕੋਈ ਐਸਾ ਵਿਸ਼ਾ ਹੀ ਨਹੀਂ। ਇਹ ਪੰਜਵੀਂ ਸ਼੍ਰੇਣੀ ਹੈ। ਇਨ੍ਹਾਂ ਨੇ ਭੁੱਲ ਕੇ ਵੀ ਕਦੀ ਇਸ ਸੰਬੰਧ ਵਿਚ ਸੋਚਿਆ ਹੀ ਨਹੀਂ, ਕਦੀ ਖ਼ਿਆਲ ਭੀ ਨਹੀਂ ਆਇਆ। ਇਹ ਪੰਜ ਸ਼੍ਰੇਣੀਆਂ ਹਨ। ਆਪਣਾ ਮੁਨਸਫ਼ ਆਪ ਬਣਨੈ, ਆਪਣੀ ਜੱਜਮੈਂਟ ਆਪ ਕਰਨੀ ਹੈ ਕਿ ਅਸੀਂ ਕਿਸ ਸ਼੍ਰੇਣੀ ਵਿਚ ਆਉਂਦੇ ਹਾਂ ? ਅਸੀਂ ਕਿਹੜੀ ਕਲਾਸ ਦੇ ਵਿਦਿਆਰਥੀ ਹਾਂ ? ਕਿਉਂਕਿ ਹਰ ਮਨੁੱਖ ਨੇ ਫ਼ੈਸਲਾ ਆਪ ਕਰਨੈ। ਦੂਜਾ ਤੀਜਾ ਕੀ ਜਾਣੇ ? ਤੁਹਾਨੂੰ ਕੀ ਪਤੈ ਕਿ ਮੇਰੇ ਮਨ ਵਿਚ ਕੀ ਚੱਲਦਾ ਰਹਿੰਦਾ ਹੈ ?

ਮੈਨੂੰ ਕੀ ਪਤੈ ਤੁਹਾਡੇ ਮਨ ਵਿਚ ਕੀ ਚੱਲਦਾ ਰਹਿੰਦਾ ਹੈ ? ਆਪਣਾ ਮੁਨਸਫ਼ ਆਪ ਬਣਨਾ ਹੈ। ਆਪਣਾ ਫ਼ੈਸਲਾ ਆਪ ਕਰੋ। ਸਾਹਿਬ ਰਹਿਮਤ ਕਰਨ, ਅਸੀਂ ਇਸ ਦੂਜੀ ਸ਼੍ਰੇਣੀ ਵਿਚ ਆਈਏ—ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਬੋਲਾਂ ਨੂੰ ਅਪਨਾ ਕੇ, ਧੰਨ ਗੁਰੂ ਹਰਿਰਾਇ ਜੀ ਦੇ ਪ੍ਰਕਾਸ਼ ਉਤਸਵ ਨੂੰ ਮਨਾ ਕੇ। ਜਿਸ ਤਰ੍ਹਾਂ ਭਾਈ ਗੋਂਦੇ 'ਤੇ ਬਖ਼ਸ਼ਿਸ਼ਾਂ ਹੋਈਆਂ, ਹੇ ਗੁਰੂ ਹਰਿਰਾਇ ਸਾਹਿਬ ਜੀ! ਸਾਡੀਆਂ ਭੀ ਝੋਲੀਆਂ ਭਰਨਾ। ਤੇਰੇ ਦਰ ਤੋਂ ਖ਼ਾਲੀ ਨਾ ਜਾਈਏ, ਸ਼ਰਧਾ ਨਾਲ ਭਰ ਜਾਏ ਸਾਡੀ ਝੋਲੀ, ਰੱਬੀ ਵਿਸ਼ਵਾਸ ਨਾਲ ਭਰ ਜਾਏ ਸਾਡੀ ਝੋਲੀ। ਜੋ ਸ਼ੱਕ ਸ਼ੁਬਹੇ ਅੰਦਰ ਹਨ, ਹੇ ਧੰਨ ਗੁਰੂ ਹਰਿਰਾਇ ਸਾਹਿਬ! ਇਸ ਨੂੰ ਕੱਢੋ। ਐਸਾ ਭਰੋਸਾ ਪੈਦਾ ਕਰੋ ਕਿ ਇਕਦਮ ਖ਼ਿਆਲ ਆ ਜਾਏ :

**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥**

*(ਆਸਾ ਬਾਣੀ ਨਾਮਦੇਉ ਜੀ ਕੀ, ਪੰਨਾ 485)*

ਜਿੰਨਾ ਚਿਰ ਤਕ ਇਸ ਦੂਜੀ ਸ਼੍ਰੇਣੀ ਵਿਚ ਨਹੀਂ ਆਏ, ਮੁਕਤੀ ਨਹੀਂ ਹੈ, ਆਨੰਦ ਨਹੀਂ ਹੈ। ਭਗਤ ਨਹੀਂ ਬਣੇ, ਉਤਨੇ ਚਿਰ ਤਕ ਖੇਡ ਨਹੀਂ ਬਣੇਗੀ :

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥**

*(ਬਿਲਾਵਲ ਭਗਤ ਰਵਿਦਾਸ, ਪੰਨਾ 858)*

ਭਗਤ ਮੁਕਤ ਹੋ ਜਾਂਦਾ ਹੈ। ਇਕ ਦਿਨ ਤਨ ਦਾ ਅੰਤ ਹੋ ਜਾਂਦਾ ਹੈ, ਫਿਰ ਇਸ ਦੀ ਮਰਜ਼ੀ ਹੁੰਦੀ ਹੈ ਕਿ ਫਿਰ ਜਨਮ ਲੈਣਾ ਹੈ ਕਿ ਨਹੀਂ, ਕਿਉਂਕਿ ਮੁਕਤ ਹੈ। ਜੋ ਮੁਕਤ ਨਹੀਂ, ਉਸ ਦੀ ਕੋਈ ਮਰਜ਼ੀ ਨਹੀਂ। ਵਾਸਨਾ ਇਸ ਨੂੰ ਜਨਮ ਦੇਵੇਗੀ ਅਤੇ ਇਹ ਭਟਕੇਗਾ, ਅਹੰਕਾਰ ਇਸ ਨੂੰ ਬਾਰ ਬਾਰ ਜਨਮ ਦੇਵੇਗਾ :

**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**

*(ਵਾਰ ਆਸਾ, ਮ: ੨, ਪੰਨਾ 466)*

ਮੁੜ ਮੁੜ ਜੂਨੀਆਂ ਵਿਚ ਭਟਕਦਾ ਰਹੇਗਾ। ਸਾਹਿਬ ਰਹਿਮਤ ਕਰਨ। ਬਖ਼ਸ਼ਿਸ਼ ਕਰਨ :

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**ਜੀਵਨ ਮੁਕਤਿ ਸੋਊ ਕਹਾਵੈ ॥** *(ਗਉੜੀ ਸੁਖਮਨੀ ਮ: ੫, ਪੰਨਾ 275)*

ਅਸੀਂ ਜੀਵਨ-ਮੁਕਤ ਬਣ ਕੇ ਜੀਵਨ ਦਾ ਲਾਹਾ ਖੱਟ ਸਕੀਏ, ਜੀਵਨ ਨੂੰ ਆਨੰਦਿਤ ਬਣਾ ਸਕੀਏ। ਸਾਡੇ ਆਉਣ ਦਾ ਜੋ ਮਨੋਰਥ ਹੈ, ਉਹ ਪ੍ਰਾਪਤ ਕਰ ਸਕੀਏ। ਇਸ ਤਰ੍ਹਾਂ ਦੀ ਅਵਸਥਾ ਸਾਡੀ ਬਣੇ।

# ਇਹੀ ਤੇਰਾ ਅਵਸਰ ਇਹੀ ਤੇਰੀ ਬਾਰ

ਆਦਿ ਕਾਲ ਤੋਂ ਈਸ਼ਵਰੀ ਸਿਧਾਂਤ ਅਤੇ ਵਿਧਾਨਕ ਵਿਧਾਨ ਨੂੰ ਸਮਝਣ ਵਾਲੇ ਐਸਾ ਕਹਿੰਦੇ ਹਨ ਕਿ ਮਨੁੱਖ ਦੇ ਅੰਦਰ ਚਾਰ ਤਰ੍ਹਾਂ ਦਾ ਜੀਵਨ ਜਿਊਣ ਦੀ ਸੰਭਾਵਨਾ ਛੁਪੀ ਹੋਈ ਹੈ, ਸਿਰਫ਼ ਮਨੁੱਖ ਦੇ ਅੰਦਰ। ਮਨੁੱਖ, ਪਸ਼ੂ ਦੀ ਤਰ੍ਹਾਂ ਜੀਅ ਸਕਦੈ। ਮਨੁੱਖ, ਮਨੁੱਖ ਦੀ ਤਰ੍ਹਾਂ ਜੀਅ ਸਕਦੈ। ਮਨੁੱਖ, ਦੇਵਤੇ ਦੀ ਤਰ੍ਹਾਂ ਜੀਅ ਸਕਦੈ। ਮਨੁੱਖ, ਪਰਮਾਤਮਾ ਦੀ ਤਰ੍ਹਾਂ ਜੀਅ ਸਕਦੈ। ਇਹ ਚਾਰੇ ਸੰਭਾਵਨਾਵਾਂ ਮਨੁੱਖ ਦੇ ਅੰਦਰ ਛੁਪੀਆਂ ਹੋਈਆਂ ਹਨ। ਮੈਂ ਫਿਰ ਦੁਹਰਾਵਾਂ, ਮਨੁੱਖ ਪਸ਼ੂ ਦੀ ਤਰ੍ਹਾਂ ਜੀਅ ਸਕਦੈ। ਮਨੁੱਖ, ਮਨੁੱਖ ਦੀ ਤਰ੍ਹਾਂ ਜੀਅ ਸਕਦੈ। ਮਨੁੱਖ, ਦੇਵਤੇ ਦੀ ਤਰ੍ਹਾਂ, ਫ਼ਰਿਸ਼ਤੇ ਦੀ ਤਰ੍ਹਾਂ ਜੀਅ ਸਕਦੈ। ਮਨੁੱਖ ਪਰਮਾਤਮਾ ਦੀ ਤਰ੍ਹਾਂ ਹੋ ਸਕਦੈ। ਇਤਨੀ ਵੱਡੀ ਸੰਭਾਵਨਾ ਮਨੁੱਖ ਦੇ ਅੰਦਰ ਹੈ, ਪਰ ਇਕ ਬਹੁਤ ਛੋਟੀ ਸੰਭਾਵਨਾ ਭੀ ਮਨੁੱਖ ਦੇ ਅੰਦਰ ਛੁਪੀ ਹੋਈ ਹੈ। ਕਹਿੰਦੇ ਹਨ ਕਿ ਕੋਲੇ ਦੀਆਂ ਖਾਨਾਂ ਵਿੱਚੋਂ ਹੀ ਹੀਰੇ ਨਿਕਲਦੇ ਹਨ, ਮਿੱਟੀ ਤੇ ਪੱਥਰਾਂ ਦੀ ਢੇਰੀ ਵਿੱਚੋਂ ਹੀ ਸੋਨਾ ਨਿਕਲਦਾ ਹੈ। ਛੋਟੇ ਤੋਂ ਛੋਟਾ ਹੋਣ ਦੀ ਸੰਭਾਵਨਾ ਭੀ ਮਨੁੱਖ ਦੇ ਅੰਦਰ ਛੁਪੀ ਹੋਈ ਹੈ ਅਤੇ ਵੱਡੇ ਤੋਂ ਵੱਡਾ ਹੋਣ ਦੀ ਸੰਭਾਵਨਾ ਭੀ ਮਨੁੱਖ ਦੇ ਅੰਦਰ ਛੁਪੀ ਹੋਈ ਹੈ। ਪਾਣੀ ਨੀਵਾਣ ਦੀ ਤਰਫ਼ ਤਾਂ ਆਪਣੇ ਆਪ ਜਾਂਦਾ ਹੈ, ਪਰ ਉਚਾਈਆਂ 'ਤੇ ਚੜ੍ਹਾਣਾ ਹੋਵੇ ਤਾਂ ਬਿਨਾਂ ਪ੍ਰੈਸ਼ਰ ਦੇ ਨਹੀਂ ਚੜ੍ਹਦਾ, ਬਿਨਾਂ ਦਬਾਉ ਤੋਂ ਉਪਰ ਨਹੀਂ ਜਾਂਦਾ। ਮਨੁੱਖ ਦਾ ਪਸ਼ੂ ਦੀ ਤਰ੍ਹਾਂ ਜਿਊਣਾ ਨੀਵਾਣ ਦੀ ਤਰਫ਼ ਹੈ। ਪਹਿਚਾਣ ਕਿਸ ਤਰ੍ਹਾਂ ਹੋਵੇਗੀ ਕਿ ਇਹ ਮਨੁੱਖ ਪਸ਼ੂ ਦੀ ਤਰ੍ਹਾਂ ਜੀਅ ਰਿਹਾ ਹੈ, ਇਹ ਮਨੁੱਖ ਮਨੁੱਖ ਦੀ ਤਰ੍ਹਾਂ ਜੀਅ ਰਿਹਾ ਹੈ, ਇਹ ਮਨੁੱਖ ਮਨੁੱਖਤਾ ਤੋਂ ਭੀ ਉੱਚਾ ਉਠ ਗਿਆ ਹੈ, ਦੇਵਤਾ ਹੈ। ਇਹ ਦੇਵਤਿਆਂ ਤੋਂ ਭੀ ਉੱਚਾ ਉਠ ਗਿਆ ਹੈ, ਰੱਬ ਹੀ ਹੈ, ਪਰਮਾਤਮਾ ਹੀ ਹੈ, ਇਹ ਰੱਬ ਦਾ ਹੀ ਰੂਪ ਹੈ, ਕਿਵੇਂ ਪਤਾ ਚੱਲੇਗਾ ?

ਹਰਿ ਕਾ ਭਗਤ ਸੋ ਹਰਿ ਹੀ ਜੈਸਾ।

ਉਹ ਤਾਂ ਹਰੀ ਜੈਸਾ ਹੀ ਹੁੰਦਾ ਹੈ, ਉਹ ਤਾਂ ਪਰਮਾਤਮਾ ਜੈਸਾ ਹੀ ਹੁੰਦਾ ਹੈ। ਹੁਣ ਮੈਂ ਇਸ ਨੂੰ ਦੂਸਰੇ ਰੂਪ ਵਿਚ ਅਰਜ਼ ਕਰਾਂ। ਮਨੁੱਖ ਆਪਣੇ ਆਪ ਵਿਚ ਨਿਊਟ੍ਰਲ ਹੀ ਹੈ, ਸੁਤੰਤਰ ਹੀ ਹੈ। ਸੰਬੰਧ ਜੋੜ ਸਕਦੈ ਪਸ਼ੂ ਨਾਲ, ਸੰਬੰਧ ਜੋੜ ਸਕਦੈ ਮਨੁੱਖਤਾ ਨਾਲ, ਸੰਬੰਧ ਜੋੜ ਸਕਦੈ ਦੇਵਤਿਆਂ ਨਾਲ, ਪਰਮਾਤਮਾ

ਨਾਲ। ਜਿਸ ਤਰ੍ਹਾਂ ਦਾ ਸੰਬੰਧੀ ਹੋਵੇਗਾ, ਵੈਸਾ ਹੋ ਜਾਏਗਾ। ਇਸ ਵਾਸਤੇ ਧਾਰਮਿਕ ਦ੍ਰਿਸ਼ਟੀਕੋਣ ਰੱਖਣ ਵਾਲੇ ਮਨੁੱਖ ਆਦਿ ਕਾਲ ਤੋਂ ਕਹਿੰਦੇ ਆ ਰਹੇ ਹਨ ਕਿ ਸੰਬੰਧ ਜੋੜਨ ਲੱਗਿਆਂ ਬੜਾ ਸਾਵਧਾਨ ਰਹੀਦਾ ਹੈ। ਬੜਾ ਸਾਵਧਾਨ ਰਹਿਣਾ ਹੈ। ਜਿਸ ਨਾਲ ਸੰਬੰਧ ਜੁੜ ਜਾਏ, ਉਸੇ ਨੂੰ ਕਹਿੰਦੇ ਹਨ ਸੰਬੰਧੀ। ਸੰਬੰਧੀ ਉੱਤੇ ਮੈਂ ਹੁਣ ਇਕ ਨੁਕਤਾ ਤੁਹਾਡੇ ਸਾਹਮਣੇ ਰੱਖਾਂ, ਫਿਰ ਅੱਗੇ ਚੱਲਾਂ। ਸਹਸਕ੍ਰਿਤੀ ਸਲੋਕ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਹੈ:

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ॥**

*(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ 1359)*

ਮੈਂ ਹੱਥ ਜੋੜ ਕੇ ਇਤਨੀ ਬੇਨਤੀ ਕਰਾਂ ਕਿ ਇਹ ਬੋਲ ਗੁਰੂ ਅਰਜਨ ਦੇਵ ਜੀ ਦੇ ਹਨ। ਕਿਧਰੇ ਇੰਜ ਨਾ ਆਖਣਾ ਕਿ ਮਸਕੀਨ ਅੱਜ ਕੌੜਾ ਬੋਲਣ ਲੱਗ ਪਿਐ। ਮਹਾਰਾਜ ਕਹਿੰਦੇ ਹਨ ਕਿ ਐ ਮਨੁੱਖ! ਤੇਰੇ ਸੰਬੰਧੀ ਕੌਣ ਹਨ? ਕੁੱਤੇ, ਗਿੱਦੜ, ਖੋਤੇ, ਇਹ ਤੇਰੇ ਸੰਬੰਧੀ ਹਨ। ਇਨ੍ਹਾਂ ਸੰਬੰਧੀਆਂ ਦੇ ਨਾਲ ਤੂੰ ਜਿਊਂਦਾ ਹੈਂ। ਪੰਗਤੀ ਮੈਂ ਫਿਰ ਤੁਹਾਨੂੰ ਸੁਣਾਵਾਂ, ਸਹਸਕ੍ਰਿਤੀ ਸਲੋਕਾਂ ਵਿੱਚੋਂ ਪੜ੍ਹ ਲੈਣਾ, "ਉਦਿਆਨ ਬਸਨੰ ਸੰਸਾਰੰ..." ਇਕ ਤਾਂ ਤੂੰ ਉਜਾੜ ਵਿਚ ਵੱਸ ਰਿਹੈਂ। ਸੰਸਾਰ ਦੇ ਵਿਚ ਰਹਿੰਦਾ ਹੋਇਆ ਭੀ ਉਜਾੜ ਵਿਚ ਰਹਿੰਦਾ ਹੈਂ। ਤੁਸੀਂ ਆਖੋਗੇ, ਕਿਸ ਤਰ੍ਹਾਂ? ਇਕ ਕਰੋੜ ਦੀ ਆਬਾਦੀ ਦਾ ਸ਼ਹਿਰ ਹੈ, ਉਜਾੜ ਵਿਚ ਥੋੜ੍ਹੀ ਹੈ। ਬਹੁਤ ਵੱਡੇ ਮੁਹੱਲੇ ਵਿਚ ਠਹਿਰਿਆ ਹੋਇਆ ਹੈ। ਹੁਣ ਇਹ ਭੀ ਗੁਰੂ ਅਰਜਨ ਦੇਵ ਜੀ ਕੋਲੋਂ ਸੁਣ ਲਵੋ:

**ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ॥**

ਕਹਿੰਦੇ ਹਨ ਬਹੁਤ ਵੱਡੀ ਉਜਾੜ ਹੈ, ਬਹੁਤ ਵੱਡਾ ਸ਼ਹਿਰ ਹੈ:

**ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ॥**
**ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ॥**

*(ਜੈਤਸਰੀ ਮਹਲਾ ੫, ਪੰਨਾ 707)*

ਮਨੁੱਖ, ਮਨੁੱਖ ਨਾਲੋਂ ਟੁੱਟਿਆ ਹੋਇਐ। ਕੀ ਹੋਇਆ, ਇਕ ਕਰੋੜ ਦੀ ਆਬਾਦੀ ਹੈ, ਮਨੁੱਖ ਤਾਂ ਮਨੁੱਖ ਤੋਂ ਦੂਰ ਹੈ, ਬਹੁਤ ਦੂਰ ਹੈ ਤੇ ਜਦ ਸਭ ਟੁੱਟੇ ਹੋਏ ਹਨ ਤਾਂ ਇਕ ਮਨੁੱਖ ਦੂਜੇ ਤੋਂ ਟੁੱਟਿਆ ਹੋਇਐ, ਤੀਜੇ ਤੋਂ ਟੁੱਟਿਆ ਹੋਇਐ। ਕੋਈ ਗ਼ਰਜ਼ ਨਹੀਂ, ਕੋਈ ਮਤਲਬ ਨਹੀਂ ਤੇ ਫਿਰ ਇਸ ਨੂੰ ਸ਼ਹਿਰ ਆਖੋਗੇ, ਨਗਰ ਆਖੋਗੇ ਕਿ ਉਜਾੜ ਆਖੋਗੇ? ਉਜਾੜ ਵਿਚ ਭੀ ਮਨੁੱਖ ਇਕੱਲਾ ਹੁੰਦਾ ਹੈ ਤੇ ਇਤਨੇ ਵੱਡੇ ਸ਼ਹਿਰ ਵਿਚ ਭੀ ਇਕੱਲਾ ਹੀ ਰਹਿੰਦਾ ਹੈ:

**ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥**

*(ਸਲੋਕ ਕਬੀਰ ਜੀ, ਪੰਨਾ 1370)*

ਕਬੀਰ ਕਹਿੰਦੇ ਹਨ, ਤੁਹਾਡੀ ਗੱਲ ਛਡੋ, ਮੈਂ ਤਾਂ ਇਕ ਇਕ ਨੂੰ ਠੋਕ ਵਜਾ ਕੇ ਵੇਖਿਆ ਹੈ:

**ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥**

*(ਸਲੋਕ ਕਬੀਰ ਜੀ, ਪੰਨਾ 1370)*

ਢੋਲ ਮੈਂ ਕੰਧੇ 'ਤੇ ਰੱਖਿਐ ਅਤੇ ਵਜਾਇਐ ਕਿ ਮੈਨੂੰ ਸਾਥੀ ਚਾਹੀਦਾ ਹੈ, ਹਮਦਰਦ ਚਾਹੀਦੈ, ਮੇਰੇ ਦੁੱਖ ਵੰਡਣ ਵਾਲਾ ਚਾਹੀਦੈ, ਮੇਰੇ ਦੁੱਖਾਂ ਨਾਲ ਸੰਬੰਧ ਜੋੜਨ ਵਾਲਾ ਚਾਹੀਦੈ, "ਕਬੀਰ ਸਭੁ ਜਗੁ ਹਉ ਫਿਰਿਓ", ਫਿਰਿਆ ਮੈਂ, ਘੁੰਮਿਆ ਮੈਂ, "ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥ ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥" ਚੰਗੇ ਤਰੀਕੇ ਨਾਲ ਵਜਾ ਵਜਾ ਕੇ, ਪਰਖ ਪਰਖ ਕੇ ਮੈਂ ਇਸ ਨਤੀਜੇ 'ਤੇ ਪਹੁੰਚਿਆ ਹਾਂ ਕਿ ਕੀ ਹੋਇਆ ਜੇ ਵੱਡਾ ਨਗਰ ਹੈ, ਪਰ ਮਨੁੱਖ, ਮਨੁੱਖ ਨਾਲੋਂ ਟੁੱਟਿਆ ਹੋਇਆ ਹੈ। "ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ" ਤੂੰ ਨਗਰ ਵਿਚ ਨਹੀਂ ਰਹਿ ਰਿਹਾ, ਉਜਾੜ ਵਿਚ ਰਹਿ ਰਿਹੈਂ ਤੇ ਉਜਾੜ ਵਿਚ ਤੇ ਜੰਗਲਾਂ ਵਿਚ ਤਾਂ ਜੰਗਲੀ ਜਾਨਵਰ ਹੁੰਦੇ ਹਨ, ਉਹ ਤਾਂ ਪਸ਼ੂ ਹੁੰਦੇ ਹਨ। ਮਹਾਰਾਜ ਕਹਿ ਰਹੇ ਹਨ ਕਿ ਤੇਰੇ ਸੰਬੰਧੀ ਫਿਰ ਭੀ ਪਸ਼ੂ ਹਨ। ਕਿਹੜੇ? ਹੁਣ ਫਿਰ ਸੁਣੋ:

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ॥**

ਕੁੱਤੇ ਤੇਰੇ ਸੰਬੰਧੀ ਹਨ, ਗਿੱਦੜ ਤੇਰੇ ਸੰਬੰਧੀ ਹਨ, ਖੋਤੇ ਤੇਰੇ ਸੰਬੰਧੀ ਹਨ, ਇਤਿਆਦਿਕ। ਕਿਉਂਕਿ ਅੱਗੇ ਚੱਲ ਕੇ ਬਾਕੀ ਸ਼ਬਦਾਂ ਵਿਚ, ਬਾਕੀ ਪਸ਼ੂਆਂ ਦਾ ਭੀ ਬੜਾ ਜ਼ਿਕਰ ਹੈ, ਇਹ ਭੀ ਮੈਂ ਅਰਜ਼ ਕਰ ਦਿਆਂ, ਪ੍ਰੰਤੂ ਮੂਲ ਰੂਪ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਨ੍ਹਾਂ ਤਿੰਨਾਂ ਨੂੰ ਹੀ ਅੱਗੇ ਕੀਤਾ ਹੈ। "ਸਨਬੰਧੀ ਜਿਨ੍ਹਾਂ ਨਾਲ ਮਨ ਦਾ ਸੰਬੰਧ ਹੈ, ਜੋ ਮਨ ਦੀਆਂ ਬਿਰਤੀਆਂ ਹਨ, "ਸਨਬੰਧੀ ਸ੍ਵਾਨ ਸਿਆਲ ਖਰਹ"। ਕੁੱਤੇ ਨੂੰ ਕੁੱਤਾ ਚੰਗਾ ਨਹੀਂ ਲੱਗਦਾ। ਕੁੱਤਾ ਕੁੱਤੇ ਉੱਤੇ ਭੌਂਕਦਾ ਹੈ। ਮਨੁੱਖ ਨੂੰ ਮਨੁੱਖ ਨਾ ਚੰਗਾ ਲੱਗੇ, ਬਿਰਤੀ ਤਾਂ ਕੂਕਰ ਦੀ ਹੈ, ਹੋਰ ਕੀ ਹੈ। ਹਰ ਵਕਤ ਡਰੇ ਡਰੇ ਰਹਿਣਾ, ਹਰ ਵਕਤ ਭੈ-ਭੀਤ ਰਹਿਣਾ, ਕਿਧਰੇ ਐਹ ਨਾ ਹੋ ਜਾਏ, ਕਿਧਰੇ ਔਹ ਨਾ ਹੋ ਜਾਏ। ਇਹ ਤਾਂ ਸਿਆਲ ਹਨ, ਗਿੱਦੜ ਹਨ। ਗਿੱਦੜ ਤਾਂ ਆਪਣੀ ਛਾਇਆ ਤੋਂ ਭੀ ਡਰਦਾ ਹੈ। ਖਰਹ—ਖੋਤਾ, ਭਾਰਤ ਵਿਚ ਬੇਵਕੂਫ਼ੀ ਦਾ ਚਿੰਨ੍ਹ ਮੰਨਿਆ ਗਿਆ ਹੈ। ਉਸ ਉੱਤੇ ਹਰ ਵਕਤ ਭਾਰ ਲੱਦਿਆ ਰਹਿੰਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ:

**ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1411)*

ਹਰ ਵਕਤ ਅਹੰਕਾਰ ਦੀ ਪੰਡ ਸਿਰ 'ਤੇ ਚੁੱਕੀ ਹੋਈ ਹੈ, ਅਸਲੀ ਖੋਤੇ ਹਨ, ਅਸਲ ਖਰ। ਮਨੁੱਖ ਐਸਾ ਪ੍ਰਾਣੀ ਹੈ, ਸੰਬੰਧਾਂ ਤੋਂ ਬਿਨਾਂ ਜੀਅ ਭੀ ਨਹੀਂ ਸਕਦਾ, ਸੰਬੰਧੀ ਤਾਂ ਚਾਹੀਦੇ ਹੀ ਹਨ। ਮਨੁੱਖ ਚਾਰ ਤਰ੍ਹਾਂ ਦੇ ਸੰਬੰਧਾਂ ਵਿਚ ਜਿਊਂਦਾ ਹੈ। ਇਹ ਚਾਰ ਤਰ੍ਹਾਂ ਦੇ ਸੰਬੰਧ ਮਨੁੱਖ ਕਿਸੇ ਨਾਲ ਭੀ ਜੋੜ ਸਕਦਾ ਹੈ। ਮਨੁੱਖ, ਮਨੁੱਖ ਨਾਲ ਜੋੜ ਸਕਦੈ, ਮਨੁੱਖ ਗੁਰੂ ਨਾਲ ਜੋੜ ਸਕਦੈ, ਮਨੁੱਖ ਪਰਮਾਤਮਾ ਨਾਲ ਜੋੜ ਸਕਦੈ। ਹੁਣ ਮੈਂ ਦੂਜਾ ਨੁਕਤਾ ਬਿਆਨ ਕਰਨ ਲੱਗਾ ਹਾਂ। ਇਹ ਜਿਹੜਾ ਮਨੁੱਖ ਹੈ, ਇਸ ਨੇ ਜੋ ਸੰਬੰਧ ਅਸਥਾਪਤ ਕੀਤਾ ਹੈ, ਸਭ ਤੋਂ ਨੀਵਾਂ ਹੈ, ਕਿਸ ਤਰ੍ਹਾਂ ਪਹਿਚਾਨ ਕਰੋਗੇ ? ਮਹਾਰਾਜ ਕਹਿੰਦੇ ਹਨ :

**ਅਪਨੇ ਲੋਭ ਕਉ ਕੀਨੋ ਮੀਤੁ॥** *(ਗਉੜੀ ਮ: ੫, ਪੰਨਾ 195)*

ਅਗਲੇ ਨੂੰ ਮਿੱਤਰ ਬਣਾਇਆ, ਆਪਣੇ ਲੋਭ ਦੀ ਖ਼ਾਤਰ, ਉਂਜ ਤਾਂ ਇਹਦੇ ਨਾਲ ਕੋਈ ਮਤਲਬ ਨਹੀਂ। ਰੋਟੀਆਂ ਪਾਉਂਦੇ ਜਾਉ, ਕੁੱਤਾ ਪਿੱਛੇ ਚਲਿਆ ਆ ਰਿਹਾ ਹੈ। ਟੁੱਕਰ ਸੁੱਟਦੇ ਜਾਉ ਤੇ ਕੂਕਰ ਪਿੱਛੇ ਆ ਰਿਹਾ ਹੈ। ਦਾਣੇ ਸੁੱਟਦੇ ਜਾਉ, ਕਬੂਤਰ ਪਿੱਛੇ ਆ ਰਹੇ ਹਨ। ਇਹ ਜੋ ਪਿੱਛੇ ਕਬੂਤਰ ਆ ਰਹੇ ਹਨ, ਪਿੱਛੇ ਕੁੱਤਾ ਆ ਰਿਹੈ, ਇਹ ਸਾਡੇ ਪਿੱਛੇ ਨਹੀਂ ਆ ਰਹੇ, ਇਹ ਜੋ ਰੋਟੀ ਸੁੱਟੀ ਜਾ ਰਹੀ ਹੈ, ਉਸ ਕਰਕੇ ਪਿੱਛੇ ਆ ਰਹੇ ਹਨ। ਉਹ ਜੋ ਦਾਣੇ ਸੁੱਟੇ ਜਾ ਰਹੇ ਹਨ, ਉਸ ਕਰਕੇ ਹੀ ਹਨ। ਮਹਾਰਾਜ ਕਹਿੰਦੇ ਹਨ ਕਿ ਐ ਪਰਮਾਤਮਾ! ਉਂਜ ਤਾਂ ਤੇਰੇ ਨਾਲ ਕੋਈ ਮਤਲਬ ਨਹੀਂ, ਪਰ ਤੈਥੋਂ ਕੁਝ ਟੁੱਕਰ ਮਿਲ ਸਕਦੇ ਹਨ, ਤੈਥੋਂ ਕੁਝ ਕੰਮ ਹੋ ਸਕਦੇ ਹਨ, ਇਸ ਕਰਕੇ ਤੈਨੂੰ ਮਿੱਤਰ ਬਣਾਇਐ, ਵਰਨਾ ਲੋੜ ਤਾਂ ਕੋਈ ਨਹੀਂ ਸੀ, "ਅਪਨੇ ਲੋਭ ਕਉ ਕੀਨੋ ਮੀਤੁ"। ਉਂਜ ਤਾਂ ਗੁਰਦੁਆਰੇ ਆਉਣ ਦੀ ਭੀ ਕੋਈ ਲੋੜ ਨਹੀਂ ਸੀ, ਪਰ ਕਰੀਏ ਕੀ, ਹੋਰ ਵਸੀਲਿਆਂ ਨਾਲ ਕੋਈ ਕੰਮ ਬਣਿਆ ਨਹੀਂ, ਸ਼ਾਇਦ ਤੂੰ ਬਣਾ ਦੇਵੇਂ। "ਅਪਨੇ ਲੋਭ ਕਉ ਕੀਨੋ ਮੀਤੁ" ਤੈਨੂੰ ਮਿੱਤਰ ਬਣਾਇਐ, ਆਪਣੇ ਲੋਭ ਕਰਕੇ। ਤੂੰ ਪਿਆਰਾ ਲੱਗਦੈਂ, ਇਸ ਕਰਕੇ ਕਿ ਤੇਰੇ ਤੋਂ ਮੇਰੀਆਂ ਕੁਝ ਲੋੜਾਂ ਦੀ ਪੂਰਤੀ ਹੋ ਸਕਦੀ ਹੈ। ਤੂੰ ਕਿਸੇ ਵਕਤ ਮੇਰੇ ਕੰਮ ਆ ਸਕਦਾ ਹੈਂ। ਬਸ ਇਸੇ ਕਰਕੇ, ਉਂਜ ਤੇਰੇ ਨਾਲ ਕੋਈ ਮਤਲਬ ਨਹੀਂ। ਇਹ ਸੰਬੰਧ ਮਨੁੱਖ ਪਰਿਵਾਰ ਦੇ ਮੈਂਬਰਾਂ ਨਾਲ ਬਣਾ ਸਕਦੈ। ਇਹ ਸੰਬੰਧ ਮਨੁੱਖ ਗੁਰੂ ਨਾਲ ਬਣਾ ਸਕਦੈ, ਇਹ ਸੰਬੰਧ ਪਰਮਾਤਮਾ ਨਾਲ ਬਣਾ ਸਕਦੈ। ਨਾ ਗੁਰੂ ਨਾਲ ਮਤਲਬ, ਨਾ ਪਰਮਾਤਮਾ ਨਾਲ ਮਤਲਬ, ਨਾ ਮਨੁੱਖ ਨਾਲ ਮਤਲਬ, "ਅਪੁਨੇ ਲੋਭ ਕਉ ਕੀਨੋ ਮੀਤੁ"। ਆਪਣੇ ਲੋਭ ਦੀ ਪੂਰਤੀ ਇਸ ਤੋਂ ਹੋ ਸਕਦੀ ਹੈ, ਇਸ ਵਾਸਤੇ ਪਿਆਰਾ ਲੱਗਦੈ, ਚੰਗਾ ਲੱਗਦੈ। ਇਹ ਸੰਬੰਧ ਹੈ ਲੋਭ ਦਾ। ਅਗਲਾ ਪਿਆਰਾ ਲੱਗਦੈ, ਅਗਲਾ ਚੰਗਾ ਲੱਗਦੈ, ਲੋਭ ਕਰਕੇ, ਕਿਉਂਕਿ ਕੁਝ ਮਿਲ ਸਕਦੈ। ਅਗਲੇ ਦਾ ਜ਼ਿਕਰ

ਬਾਰ ਬਾਰ ਕਰਦੇ ਹਾਂ ਤਾਂ ਚੰਗਾ ਲੱਗਦੈ। ਕਿਸੇ ਵਕਤ ਕੰਮ ਆ ਸਕਦੈ, ਬਸ ਇਸੇ ਕਰਕੇ, ਹੋਰ ਕੋਈ ਮਤਲਬ ਨਹੀਂ ਹੈ। ਮੈਂ ਫਿਰ ਅਰਜ਼ ਕਰਾਂ, ਇਸ ਤਰ੍ਹਾਂ ਦਾ ਸੰਬੰਧ ਕੋਈ ਪਤੀ ਪਤਨੀ ਨਾਲ ਜੋੜ ਸਕਦੈ, ਪਤਨੀ ਪਤੀ ਨਾਲ ਜੋੜ ਸਕਦੀ ਹੈ, ਭਰਾ ਭਰਾ ਨਾਲ ਜੋੜ ਸਕਦੈ, ਪੁੱਤਰ ਪਿਉ ਨਾਲ ਜੋੜ ਸਕਦੈ, ਸਿੱਖ ਗੁਰੂ ਨਾਲ ਜੋੜ ਸਕਦੈ, ਸਿੱਖ ਪਰਮਾਤਮਾ ਨਾਲ ਜੋੜ ਸਕਦੈ। "ਅਪਨੇ ਲੋਭ ਕਉ ਕੀਨੋ ਮੀਤੁ" ਕੁਝ ਆਪਣੀਆਂ ਹੀ ਲੋੜਾਂ ਹਨ। ਇਧਰੋਂ ਉਧਰੋਂ ਤਾਂ ਨਹੀਂ ਪੂਰੀਆਂ ਹੋਈਆਂ, ਸ਼ਾਇਦ ਗੁਰੂ ਪੂਰੀਆਂ ਕਰ ਦੇਵੇ। ਤੇਰੇ ਪਿੱਛੇ ਇਸ ਵਾਸਤੇ ਚੱਲ ਰਿਹਾ ਹਾਂ ਕਿ ਤੂੰ ਕੋਈ ਟੁੱਕਰ ਸੁੱਟ ਦੇਵੇਂਗਾ, ਕੋਈ ਦਾਣੇ ਸੁੱਟ ਦੇਵੇਂਗਾ, ਇਸ ਕਰਕੇ, ਉਂਜ ਕੋਈ ਮਤਲਬ ਨਹੀਂ। ਇਹ ਸਭ ਤੋਂ ਨੀਵਾਂ ਰਿਸ਼ਤਾ ਹੈ ਅਤੇ ਇਹ ਸੰਬੰਧ ਮਨੁੱਖ ਨੂੰ ਕੂਕਰ ਬਣਾ ਦਿੰਦਾ ਹੈ, ਕੁੱਤਾ ਬਣਾ ਦਿੰਦਾ ਹੈ। ਫਿਰ ਮਨੁੱਖ ਕੂਕਰ ਦੀ ਤਰ੍ਹਾਂ ਜਿਉਂਦਾ ਹੈ।

ਦੂਸਰਾ, "ਅਪਨੇ ਲੋਭ ਕਉ ਕੀਨੋ ਮੀਤੁ"। ਐ ਗੁਰੂ! ਕੋਈ ਮਤਲਬ ਨਹੀਂ ਤੇਰੇ ਨਾਲ, ਹੋਵੇਂਗਾ ਤੂੰ ਗਿਆਨੀ, ਹੋਵੇਂਗਾ ਤੂੰ ਸਰਬ ਕਲਾ ਸਮਰੱਥ, ਇਹਦੇ ਨਾਲ ਸਾਡਾ ਕੋਈ ਮਤਲਬ ਨਹੀਂ। ਸਾਡੀਆਂ ਲੋੜਾਂ ਪੂਰੀਆਂ ਕਰੇਂ, ਤਾਂ ਤੂੰ ਚੰਗਾ ਹੈਂ, ਨਹੀਂ ਤਾਂ ਕੁਝ ਭੀ ਨਹੀਂ, "ਅਪਨੇ ਲੋਭ ਕਉ ਕੀਨੋ ਮੀਤੁ"। ਇਹ ਸੰਬੰਧ ਸਭ ਤੋਂ ਨੀਵਾਂ ਸੰਬੰਧ ਹੈ। ਮਨੁੱਖਾਂ ਨਾਲ ਜੋੜਿਆ ਜਾ ਸਕਦੈ, ਪਰਿਵਾਰ ਨਾਲ ਜੋੜਿਆ ਜਾ ਸਕਦੈ, ਨਿਰੰਕਾਰ ਨਾਲ ਜੋੜਿਆ ਜਾ ਸਕਦੈ। ਇਹ ਸੰਬੰਧ ਕੂਕਰ-ਸੰਬੰਧ ਹੈ, ਜੋ ਇਕ ਕੁੱਤਾ ਦੂਜੇ ਕੁੱਤੇ ਨਾਲ ਜੋੜਦਾ ਹੈ। ਬੋਟੀਆਂ ਸੁੱਟੀਆਂ ਜਾ ਰਹੀਆਂ ਹਨ, ਪਿੱਛੇ ਆ ਰਿਹਾ ਹੈ। ਇਹ ਜਿਹੜਾ ਤੇਰੇ ਪਿੱਛੇ ਆ ਰਿਹੈ, ਬਸ ਉਨ੍ਹਾਂ ਟੁੱਕਰਾਂ ਦੀ ਖ਼ਾਤਰ ਆ ਰਿਹੈ। ਪਰ ਇਹ ਜੋ ਗੁਰਦੁਆਰੇ ਆ ਰਿਹੈ, ਗੁਰੂ ਤੂੰ ਕੋਈ ਖੇਡ ਬਣਾ ਦੇਵੇਂਗਾ, ਹੋਰ ਤਾਂ ਕੰਮ ਕਿਧਰਿਓਂ ਸਿਰੇ ਚੜ੍ਹਿਆ ਨਹੀਂ, ਤੂੰ ਚਾੜ੍ਹ ਦੇਵੇਂਗਾ, ਇਸ ਕਰਕੇ ਆਇਐ, ਹੋਰ ਕੋਈ ਮਤਲਬ ਨਹੀਂ, "ਅਪਨੇ ਲੋਭ ਕਉ ਕੀਨੋ ਮੀਤੁ"। ਇਹ ਮਨੁੱਖ ਨੂੰ ਮਨੁੱਖ ਭੀ ਨਹੀਂ ਬਣਨ ਦਿੰਦਾ। ਮਨੁੱਖ ਇਥੇ ਪਸ਼ੂਆਂ ਦੀ ਤਰ੍ਹਾਂ ਜੀਂਵਦੈ। ਲੋੜਾਂ ਦੀ ਪੂਰਤੀ ਉਸ ਕੋਲੋਂ ਹੋ ਗਈ ਤਾਂ ਭੀ ਸੰਬੰਧ ਟੁੱਟ ਜਾਏਗਾ, ਜੇ ਨਾ ਹੋਈ ਤਾਂ ਭੀ ਟੁੱਟ ਜਾਏਗਾ, ਕਿਉਂਕਿ ਰਿਸ਼ਤਾ ਹੀ ਲੋੜ ਦਾ ਸੀ, ਸਿਰਫ਼ ਸੰਬੰਧ ਹੀ ਲੋੜ ਦਾ ਸੀ। ਇਸ ਨੂੰ ਗਹਿਰਾਈ ਨਾਲ ਸਮਝਣਾ।

ਦੂਸਰਾ, ਤੂੰ ਉਂਜ ਹੀ ਮੈਨੂੰ ਚੰਗਾ ਲੱਗਦੈਂ, ਕੋਈ ਲੋੜ ਨਹੀਂ, ਤੇਰਾ ਹੋਣਾ ਹੀ ਕਾਫ਼ੀ ਹੈ, ਹੋਰ ਤੈਥੋਂ ਕੁਝ ਨਹੀਂ ਚਾਹੀਦਾ। ਤੂੰ ਹੀ ਸਾਹਮਣੇ ਹੋਵੇਂ, ਇਹੀ ਕਾਫ਼ੀ ਹੈ, ਤੇਰਾ ਹੋਣਾ ਹੀ ਮਹਾਨ ਹੈ, ਕੁਝ ਭੀ ਨਹੀਂ ਚਾਹੀਦਾ, ਤੂੰ ਉਂਜ ਹੀ ਪਿਆਰਾ ਲੱਗਦੈਂ। ਇਹ ਪਿਆਰ ਮਨੁੱਖ ਦੇ ਅੰਦਰ ਮਨੁੱਖਤਾ ਨੂੰ ਜਨਮ ਦਿੰਦੈ, ਇਨਸਾਨੀਅਤ ਨੂੰ ਜਨਮ ਦਿੰਦੈ। ਕੁੱਤੇ ਦਾ ਸੰਬੰਧ ਤਾਂ ਲੈਣ ਦਾ ਸੰਬੰਧ ਹੈ।

ਇਹ ਜਿਹੜਾ ਸੰਬੰਧ ਹੈ, ਪਿਆਰ ਦਾ ਸੰਬੰਧ ਹੈ, ਇਹ ਦੇਣ ਦਾ ਸੰਬੰਧ ਹੈ, ਕੁਰਬਾਨ ਹੋਣ ਦਾ ਸੰਬੰਧ ਹੈ, ਨਿਛਾਵਰ ਹੋਣ ਦਾ ਸੰਬੰਧ ਹੈ। ਇਹ ਪਿਆਰ ਮਨੁੱਖ ਦੇ ਅੰਦਰ ਮਨੁੱਖਤਾ ਨੂੰ ਜਨਮ ਦਿੰਦੈ, ਜਿਸ ਨੂੰ ਕਹਿੰਦੇ ਹਨ ਇਨਸਾਨੀਅਤ। ਇਕ ਵਾਰ ਫਿਰ ਦੁਹਰਾਵਾਂ ਤਾਂ ਕਿ ਮਜ਼ਮੂਨ ਪੂਰਾ ਪਕੜ ਵਿਚ ਆ ਜਾਵੇ। ਮਨੁਖ ਦੇ ਅੰਦਰ ਚਾਰ ਤਰ੍ਹਾਂ ਦੀਆਂ ਸੰਭਾਵਨਾਵਾਂ ਛੁਪੀਆਂ ਪਈਆਂ ਹਨ। ਮਨੁੱਖ ਪਸ਼ੂ ਦੀ ਤਰ੍ਹਾਂ ਜੀਅ ਸਕਦੈ, ਮਨੁੱਖ ਦੇਵਤੇ ਦੀ ਤਰ੍ਹਾਂ ਜੀਅ ਸਕਦੈ, ਮਨੁੱਖ ਰੱਬ ਦੀ ਤਰ੍ਹਾਂ ਜੀਅ ਸਕਦੈ, ਖ਼ੁਦਾ ਦੀ ਤਰ੍ਹਾਂ ਜੀਅ ਸਕਦੈ, ਪਰਮਾਤਮਾ ਦੀ ਤਰ੍ਹਾਂ ਜੀਅ ਸਕਦੈ। ਖ਼ੁਦਾ ਦੀ ਤਰ੍ਹਾਂ ਜਿਊਣ ਦਾ ਅਵਸਰ ਮਿਲਿਆ ਹੋਵੇ ਅਤੇ ਜੀਵੇ ਸ਼ੈਤਾਨ ਦੀ ਤਰ੍ਹਾਂ। ਪਰਮਾਤਮਾ ਦੀ ਤਰ੍ਹਾਂ ਜੀਊਣ ਦਾ ਅਵਸਰ ਮਿਲਿਆ ਹੋਵੇ ਅਤੇ ਜੀਵੇ ਪਸ਼ੂ ਦੀ ਤਰ੍ਹਾਂ, ਬੜੀ ਵੱਡੀ ਬਦਕਿਸਮਤੀ ਹੈ, ਬਹੁਤ ਮਾੜਾ ਭਾਗ ਹੈ! ਅਵਸਰ ਮਿਲਿਆ ਸੀ ਪਰਮਾਤਮਾ ਦੀ ਤਰ੍ਹਾਂ ਜਿਊਣ ਦਾ, ਜੀਅ ਰਿਹੈ ਪਸ਼ੂਆਂ ਦੀ ਤਰ੍ਹਾਂ। ਮੌਕਾ ਮਿਲਿਆ ਸੀ ਖ਼ੁਦਾ ਦੀ ਤਰ੍ਹਾਂ ਜਿਊਣ ਦਾ, ਸ਼ੈਤਾਨ ਦੀ ਤਰ੍ਹਾਂ ਜੀਅ ਰਿਹੈ। ਇਹ ਗਿਣਤੀ ਬਹੁਤ ਜ਼ਿਆਦਾ ਹੈ।

ਸਾਰੀ ਦੁਨੀਆਂ ਦੇ ਜੰਗਲਾਂ ਵਿਚ ਤਾਂ ਪਸ਼ੂ ਹਨ, ਪਰ ਸ਼ਹਿਰਾਂ ਵਿਚ ਵੀ ਪਸ਼ੂ ਹੀ ਹਨ। ਜੰਗਲਾਂ ਵਿਚ ਚਾਰ ਪੈਰਾਂ ਵਾਲੇ ਪਸ਼ੂ ਹਨ, ਸ਼ਹਿਰਾਂ ਵਿਚ ਦੋ ਪੈਰਾਂ ਵਾਲੇ ਪਸ਼ੂ ਹਨ। ਜੰਗਲਾਂ ਦੇ ਪਸ਼ੂ ਇਤਨੇ ਖ਼ਤਰਨਾਕ ਨਹੀਂ। ਕਹਿੰਦੇ ਹਨ, ਇੱਕੋ ਹੀ ਸਮੇਂ ਵਿਚ ਇਕ ਕੋਬਰਾ ਫ਼ਨੀਅਰ ਨਾਗ, ਵੱਧ ਤੋਂ ਵੱਧ ਚਾਰ ਬੰਦਿਆਂ ਨੂੰ ਡੰਗ ਮਾਰ ਸਕਦੈ, ਜ਼ਹਿਰ ਖ਼ਤਮ ਹੋ ਜਾਂਦੀ ਹੈ। ਇੱਕੋ ਹੀ ਸਮੇਂ ਵਿਚ ਸ਼ੇਰ ਦੋ ਬੰਦਿਆਂ ਨੂੰ ਮਾਰੇਗਾ, ਖਾ ਜਾਏਗਾ, ਪੇਟ ਭਰ ਜਾਂਦਾ ਹੈ ਅਤੇ ਸੌਂ ਜਾਂਦਾ ਹੈ। ਢਾਈ ਕਰੋੜ ਬੰਦਿਆਂ ਦਾ ਕਾਤਲ ਸੀ ਹਿਟਲਰ, ਤ੍ਰਿਪਤੀ ਫਿਰ ਭੀ ਨਹੀਂ ਹੋਈ। ਮਾਉ-ਸੇ-ਤੁੰਗ ਨੇ ਤਿੰਨ ਕਰੋੜ ਬੰਦੇ ਮਾਰੇ ਚਾਈਨਾ ਵਿਚ, ਤਿੰਨ ਕਰੋੜ ਨੂੰ ਉਜਾੜਿਆ, ਤ੍ਰਿਪਤੀ ਫਿਰ ਭੀ ਨਾ ਹੋਈ ਉਸ ਦੀ। ਔਰੰਗਜ਼ੇਬ ਨੇ ਤਾਂ ਚੌਦਾਂ ਸੂਫ਼ੀ ਫ਼ਕੀਰ ਮਾਰੇ, ਆਪਣੇ ਤਿੰਨ ਭਰਾ ਮਾਰੇ, ਪਿਉ ਨੂੰ ਭੀ ਜੇਲ੍ਹ ਵਿਚ ਤੜਫ਼ਾ ਤੜਫਾ ਕੇ ਮਾਰਿਆ ਸੀ। ਵੱਡੀ ਭੈਣ ਜਹਾਂਆਰਾ ਜਦ ਦਾਰੇ ਦਾ ਪੱਖ ਲੈਣ ਵਾਸਤੇ ਆਈ ਤੇ ਪਿਉ ਨੂੰ ਕਹਿਣ ਲੱਗੀ ਕਿ ਸ਼ਾਹ ਜਹਾਨ ਦਾ ਤਖ਼ਤ ਦਾਰੇ ਨੂੰ ਦੇਵੋ। ਸੂਫ਼ੀ ਸਰਮਦ ਨੇ ਭੀ ਦਾਰੇ ਦੇ ਹੱਕ ਵਿਚ ਹੀ ਦੁਆ ਕੀਤੀ। ਚੌਦਾਂ ਦੇ ਚੌਦਾਂ ਫ਼ਕੀਰ ਕਤਲ ਕਰ ਦਿੱਤੇ ਕਿ ਦਾਰੇ ਦੇ ਹੱਕ ਵਿਚ ਦੁਆ ਕਿਉਂ ਕੀਤੀ ਹੈ ? ਇਤਨਾ ਹੀ ਕਸੂਰ ਸੀ। ਪਤਾ ਨਹੀਂ ਕਿਤਨੀ ਮਖ਼ਲੂਕ ਮਾਰੀ ਅਤੇ ਕਿਤਨੀਆਂ ਫ਼ੌਜਾਂ ਜੋ ਸਾਥ ਨਹੀਂ ਸਨ ਦੇਂਦੀਆਂ, ਤਾਕਤ ਵਿਚ ਆਉਂਦਿਆਂ ਕਤਲ ਕੀਤੀਆਂ, ਮੌਤ ਦੇ ਘਾਟ ਉਤਾਰੀਆਂ। ਕੋਈ ਪਸ਼ੂ ਵੀ ਇਤਨਾ ਖ਼ਤਰਨਾਕ ਨਹੀਂ!

ਮਨੁੱਖ ਜਿਵੇਂ ਜਿਵੇਂ ਖ਼ਤਰਨਾਕ ਹੁੰਦਾ ਗਿਆ, ਹਥਿਆਰ ਭੀ ਖ਼ਤਰਨਾਕ ਹੁੰਦੇ ਗਏ। ਜਦੋਂ ਸਾਦਾ ਸੀ, ਸਰਲ ਸੀ, ਬਸ ਨਾਖ਼ੁਨ ਹੀ ਕਾਫ਼ੀ ਸਨ ਜਾਂ ਦੰਦਾਂ ਨਾਲ ਕੱਟ ਲੈਂਦਾ ਸੀ। ਇਹੋ ਹੀ ਸ਼ਸਤਰ ਸਨ, ਨਾਖ਼ੁਨ ਤੇ ਦੰਦ, ਹੋਰ ਕੁਝ ਭੀ ਨਹੀਂ ਸੀ। ਪਰ ਪਸ਼ੂਆਂ ਦੇ ਸਾਹਮਣੇ ਇਹਦੇ ਦੰਦ ਕਮਜ਼ੋਰ ਸਨ, ਨਾਖ਼ੁਨ ਕਮਜ਼ੋਰ ਸਨ। ਉਧਰ ਪੰਜੇ ਬੜੇ ਮਜ਼ਬੂਤ ਸਨ। ਸੋ ਲਾਠੀ ਆ ਗਈ ਹੱਥ ਵਿਚ। ਫਿਰ ਲਾਠੀ ਨਾਲ ਲੋਹੇ ਦੀ ਨੋਕ ਜੁੜ ਗਈ। ਪਹਿਲੇ ਬਰਛਾ, ਫਿਰ ਤਲਵਾਰ, ਫਿਰ ਬੰਦੂਕ। ਜਿਉਂ ਜਿਉਂ ਮਨੁੱਖ ਖ਼ਤਰਨਾਕ ਹੁੰਦਾ ਗਿਆ, ਤਿਉਂ ਤਿਉਂ ਤੋਪਾਂ, ਫਿਰ ਟੈਂਕ। ਅੱਜ ਮਨੁੱਖ ਹਾਈਡ੍ਰੋਜਨ ਬੰਬ ਤੋਂ ਭੀ ਅੱਗੇ ਚਲਾ ਗਿਆ। ਕੀ ਇਹ ਬੰਬ ਸੱਪਾਂ ਵਾਸਤੇ ਬਣਾਏ ਹਨ ? ਇਹ ਬੰਬ ਸ਼ੇਰਾਂ ਤੇ ਚੀਤਿਆਂ ਵਾਸਤੇ ਬਣਾਏ ਹਨ ? ਇਹ ਤਾਂ ਵਿਚਾਰੇ ਇਕ ਲਾਠੀ ਨਾਲ ਹੀ ਕਾਬੂ ਆ ਜਾਂਦੇ ਹਨ। ਇਹ ਸਭ ਕੁਝ ਮਨੁੱਖਾਂ ਵਾਸਤੇ ਹਨ, ਕਿਉਂਕਿ ਮਨੁੱਖ ਬਹੁਤ ਖ਼ਤਰਨਾਕ ਹੋ ਗਿਆ ਹੈ। ਮਨੁੱਖ ਪਸ਼ੂ ਦੀ ਤਰ੍ਹਾਂ ਜੀਅ ਸਕਦੈ, ਖ਼ੁਦਾ ਹੋਣ ਦੀ ਸੰਭਾਵਨਾ ਮਨੁੱਖ ਦੇ ਅੰਦਰ ਛੁਪੀ ਹੋਈ ਹੈ, ਪਰ ਉਹ ਸ਼ੈਤਾਨ ਦੀ ਤਰ੍ਹਾਂ ਜੀਅ ਰਿਹਾ ਹੈ। ਗੁਰੂ ਅਰਜਨ ਦੇਵ ਮਹਾਰਾਜ ਨੂੰ ਭੀ ਕਹਿਣਾ ਪਿਐ:

ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥ *(ਗਉੜੀ ਸੁਖਮਨੀ ਮ: ੫, ਪੰਨਾ 267)*

ਦਿਖਾਈ ਦਿੰਦਾ ਹੈ ਕਿ ਇਹ ਮਨੁੱਖ ਹੈ ਪ੍ਰੰਤੂ ਜੀਅ ਰਿਹਾ ਹੈ ਪਸ਼ੂ ਦੀ ਤਰ੍ਹਾਂ। ਕਿਧਰੇ ਸੰਬੰਧ ਭੀ ਜੋੜਦੈ, "ਅਪਨੇ ਲੋਭ ਕਉ ਕੀਨੋ ਮੀਤੁ"। ਕੁਝ ਆਪਣੀਆਂ ਵਾਸਨਾਵਾਂ ਦੀ ਪੂਰਤੀ ਹੋ ਜਾਂਦੀ ਹੈ, ਇਸ ਲਈ ਪਤੀ ਚੰਗਾ ਲੱਗਦੈ, ਪਤਨੀ ਚੰਗੀ ਲੱਗਦੀ ਹੈ, ਪੁੱਤਰ ਚੰਗਾ ਲੱਗਦੈ, ਮਿੱਤਰ ਚੰਗਾ ਲੱਗਦੈ, ਭਰਾ ਚੰਗਾ ਲੱਗਦੈ, ਮਾਂ ਬਾਪ ਚੰਗੇ ਲੱਗਦੇ ਹਨ, "ਅਪਨੇ ਲੋਭ ਕਉ ਕੀਨੋ ਮੀਤੁ" ਉਂਜ ਕੋਈ ਮਤਲਬ ਨਹੀਂ। ਦੂਸਰਾ ਸੰਬੰਧ ਮਨੁੱਖਤਾ ਦਾ ਸੰਬੰਧ ਹੈ। ਤੂੰ ਉਂਜ ਹੀ ਮੈਨੂੰ ਚੰਗਾ ਲੱਗਦੈਂ, ਤੇਰਾ ਹੋਣਾ ਹੀ ਕਾਫ਼ੀ ਹੈ। ਤੇਰੇ ਕੋਲ ਬੈਠਦਾ ਹਾਂ ਤਾਂ ਸਕੂਨ ਮਿਲਦੈ। ਤੈਨੂੰ ਵੇਖਦਾ ਹਾਂ ਤਾਂ ਸ਼ਾਂਤੀ ਮਿਲਦੀ ਹੈ। ਤੇਰਾ ਹੋਣਾ ਆਨੰਦਮਈ ਹੈ। ਤੂੰ ਉਂਜ ਹੀ ਚੰਗਾ ਲੱਗਦੈਂ, ਤੇਰੇ ਤੋਂ ਸਦਕੇ! ਤੇਰੇ ਤੋਂ ਕੁਰਬਾਨ!! ਇਥੇ ਦੇਣ ਦੀ ਭਾਵਨਾ ਹੈ। ਇਸ ਨੂੰ ਕੁਝ ਦੇਣਾ ਹੈ, ਕੁਰਬਾਨ ਹੋਣਾ ਹੈ, ਫ਼ਿਦਾ ਹੋਣਾ ਹੈ, ਸਿਜਦੇ ਵਿਚ ਹੋਣਾ ਹੈ। ਇਹ ਸੰਬੰਧ ਮਨੁੱਖ ਪਰਿਵਾਰ ਨਾਲ ਜੋੜ ਸਕਦੈ, ਨਿਰੰਕਾਰ ਨਾਲ ਜੋੜ ਸਕਦੈ। ਜਿਥੇ ਪਹਿਲਾ ਸੰਬੰਧ ਮਨੁੱਖ ਨੂੰ ਪਸ਼ੂ ਬਣਾ ਦਿੰਦਾ ਹੈ, ਉਥੇ ਇਹ ਸੰਬੰਧ ਮਨੁੱਖ ਦੇ ਅੰਦਰ ਮਨੁੱਖਤਾ ਨੂੰ ਜਨਮ ਦਿੰਦਾ ਹੈ, ਇਨਸਾਨੀਅਤ ਨੂੰ ਜਨਮ ਦਿੰਦਾ ਹੈ। ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ:

*ਇਨਸਾਨ ਰਾ ਇਨਸਾਨੀਅਤ ਲਾਜ਼ਿਮ'ਸਤ।*

ਮਨੁੱਖ ਦੇ ਅੰਦਰ ਮਨੁੱਖਤਾ ਲਾਜ਼ਮੀ ਚਾਹੀਦੀ ਹੈ:

*ਇਨਸਾਨ ਰਾ ਇਨਸਾਨੀਅਤ ਲਾਜ਼ਿਮ'ਸਤ।*
*ਊਦ ਗਰ ਬੂ ਨਾ ਦਾਰਦ ਹੈਜ਼ਮ'ਸਤ।*

ਚੰਦਨ ਨੂੰ ਅਰਬੀ ਵਿਚ ਊਦ ਕਹਿੰਦੇ ਹਨ। ਜੇਕਰ ਸੁਗੰਧੀ ਹੀ ਨਹੀਂ ਹੈ, ਖ਼ੁਸ਼ਬੂ ਹੀ ਨਹੀਂ ਹੈ ਤਾਂ ਊਦ ਕਹਿਣ ਦੀ ਲੋੜ ਕੀ ਹੈ? ਚੰਦਨ ਕਹਿਣ ਦੀ ਲੋੜ ਕੀ ਹੈ? ਆਮ ਲੱਕੜ ਹੀ ਹੈ। ਮਨੁੱਖਤਾ ਹੀ ਨਹੀਂ ਹੈ, ਇਨਸਾਨੀਅਤ ਹੀ ਨਹੀਂ ਹੈ ਤਾਂ ਇਸ ਨੂੰ ਇਨਸਾਨ ਕਹਿਣ ਦੀ ਲੋੜ ਕੀ ਹੈ? ਮਨੁੱਖ ਕਹਿਣ ਦੀ ਲੋੜ ਕੀ ਹੈ? ਇਹ ਤਾਂ ਪਸ਼ੂ ਹੈ। ਇਕ ਵਾਰ ਮੈਂ ਫਿਰ ਦੁਹਰਾਵਾਂ, ਮਨੁੱਖ ਪਸ਼ੂਆਂ ਦੀ ਤਰ੍ਹਾਂ ਜੀਅ ਸਕਦੈ, ਮਨੁੱਖ ਰੱਬ ਦੀ ਤਰ੍ਹਾਂ ਜੀਅ ਸਕਦੈ, ਪਰਮਾਤਮਾ ਦੀ ਤਰ੍ਹਾਂ ਜੀਅ ਸਕਦੈ। ਉਨ੍ਹਾਂ ਮਨੁੱਖਾਂ ਦੀ ਭੀ ਮਹਿਮਾ ਬੜੀ ਗਾਇਨ ਕੀਤੀ ਗਈ ਹੈ। ਕਿਹਨਾਂ ਦੀ? ਜਿਹੜੇ ਮਨੁੱਖਾਂ ਦੀ ਤਰ੍ਹਾਂ ਜਿਉਂਦੇ ਹਨ, ਜੋ ਇਨਸਾਨ ਇਨਸਾਨੀਅਤ ਦੀ ਖ਼ਾਤਿਰ ਜਿਉਂਦੇ ਹਨ। ਕੁਝ ਹਨ ਜੋ ਦਿੰਦੇ ਹਨ, ਫ਼ਿਦਾ ਹੁੰਦੇ ਹਨ, ਕੁਰਬਾਨ ਹੁੰਦੇ ਹਨ, ਕਿਸੇ ਕੋਲੋਂ ਕੁਝ ਖੋਂਹਦੇ ਨਹੀਂ। ਗ਼ਰਜ਼ ਦਾ ਸੰਬੰਧ ਨਹੀਂ ਹੈ, ਪ੍ਰੇਮ ਦਾ ਸੰਬੰਧ ਹੈ। ਜਦ ਕਦੀ ਇਸ ਤਰ੍ਹਾਂ ਦੀ ਕਥਾ ਚੱਲ ਪਵੇ ਤਾਂ ਭਾਈ ਗੁਰਦਾਸ ਜੀ ਦੀਆਂ ਕੁਝ ਪਉੜੀਆਂ ਚੇਤੇ ਆ ਜਾਂਦੀਆਂ ਹਨ। ਅੱਜ ਤੋਂ ਚਾਲ੍ਹੀ ਪੰਜਤਾਲੀ ਸਾਲ ਪਹਿਲੇ ਮੈਂ ਪੜ੍ਹੀਆਂ ਸਨ। ਉਸ ਦਿਨ ਤਾਂ ਮੈਂ ਹੈਰਾਨ ਹੋਇਆ ਸੀ, ਮੇਰੀ ਸ਼ਰਧਾ ਨੂੰ ਕੁਝ ਠੇਸ ਭੀ ਲੱਗੀ ਸੀ। ਮੈਂ ਕਿਹਾ ਕਿ ਇਨ੍ਹਾਂ ਨੂੰ ਤਾਂ ਕਹਿੰਦੇ ਹਨ ਭਾਈ ਗੁਰਦਾਸ, ਜਿਨ੍ਹਾਂ ਦੀ ਬਾਣੀ ਕੁਝ ਸ਼ਬਦਾਂ ਨੂੰ ਖੋਲ੍ਹਦੀ ਹੈ। ਇਹ ਗੁਰੂ ਘਰ ਦੇ ਵੇਦ ਵਿਆਸ ਹਨ, ਪਰ ਕਹਿੰਦੇ ਕੀ ਪਏ ਹਨ? ਕਿਹੜੀ ਗੱਲ 'ਤੇ ਸ਼ਰਧਾ ਟੁੱਟੀ? ਕਈ ਪਉੜੀਆਂ ਉਨ੍ਹਾਂ ਨੇ ਲਿਖੀਆਂ ਹਨ—ਲੈਲਾ ਮਜਨੂੰ ਦੀ ਉਪਮਾ ਵਿਚ, ਸੋਹਣੀ ਮਹੀਂਵਾਲ ਦੀ ਮਹਿਮਾ ਵਿਚ, ਸੱਸੀ ਪੁੰਨੂੰ, ਹੀਰ ਰਾਂਝੇ ਦੀ ਮਹਿਮਾ ਵਿਚ। ਬਹੁਤ ਹੈਰਾਨਗੀ ਹੋਈ। ਚਲੋ ਕੋਈ ਆਮ ਸ਼ਾਇਰ ਲਿਖਦਾ, ਕੋਈ ਆਮ ਕਵੀ ਲਿਖਦਾ ਤਾਂ ਗੱਲ ਹੋਰ ਹੁੰਦੀ, ਪਰ ਇਹ ਤਾਂ ਭਾਈ ਗੁਰਦਾਸ ਜੀ ਨੇ ਲਿਖਿਆ:

**ਲੇਲੈ ਮਜਨੂੰ ਆਸਕੀ ਚਹੁ ਚਾਕੀ ਜਾਤੀ॥**
**ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ॥**
**ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ॥**
**ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ॥** *(ਵਾਰ 27, ਪਉੜੀ 1)*

ਪਹਿਲੀ ਵਾਰ ਜਦ ਮੈਂ ਇਹ ਸਤਰਾਂ ਪੜ੍ਹੀਆਂ ਤਾਂ ਯਕੀਨ ਜਾਣੋ, ਭਾਵੇਂ ਮੈਂ ਇਕੱਲਾ ਹੀ ਬੈਠਾ ਸੀ, ਪੜ੍ਹਨ ਲੱਗਿਆਂ ਭੀ ਮੈਨੂੰ ਸ਼ਰਮ ਆਵੇ, ਬਈ ਹੱਦ

ਹੋ ਗਈ, ਇਤਨੇ ਵੱਡੇ ਦਾਰਸ਼ਨਿਕ ਕਹਿੰਦੇ ਕੀ ਪਏ ਹਨ! ਇਤਨੇ ਵੱਡੇ ਸੰਤ, ਜਿਨ੍ਹਾਂ ਦੇ ਦਿਲ ਦਿਮਾਗ਼ ਦੇ ਕਪਾਟ ਖੁੱਲ੍ਹੇ ਹਨ, ਦਲੀਲਾਂ ਜਿਨ੍ਹਾਂ ਦੀਆਂ ਦਾਸੀਆਂ ਹਨ, ਪ੍ਰਮਾਣਾਂ ਦੇ ਜੋ ਢੇਰ ਲਾ ਦਿੰਦੇ ਹਨ, ਐਸੇ ਮਹਾਨ ਗਿਆਨੀ ਕਹਿ ਕੀ ਰਹੇ ਹਨ ? ਲੈਲਾ ਦੀ ਉਪਮਾ ਪਏ ਕਰਦੇ ਹਨ, ਸੱਸੀ ਦੀ ਮਹਿਮਾ ਪਏ ਕਰਦੇ ਹਨ, ਪੁਨੂੰ ਦੀ ਮਹਿਮਾ ਪਏ ਗਾਉਂਦੇ ਹਨ, ਹੀਰ ਦੀ ਉਪਮਾ ਪਏ ਕਰਦੇ ਹਨ, ਰਾਂਝੇ ਦੀ ਉਪਮਾ ਪਏ ਕਰਦੇ ਹਨ, ਮਹੀਂਵਾਲ ਦੇ ਗੀਤ ਗਾ ਰਹੇ ਹਨ, ਸੋਹਣੀ ਦੇ ਗੀਤ ਗਾ ਰਹੇ ਹਨ, ਇਕ ਜਗ੍ਹਾ ਨਹੀਂ, ਕਈ ਜਗ੍ਹਾ। ਦੂਸਰੀ ਪਉੜੀ ਦੀਆਂ ਭੀ ਇਕ ਦੋ ਪੰਗਤੀਆਂ ਤੁਹਾਡੇ ਸਾਹਮਣੇ ਰੱਖਦਾ ਹਾਂ:

**ਲੈਲੀ ਦੀ ਦਰਗਾਹ ਦਾ ਕੁਤਾ ਮਜਨੂੰ ਦੇਖਿ ਲੁਭਾਣਾ॥**
**ਕੁਤੇ ਦੀ ਪੈਰੀਂ ਪਵੈ ਹੜਿ ਹੜਿ ਹਸੈ ਲੋਕ ਵਿਡਾਣਾ॥**

*(ਵਾਰ 37, ਪਉੜੀ 31)*

ਇਕ ਕੁੱਤੇ ਨੂੰ ਚੁੱਕ ਕੇ ਮਜਨੂੰ ਨੇ ਸੀਨੇ ਨਾਲ ਲਾ ਲਿਆ ਤੇ ਪਿਆਰ ਕਰੀ ਜਾਵੇ। ਉਂਜ ਕੁੱਤਾ ਖ਼ੂਬਸੂਰਤ ਭੀ ਨਹੀਂ ਸੀ, ਕਮਜ਼ੋਰ ਬੜਾ ਸੀ, ਜ਼ਖ਼ਮੀ ਭੀ ਸੀ। ਇਹ ਬੋਸੀਦਾ ਕੁੱਤਾ, ਇਹ ਬੀਮਾਰ ਕੁੱਤਾ, ਇਹ ਜ਼ਖ਼ਮੀ ਕੁੱਤਾ, ਇਹ ਕਮਜ਼ੋਰ ਕੁੱਤਾ, ਇਸ ਨੂੰ ਚੁੱਕ ਕੇ ਮਜਨੂੰ ਪਿਆਰ ਕਰਦੈ, ਸਿਰਫ਼ ਪਿਆਰ ਹੀ ਨਹੀਂ ਕਰਦਾ, ਫਿਰ ਕੁੱਤੇ ਦੇ ਪੈਰੀਂ ਪੈਂਦਾ ਹੈ। ਦੁਨੀਆਂ ਕਹਿਣ ਲੱਗੀ—ਮਜਨੂੰ, ਇਹ ਕੀ ਕਰ ਰਿਹੈਂ ? ਠੀਕ ਹੈ, ਇਤਨਾ ਤਾਂ ਪਾਗਲ ਨਾ ਹੋ। ਕੁੱਤੇ ਦੇ ਪੈਰੀਂ ਪੈਂਦਾ ਹੈਂ ਅਤੇ ਕੁੱਤਾ ਭੀ ਕਮਜ਼ੋਰ, ਬੀਮਾਰ ਤੇ ਜ਼ਖ਼ਮੀ ਹੈ, ਉਸ ਨੂੰ ਸੀਨੇ ਨਾਲ ਲਾਉਂਦਾ ਹੈਂ। ਪਤੈ, ਅੱਗੋਂ ਮਜਨੂੰ ਨੇ ਕੀ ਜਵਾਬ ਦਿੱਤਾ ? ਕਹਿਣ ਲੱਗਾ— ਇਹ ਉਹ ਕੁੱਤਾ ਹੈ ਜੋ ਕਦੀ ਕਦੀ ਲੈਲਾ ਦੇ ਘਰ ਹੋ ਆਉਂਦਾ ਹੈ। ਇਹਦੇ ਕਦਮ ਲੈਲਾ ਦੇ ਘਰ ਤਕ ਪਹੁੰਚ ਜਾਂਦੇ ਹਨ, ਪਰ ਮੇਰੇ ਕਦਮ ਨਹੀਂ ਪਹੁੰਚਦੇ। ਮੈਂ ਤਾਂ ਉਨ੍ਹਾਂ ਕਦਮਾਂ ਤੋਂ ਵੀ ਸਦਕੇ ਜਾਂਦਾ ਹਾਂ, ਜਿਹੜੇ ਕਦਮ ਲੈਲਾ ਦੇ ਘਰ ਤਕ ਪਹੁੰਚ ਜਾਵਣ। ਕਿਉਂਕਿ ਲੈਲਾ ਨਾਲ ਪਿਆਰ ਹੈ, ਤਾਂ ਲੈਲਾ ਦੀ ਹਰ ਚੀਜ਼ ਨਾਲ ਪਿਆਰ ਹੈ। ਜਿਸ ਦਾ ਰੱਬ ਨਾਲ ਪਿਆਰ ਹੋ ਜਾਵੇਗਾ, ਯਕੀਨ ਜਾਣੋ ਜੋ ਰੱਬ ਤਕ ਪਹੁੰਚੇ ਹਨ, ਉਹ ਭੀ ਪਿਆਰੇ ਲੱਗਦੇ ਹਨ, ਉਹ ਭੀ ਚੰਗੇ ਲੱਗਦੇ ਹਨ। ਐਵੇਂ ਨਹੀਂ ਚਰਨਾਂ ਦੀ ਧੂੜ ਤੋਂ ਸਤਿਗੁਰੂ ਸਦਕੇ ਪਏ ਜਾਂਦੇ, ਤੂੰ ਉਂਜ ਹੀ ਚੰਗਾ ਲੱਗਦੈਂ। ਦੂਰ ਕਿਉਂ ਜਾਓ, ਭਾਈ ਨੰਦ ਲਾਲ ਨੇ ਭੀ ਜ਼ਿਕਰ ਕੀਤਾ ਹੈ। ਭਾਈ ਨੰਦ ਲਾਲ ਨੂੰ ਤੁਸੀਂ ਬਹੁਤ ਪੜ੍ਹਿਐ ਤੇ ਜਾਣਿਐ। ਇਕ ਮਹਾਨ ਸ਼ਾਇਰ ਜਿਸ ਨੇ ਲੈਲਾ ਮਜਨੂੰ ਦਾ ਕਿੱਸਾ ਲਿਖਿਆ ਸੀ, ਭਾਈ ਨੰਦ ਲਾਲ ਕੋਲ ਆ ਗਿਆ ਤੇ ਭਾਈ ਸਾਹਿਬ ਨੂੰ ਕਹਿਣ ਲੱਗਾ ਕਿ ਮੈਂ ਇਹ ਕਿਤਾਬ ਲਿਖੀ ਹੈ। ਮੇਰੇ ਦਸ ਸਾਲ ਲੱਗ ਗਏ ਹਨ। ਨਜ਼ਮ ਵਿਚ ਲਿਖੀ ਹੈ, ਸ਼ਾਇਰਾਨਾ

ਅੰਦਾਜ਼ ਵਿਚ ਲਿਖੀ ਹੈ। ਕੌਣ ਸੀ ਲੈਲਾ ? ਕੌਣ ਸੀ ਮਜਨੂੰ ? ਸਿਰਫ਼ ਤੁਹਾਨੂੰ ਇਕ ਇਕ ਨਜ਼ਮ ਸੁਣਾਣੀ ਹੈ। ਭਾਈ ਨੰਦ ਲਾਲ ਨੂੰ ਕਿਉਂ ਸੁਣਾਣ ਵਾਸਤੇ ਆ ਗਿਆ ? ਕਿਉਂਕਿ ਭਾਈ ਨੰਦ ਲਾਲ ਸ਼ਾਇਰ ਹਨ। ਇਕ ਸ਼ਾਇਰ ਦੀ ਸ਼ਾਇਰੀ ਕਿਤਨੀ ਭੀ ਮਹਾਨ ਹੋਵੇ, ਲੋਕੀਂ ਸਿਰ ਹਿਲਾਉਂਦੇ ਹਨ, ਰਸ ਆ ਰਿਹਾ ਹੈ, ਪਰ ਰੂਹਾਨੀ ਖ਼ੁਸ਼ੀ ਸ਼ਾਇਰ ਨੂੰ ਉਦੋਂ ਮਿਲਦੀ ਹੈ ਜਦੋਂ ਉਸ ਦੀ ਨਜ਼ਮ 'ਤੇ ਕੋਈ ਸ਼ਾਇਰ ਸਿਰ ਹਿਲਾਉਣ ਲੱਗ ਪਵੇ, ਕੋਈ ਕਵੀ ਦਾਦ ਦੇਵੇ। ਸੰਗੀਤਕਾਰ ਨੇ ਸੰਗੀਤ ਦੀ ਧੁਨ ਛੇੜੀ ਹੈ, ਬੜਾ ਰਸ ਆ ਰਿਹੈ, ਲੋਕਾਂ ਦੇ ਸਿਰ ਹਿਲ ਰਹੇ ਹਨ, ਪਰ ਰੂਹਾਨੀ ਖ਼ੁਸ਼ੀ ਸੰਗੀਤਕਾਰ ਨੂੰ ਉਦੋਂ ਮਿਲਦੀ ਹੈ, ਜਦੋਂ ਚੋਟੀ ਦਾ ਸੰਗੀਤਕਾਰ ਉਸ ਦੀ ਧੁਨ ਦੀ ਦਾਦ ਦੇਵੇ। ਠੀਕ ਹੈ, ਬਾਕੀਆਂ ਨੂੰ ਤਾਂ ਸੁਆਦ ਆ ਰਿਹੈ, ਪਰ ਇਕ ਜਾਣਕਾਰ ਜੋ ਸਮਝਣ ਵਾਲਾ ਹੈ, ਉਹ ਦਾਦ ਦਿੰਦਾ ਹੈ ਤਾਂ ਸ਼ਾਇਰ ਨੂੰ ਉਦੋਂ ਸੱਚੀ ਖ਼ੁਸ਼ੀ ਮਿਲਦੀ ਹੈ। ਇਹ ਭਾਈ ਨੰਦ ਲਾਲ ਕੋਲ ਇਸ ਵਾਸਤੇ ਆਇਐ ਕਿ ਨੰਦ ਲਾਲ ਕੀ ਕਹਿੰਦੈ, ਦਾਦ ਦਿੰਦੈ ਕਿ ਨਹੀਂ। ਇਹ ਮੇਰੀ ਲਿਖਤ ਨੂੰ ਵਡਿਆਈ ਦਿੰਦੈ ਕਿ ਨਹੀਂ, ਚੰਗਾ ਆਖਦੈ ਕਿ ਨਹੀਂ। ਮਜਨੂੰ ਦੇ ਸੰਬੰਧ ਵਿਚ ਇਕ ਨਜ਼ਮ ਉਸ ਨੇ ਭਾਈ ਸਾਹਿਬ ਨੂੰ ਸੁਣਾਈ। ਭਾਈ ਸਾਹਿਬ ਵਿਸਮਾਦ ਵਿਚ ਆ ਗਏ, ਅਗੰਮੀ ਦੁਨੀਆਂ ਵਿਚ ਖੋ ਗਏ ਇਹ ਨਜ਼ਮ ਸੁਣ ਕੇ ਅਤੇ ਨੇਤਰ ਸੱਜਲ ਹੋ ਗਏ। ਸ਼ਾਇਰ ਭੀ ਬੜਾ ਹੈਰਾਨ। ਹੁਣ ਸ਼ਾਇਰ ਕਹਿਣ ਲੱਗਾ ਕਿ ਮਜਨੂੰ ਦੇ ਸੰਬੰਧ ਵਿਚ ਇਕ ਨਜ਼ਮ ਮੈਂ ਤੁਹਾਨੂੰ ਸੁਣਾ ਦਿੱਤੀ ਹੈ ਅਤੇ ਹੁਣ ਇਕ ਨਜ਼ਮ ਮੈਂ ਲੈਲਾ ਦੇ ਸੰਬੰਧ ਵਿਚ ਸੁਣਾਣੀ ਹੈ। ਕਹਿੰਦੇ ਹਨ ਚਾਵਲ ਦਾ ਇਕ ਦਾਣਾ ਦੇਖ ਕੇ ਹੀ ਪਤਾ ਲੱਗ ਜਾਂਦਾ ਹੈ ਕਿ ਚਾਵਲ ਗਲ਼ੇ ਹਨ ਕਿ ਨਹੀਂ, ਚਾਵਲ ਪੱਕੇ ਹਨ ਕਿ ਨਹੀਂ। ਸਾਰੇ ਥੋੜ੍ਹੇ ਦੇਖੀਦੇ ਹਨ, ਸਿਰਫ਼ ਇੱਕੋ ਹੀ ਦਾਣਾ ਦੇਖੀਦੈ। ਸਿਆਣਾ ਸ਼ਾਇਰ ਸੀ। ਉਸ ਨੇ ਪਹਿਲੇ ਹੀ ਕਹਿ ਦਿੱਤਾ ਕਿ ਤੁਹਾਡਾ ਵਕਤ ਨਹੀਂ ਜ਼ਾਇਆ ਕਰਨਾ। ਪਰ ਸ਼ਾਇਰ ਨੇ ਭਾਈ ਸਾਹਿਬ ਨੂੰ ਇਕ ਹੋਰ ਨਜ਼ਮ ਸੁਣਾਣੀ ਸੀ। ਭਾਈ ਸਾਹਿਬ ਨੇ ਰੁਕਣ ਵਾਸਤੇ ਹੱਥ ਕੀਤਾ। ਗਲ਼ਾ ਇਤਨਾ ਭਰਿਆ ਹੋਇਆ ਸੀ ਕਿ ਜ਼ਬਾਨ ਵਿੱਚੋਂ ਬੋਲ ਨਹੀਂ ਸਨ ਨਿਕਲਦੇ। ਹੱਥ ਨਾਲ ਰੋਕਿਆ, ਫਿਰ ਹਿੰਮਤ ਕੀਤੀ, ਆਪਣੇ ਆਪ ਨੂੰ ਸੰਭਾਲਿਆ ਤੇ ਬੋਲੇ। ਜੋ ਬੋਲੇ ਹਨ ਆਪ ਬੜੇ ਧਿਆਨ ਨਾਲ ਸੁਣਨਾ :

**ਮਗੋ ਅਜ਼ ਹਾਲਿ ਲੈਲੀ ਬਾ ਦਿਲੇ ਸ਼ੋਰੀਦਾਏ ਗੋਯਾ।**

ਨੰਦ ਲਾਲ ਦੇ ਪਾਗਲ ਦਿਲ ਨੂੰ ਲੈਲਾ ਦਾ ਕਿੱਸਾ ਨਾ ਸੁਣਾ। "ਮਗੋ ਅਜ਼ ਹਾਲਿ ਲੈਲੀ", ਲੈਲਾ ਦਾ ਹਾਲ ਨਾ ਸੁਣਾ :

**ਮਗੋ ਅਜ਼ ਹਾਲਿ ਲੈਲੀ ਬਾ ਦਿਲੇ ਸ਼ੋਰੀਦਾਏ ਗੋਯਾ।**
**ਕਿ ਸ਼ਰਹੇ ਕਿੱਸਾ ਮਜਨੂੰ ਮਰਾ ਦੀਵਾਨਾ ਮੇ ਸਾਜ਼ਦ।**

ਮੈਂ ਤਾਂ ਪਾਗਲ ਹੋ ਗਿਆ ਹਾਂ। ਤੂੰ ਮੈਨੂੰ ਮਜਨੂੰ ਦਾ ਕਿੱਸਾ ਕੀ ਸੁਣਾਇਐ, ਮੈਂ ਤਾਂ ਆਪਣੀ ਸਮਝ ਗੁਆ ਬੈਠਾ ਹਾਂ:

ਸੁਧ ਮੇ ਨ ਸੁਧ ਰਹੀ ਮਤਿ ਮੇ ਨ ਮਤੁ।

ਮੈਂ ਤਾਂ ਆਪਣੀ ਸਮਝ ਗੁਆ ਬੈਠਾ ਹਾਂ। ਹੁਣ ਤੂੰ ਲੈਲਾ ਦਾ ਕਿੱਸਾ ਮੈਨੂੰ ਸੁਣਾਇਆ ਤਾਂ ਮੈਂ ਆਪਣੀ ਜਾਨ ਗੁਆ ਬੈਠਾਂਗਾ, ਮੇਰੇ ਪ੍ਰਾਣ ਚਲੇ ਜਾਣਗੇ। ਮੈਂ ਨਹੀਂ ਸੁਣ ਸਕਦਾ, ਮੈਨੂੰ ਨਾ ਸੁਣਾਈਂ। ਇਤਨਾ ਜਜ਼ਬਾਤੀ ਹੋ ਜਾਣਾ, ਇਤਨਾ ਭਾਵਨਾ ਨਾਲ ਭਰ ਜਾਣਾ, ਇਤਨਾ ਪ੍ਰਭੂ-ਪਿਆਰ ਵਿਚ ਲੀਨ ਹੋ ਜਾਣਾ। ਕਿੱਸਾ ਤਾਂ ਸਿਰਫ਼ ਮਜਨੂੰ ਦਾ ਹੈ। ਗੁਰੂ ਨਾਨਕ ਦੇ ਕਿੱਸੇ ਸੁਣਾਈਏ, ਗੁਰੂ ਅਰਜਨ ਦੇਵ ਜੀ ਦੀਆਂ ਗੱਲਾਂ ਸੁਣਾਈਏ, ਗੁਰੂ ਹਰਿਰਾਇ ਸਾਹਿਬ ਦਾ ਇਤਿਹਾਸ ਸੁਣਾਈਏ, ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਸੁਣਾਈਏ, ਫਿਰ ਭੀ ਮਨ ਗੁਰੂ ਨਾਲ ਨਾ ਜੁੜੇ, ਉਖੜਿਆ ਉਖੜਿਆ ਬੈਠਾ ਰਹੇ। ਤੂੰ ਉਂਜ ਹੀ ਮੈਨੂੰ ਚੰਗਾ ਲੱਗਦੈਂ ਗੁਰੂ, ਤੇਰੇ ਕੋਲੋਂ ਮੈਨੂੰ ਕੁਝ ਭੀ ਨਹੀਂ ਚਾਹੀਦਾ। ਤੇਰੇ ਕੋਲ ਬੈਠਣਾ ਹੀ ਚੰਗਾ ਲੱਗਦਾ ਹੈ, ਤੈਨੂੰ ਸੁਣਨਾ ਹੀ ਚੰਗਾ ਲੱਗਦਾ ਹੈ, ਤੇਰਾ ਹੋਣਾ ਹੀ ਕਾਫ਼ੀ ਹੈ। ਇਸ ਅਵਸਥਾ ਵਿਚ ਮਨੁੱਖ ਦੇ ਅੰਦਰ ਮਨੁੱਖਤਾ ਦਾ ਜਨਮ ਹੁੰਦਾ ਹੈ। ਐ ਗੁਰੂ! ਅਸੀਂ ਫ਼ਿਦਾ ਹਾਂ ਤੇਰੇ ਤੋਂ, ਕੁਰਬਾਨ ਜਾਂਦੇ ਹਾਂ, ਸਦਕੇ ਜਾਂਦੇ ਹਾਂ।

ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ ਵੇਖਣਾ ਚਾਹਿਆ ਸੀ ਕਿ ਇਨ੍ਹਾਂ ਦਾ ਮੇਰੇ ਨਾਲ ਪਸ਼ੂਆਂ ਵਾਲਾ ਸੰਬੰਧ ਹੈ ਜਾਂ ਮਨੁੱਖਾਂ ਵਾਲਾ ਸੰਬੰਧ ਹੈ।

ਵਿਸਾਖੀ ਦਾ ਦਿਨ ਹੈ। ਨੰਗੀ ਤਲਵਾਰ, ਖ਼ੂਨ ਨਾਲ ਭਰੀ ਹੋਈ। ਭਰੇ ਹੋਏ ਇਕੱਠ ਵਿਚ ਕਹਿੰਦੇ ਹਨ ਕਿ ਸਿਰ ਚਾਹੀਦੈ। ਪ੍ਰੇਮ ਦੇ ਵਿਚ ਤਾਂ ਸਦਕੇ ਹੋਣਾ ਹੁੰਦਾ ਹੈ, ਕੁਰਬਾਨ ਹੋਣਾ ਹੁੰਦਾ ਹੈ, ਦੇਣਾ ਹੁੰਦੈ। ਇਤਿਹਾਸ ਕਹਿੰਦੈ ਕਿ ਅੱਧੇ ਬੰਦੇ ਭੱਜ ਗਏ। ਅੱਧੇ ਜੋ ਰਹਿ ਗਏ, ਉਨ੍ਹਾਂ ਵਿੱਚੋਂ ਅੱਧੇ ਮਾਤਾ ਜੀ ਕੋਲ ਚਲੇ ਗਏ। ਕਹਿਣ ਲੱਗੇ—ਪਤਾ ਨਹੀਂ ਸਤਿਗੁਰਾਂ ਨੂੰ ਕੀ ਹੋ ਗਿਆ ਹੈ ? ਕਹਿੰਦੇ ਹਨ ਕਿ ਸਿਰ ਚਾਹੀਦੈ, ਅਸੀਂ ਕੋਈ ਬੱਕਰੇ ਹਾਂ ? ਨੰਗੀ ਤਲਵਾਰ ਲੈ ਕੇ ਖੜੇ ਹਨ। ਉਨ੍ਹਾਂ ਦੀਆਂ ਅੱਖਾਂ ਹੀ ਦੱਸਦੀਆਂ ਪਈਆਂ ਹਨ ਕਿ ਕੱਟ ਦੇਣਗੇ। ਇਕ ਚੌਥਾਈ ਜਿਹੜੇ ਬੈਠੇ ਸਨ, ਉਨ੍ਹਾਂ ਵਿਚ ਭੀ ਬਹੁਤੇ ਸਹਿਮੇ ਹੋਏ ਸਨ, ਪਰ ਲਾਹੌਰ ਦੇ ਭਾਈ ਦਇਆ ਰਾਮ ਖੜੇ ਹੋਏ। ਹੱਥ ਜੋੜ ਕੇ ਕਹਿਣ ਲੱਗੇ, ਮੇਰੇ ਪਾਤਸ਼ਾਹ! ਜਿਸ ਦਿਨ ਇਹ ਸਿਰ ਮੈਂ ਤੁਹਾਡੇ ਕਦਮਾਂ 'ਤੇ ਰੱਖਿਆ ਸੀ ਤਾਂ ਉਦੋਂ ਹੀ ਤੁਹਾਨੂੰ ਦੇ ਦਿੱਤਾ ਸੀ, ਆਪਣਾ ਹੈ ਹੀ ਨਹੀਂ, ਮੰਗਦੇ ਕਿਉਂ ਹੋ ? ਇਹ ਤਾਂ ਹੈ ਹੀ ਤੁਹਾਡਾ, ਲੈ ਲਵੋ। ਇਸ ਮਨੁੱਖ ਦੇ ਅੰਦਰ ਸੱਚੀ ਮਨੁੱਖਤਾ

ਸੀ, ਇਨਸਾਨੀਅਤ ਸੀ। ਗੁਰੂ, ਤੈਥੋਂ ਸਦਕੇ ਜਾਂਦੇ ਹਾਂ, ਕੁਰਬਾਨ ਜਾਂਦੇ ਹਾਂ, ਫ਼ਿਦਾ ਹੁੰਦੇ ਹਾਂ। ਲੋਭ ਵਿਚ ਤਾਂ ਕੁਝ ਲੈਣਾ ਹੁੰਦਾ ਹੈ, "ਅਪਨੇ ਲੋਭ ਕਉ ਕੀਨੋ ਮੀਤੁ" ਤੂੰ ਚੰਗਾ ਲੱਗਦਾ ਹੈਂ, ਕੋਈ ਟੁੱਕਰ ਪਾ ਦੇਵੇਂਗਾ। ਤੂੰ ਚੰਗਾ ਲੱਗਦੈਂ, ਕੋਈ ਕੰਮ ਸਿਰੇ ਚਾੜ੍ਹ ਦੇਵੇਂਗਾ। ਨਾ ਚਾੜ੍ਹਿਆ ਤਾਂ ਤੂੰ ਕੁਝ ਭੀ ਨਹੀਂ, ਤੇਰਾ ਦਰ ਭੀ ਛੋੜ ਦਿਆਂਗੇ। ਤੂੰ ਉਂਜ ਹੀ ਚੰਗਾ ਲੱਗਦਾ ਹੈਂ, ਤੇਰਾ ਹੋਣਾ ਹੀ ਕਾਫ਼ੀ ਹੈ। ਇਥੇ ਮਨੁੱਖ ਦੇ ਅੰਦਰ ਮਨੁੱਖਤਾ ਦਾ ਜਨਮ ਹੁੰਦਾ ਹੈ। ਇਨਸਾਨ ਦੇ ਅੰਦਰ ਇਨਸਾਨੀਅਤ ਦਾ ਜਨਮ ਹੁੰਦਾ ਹੈ। ਮੈਂ ਫਿਰ ਦੁਹਰਾਵਾਂ, ਮਨੁੱਖ ਪਸ਼ੂ ਦੀ ਤਰ੍ਹਾਂ ਜੀਅ ਸਕਦੈ, ਮਨੁੱਖ ਮਨੁੱਖ ਦੀ ਤਰ੍ਹਾਂ ਜੀਅ ਸਕਦੈ, ਮਨੁੱਖ ਦੇਵਤੇ ਦੀ ਤਰ੍ਹਾਂ ਜੀਅ ਸਕਦੈ, ਮਨੁੱਖ ਰੱਬ ਦੀ ਤਰ੍ਹਾਂ ਜੀਅ ਸਕਦੈ, ਪਰਮਾਤਮਾ ਦੀ ਤਰ੍ਹਾਂ ਜੀਅ ਸਕਦੈ।

ਪ੍ਰੇਮ ਵਿਚ ਬਰਾਬਰੀ ਹੁੰਦੀ ਹੈ, ਮਾਨਵਤਾ ਵਿਚ ਬਰਾਬਰੀ ਹੁੰਦੀ ਹੈ। ਜਿਵੇਂ ਤੁਸੀਂ ਸੁਣਦੇ ਹੋ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦ ਪੰਜਾਂ ਨੂੰ ਅੰਮ੍ਰਿਤਪਾਨ ਕਰਾਇਆ ਤਾਂ ਖ਼ਿਆਲ ਆਇਆ ਕਿ ਮੈਂ ਅੰਮ੍ਰਿਤ ਦੇਣ ਵਾਲਾ, ਇਹ ਲੈਣ ਵਾਲੇ। ਦੇਣ ਦੇ ਨਾਤੇ ਮੈਂ ਦਾਤਾ, ਲੈਣ ਦੇ ਨਾਤੇ ਇਹ ਭਿਖਾਰੀ। ਮੈਂ ਦੇਣ ਵਾਲਾ, ਇਹ ਲੈਣ ਵਾਲੇ। ਦੇਣ ਦੇ ਨਾਤੇ ਮੈਂ ਗੁਰੂ, ਲੈਣ ਦੇ ਨਾਤੇ ਇਹ ਸਿੱਖ। ਇਹ ਤਾਂ ਫਿਰ ਬਰਾਬਰੀ ਨਹੀਂ। ਇਕ ਭਿਖਾਰੀ, ਇਕ ਦਾਤਾ। ਇਕ ਸਿੱਖ ਤੇ ਇਕ ਗੁਰੂ। ਜਿਸ ਦੇ ਰੋਮ ਰੋਮ ਵਿਚ ਅੰਮ੍ਰਿਤ ਹੈ, ਜਿਸ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ, ਜਿਹਦੇ ਬੋਲਾਂ ਵਿਚ ਅੰਮ੍ਰਿਤ ਹੈ, ਜਿਹਦੇ ਹੱਥਾਂ ਵਿਚ ਅੰਮ੍ਰਿਤ ਹੈ, ਜਿਹਦੇ ਕਦਮਾਂ ਵਿਚ ਭੀ ਅੰਮ੍ਰਿਤ ਹੈ। ਜੋ ਚੱਲੇ ਤਾਂ ਜ਼ਮੀਨ ਦੇ ਜ਼ੱਰਿਆਂ ਨੂੰ ਭੀ ਪਵਿੱਤਰ ਕਰ ਕੇ ਰੱਖ ਦਿੰਦਾ ਹੈ। ਉਹ ਇਨ੍ਹਾਂ ਪੰਜਾਂ ਦੇ ਅੱਗੇ ਹੱਥ ਜੋੜ ਕੇ ਮੰਗਦਾ ਹੈ, ਜਿਵੇਂ ਤੁਸੀਂ ਛਕਿਐ, ਮੈਨੂੰ ਭੀ ਛਕਾਉ। ਮੈਨੂੰ ਭੀ ਅੰਮ੍ਰਿਤਪਾਨ ਕਰਾਉ। ਕੋਈ ਲੋੜ ਨਹੀਂ ਸੀ। ਮੈਂ ਫਿਰ ਦੁਹਰਾਵਾਂ, ਜਿਹਦੇ ਬੋਲਾਂ ਵਿਚ ਅੰਮ੍ਰਿਤ ਹੈ, ਜਿਹਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ, ਜਿਹਦੇ ਹਰ ਕਰਮ ਵਿਚ ਅੰਮ੍ਰਿਤ ਦੀ ਧਾਰਾ ਹੈ, ਉਹ ਕਿਉਂ ਮੰਗ ਰਿਹੈ ? ਤਾਕਿ ਬਰਾਬਰੀ ਹੋ ਜਾਏ। ਤਾਂ ਹੀ ਦੂਜੀ ਵਾਰ ਭਾਈ ਗੁਰਦਾਸ ਜੀ ਨੂੰ ਕਹਿਣਾ ਪਿਆ ਕਿ ਜੋ ਗੁਰੂ ਸੀ, ਉਹ ਸਿੱਖ ਬਣ ਗਿਆ; ਜੋ ਸਿੱਖ ਸਨ, ਉਹ ਗੁਰੂ ਬਣ ਗਏ, ਬਰਾਬਰੀ ਹੋ ਗਈ :

**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥** *(ਵਾਰ 41, ਪਉੜੀ 1)*

ਇਹ ਤਾਂ ਕਮਾਲ ਹੋ ਗਿਆ! ਇਥੋਂ ਸੱਚੀ ਇਨਸਾਨੀਅਤ ਦਾ ਜਨਮ ਹੁੰਦਾ ਹੈ, ਮਨੁੱਖਤਾ ਦਾ ਜਨਮ ਹੁੰਦਾ ਹੈ। ਫਿਰ ਹੋਰ ਤੀਸਰਾ ਸੰਬੰਧ, ਐ ਗੁਰੂ! ਤੂੰ ਕਿਤਨੀ ਵੀ ਬਰਾਬਰੀ ਦੇਵੇਂ, ਫਿਰ ਭੀ ਤੂੰ ਮਹਾਨ ਹੈਂ, ਉੱਚਾ ਹੈਂ। ਐ ਪ੍ਰਭੂ!

ਤੂੰ ਕਿਤਨੀ ਬਰਾਬਰੀ ਦੇਵੇਂ, ਤੂੰ ਮਹਾਨ ਹੈਂ, ਅਸੀਂ ਤੇਰੇ ਸਾਹਮਣੇ ਕੁਝ ਭੀ ਨਹੀਂ। ਇਹ ਫਿਰ ਸ਼ਰਧਾ ਦਾ ਸੰਬੰਧ ਹੈ। ਪਹਿਲਾ ਸੰਬੰਧ ਲੋਭ ਦਾ ਸੰਬੰਧ, ਪਸ਼ੂ ਬਣਾ ਦਿੱਤਾ। ਦੂਜਾ ਸੰਬੰਧ ਪ੍ਰੇਮ ਦਾ ਸੰਬੰਧ, ਮਨੁੱਖ ਬਣਾ ਦਿੱਤਾ; ਤੀਸਰਾ ਸੰਬੰਧ ਸ਼ਰਧਾ ਦਾ ਸੰਬੰਧ, ਦੇਵਤਾ ਬਣਾ ਦਿੱਤਾ। ਇਹ ਤਾਂ ਦੇਵਤਾ ਹੋ ਗਿਐ। ਸ਼ਰਧਾ ਮਨੁੱਖ ਨੂੰ ਫ਼ਰਿਸ਼ਤਾ ਬਣਾ ਦਿੰਦੀ ਹੈ, ਸ਼ਰਧਾ ਮਨੁੱਖ ਨੂੰ ਦੇਵਤਾ ਬਣਾ ਦਿੰਦੀ ਹੈ।

ਮੈਂ ਅਰਜ਼ ਕਰਾਂ ਕਿ ਕੁਝ ਲੋਗ ਜੋ ਆਪਣੇ ਆਪ ਨੂੰ ਅਕਲ ਦੇ ਧਨੀ ਸਮਝਦੇ ਹਨ, ਉਨ੍ਹਾਂ ਨੇ ਕਈ ਲੇਖ ਤੇ ਬੋਲ ਗੁਰੂ ਗ੍ਰੰਥ ਸਾਹਿਬ ਦੇ ਖ਼ਿਲਾਫ਼ ਭੀ ਲਿਖੇ ਹਨ, ਕੌਮ ਦੇ ਖ਼ਿਲਾਫ਼ ਭੀ ਲਿਖੇ ਹਨ, ਸਿੱਖ ਅਤੇ ਰੀਤ ਦੇ ਖ਼ਿਲਾਫ਼ ਭੀ ਲਿਖੇ ਹਨ। ਹੁਣੇ ਹੀ ਜਥੇਦਾਰ ਸਾਹਿਬ ਮੈਨੂੰ ਕਹਿ ਰਹੇ ਸਨ ਕਿ ਤੁਸੀਂ ਇਸ ਸੰਬੰਧ ਵਿਚ ਅਕਾਲ ਤਖ਼ਤ ਉਪਰ ਚਿੱਠੀ ਜ਼ਰੂਰ ਲਿਖਿਓ ਅਤੇ ਅੱਜ ਹੀ ਲਿਖ ਕੇ ਭੇਜਣਾ। ਮੈਨੂੰ ਕਹਿਣ ਲੱਗੇ ਕਿ ਵਿਸ਼ਵ ਸਿੱਖ ਸੰਸਥਾ ਪ੍ਰਚਾਰ ਦੀ ਤਰਫ਼ੋਂ ਤੁਹਾਡੇ ਵੀਚਾਰ ਭੀ ਆਉਣੇ ਚਾਹੀਦੇ ਹਨ। ਮੈਂ ਵਾਅਦਾ ਕੀਤਾ ਕਿ ਇਥੋਂ ਵਿਹਲਾ ਹੋ ਕੇ, ਅੱਜ ਹੀ ਲਿਖ ਕੇ ਭੇਜਾਂਗਾ। ਮੈਂ ਤਾਂ ਹਰ ਸਟੇਜ 'ਤੇ ਬੋਲਿਆ ਹਾਂ, ਪਰ ਮੈਂ ਲਿਖਤੀ ਕੁਝ ਨਹੀਂ ਦਿੱਤਾ, ਤੁਸੀਂ ਅੱਜ ਕਿਹੈ, ਮੈਂ ਅੱਜ ਲਿਖਤੀ ਭੀ ਦੇਵਾਂਗਾ। ਇਕ ਸ਼ਰਧਾਹੀਣ ਮਨੁੱਖ ਨੇ ਲਿਖਿਐ ਕਿ ਰੁਮਾਲਿਆਂ ਵਿਚ ਇਕ ਪੋਥੀ ਨੂੰ ਚੁੱਪ ਕਰਕੇ ਦਿਨ ਭਰ ਰੱਖ ਦੇਣਾ... ਅਤੇ ਅੱਗੇ ਜੋ ਉਸ ਨੇ ਕਿਹਾ, ਜ਼ਬਾਨ ਕਹਿ ਨਹੀਂ ਸਕਦੀ, ਉਂਜ ਆਪਣੇ ਆਪ ਨੂੰ ਸਿੱਖ ਕਹਿੰਦੇ ਹਨ, ਵਿਦਵਾਨ ਕਹਿੰਦੇ ਹਨ। ਅੰਮ੍ਰਿਤ ਦੀ ਰੀਤ ਉੱਤੇ ਭੀ ਤਰਕ ਕੀਤੀ ਹੈ, ਕਥਾ ਕੀਰਤਨ ਦੇ ਉੱਤੇ ਭੀ ਤਰਕ ਕੀਤੀ ਹੈ, ਪਰ ਹੁਣ ਪਤਾ ਨਹੀਂ ਕੀ ਹੋਣਾ ਚਾਹੀਦਾ ਹੈ। ਇਹ ਚਾਹੁੰਦੇ ਨੇ ਗੁਰਦੁਆਰੇ ਨੂੰ ਕਲੱਬ ਹੀ ਬਣਾ ਦੇਈਏ, ਆਪਣੇ ਆਪ ਨੂੰ ਵਿਦਵਾਨ ਕਹਿੰਦੇ ਹਨ। ਵਿਦਵਾਨ ਹੋਣ ਦਾ ਇਤਨਾ ਹੀ ਮਤਲਬ ਹੈ ਕਿ ਸ਼ਰਧਾ ਤੋਂ ਹੀਣਾ ਹੋਣਾ। ਸ਼ਰਧਾ ਕੋਈ ਚੀਜ਼ ਨਹੀਂ ਹੈ। ਮੈਂ ਅਰਜ਼ ਕਰਾਂ, ਇਸ ਤਰ੍ਹਾਂ ਦੇ ਮਨੁੱਖ ਤਾਂ ਮਨੁੱਖ ਭੀ ਨਹੀਂ ਹਨ, ਬਿਲਕੁਲ ਪਸ਼ੂਆਂ ਦੀ ਤਰ੍ਹਾਂ ਜੀਅ ਰਹੇ ਹਨ, ਬਿਲਕੁਲ ਥੱਲੇ ਹਨ।

ਹੇ ਗੁਰੂ! ਤੂੰ ਮਹਾਨ ਹੈਂ। ਤੇਰੀ ਗਤਿ ਮਿਤ ਅਸੀਂ ਨਹੀਂ ਸਮਝ ਸਕਦੇ। ਤੇਰਾ ਪਾਰਾਵਾਰ ਅਸੀਂ ਨਹੀਂ ਪਾ ਸਕਦੇ। ਤੇਰੀ ਅਹਿਮੀਅਤ ਨੂੰ ਨਾ ਅਸੀਂ ਤੋਲ ਸਕਦੇ ਹਾਂ, ਨਾ ਗਿਣ ਸਕਦੇ ਹਾਂ, ਨਾ ਨਾਪ ਸਕਦੇ ਹਾਂ। ਤੂੰ ਮਹਾਨ ਹੈਂ। ਜਿਤਨਾ ਉਹ ਪਰਮਾਤਮਾ ਨੂੰ, ਗੁਰੂ ਨੂੰ ਮਹਾਨ ਆਖੀ ਜਾਂਦਾ ਹੈ, ਉਤਨਾ ਉਹ ਆਪ ਮਹਾਨ ਹੋਈ ਜਾਂਦਾ ਹੈ, ਇਹ ਇਕ ਖ਼ੂਬੀ ਹੈ। ਕਿਸੇ ਮਨੁੱਖ ਨੂੰ ਵੱਡਾ ਵੱਡਾ ਆਖੋ, ਮਨੁੱਖ ਛੋਟਾ ਹੀ ਬਣਿਆ ਰਹੇਗਾ। ਪਰ ਪਰਮਾਤਮਾ ਨੂੰ ਵੱਡਾ ਆਖਣ

ਵਾਲਾ ਛੋਟਾ ਨਹੀਂ ਰਹਿੰਦਾ, ਵੱਡਾ ਹੋ ਜਾਂਦਾ ਹੈ। ਇਹ ਭੀ ਮੈਂ ਅਰਜ਼ ਕਰ ਦੇਵਾਂ, ਗੁਰੂ ਦੀ ਮਹਿਮਾ ਬਿਆਨ ਕਰਨ ਵਾਲਾ, ਗੁਰੂ ਨੂੰ ਮਹਾਨ ਆਖਣ ਵਾਲਾ, ਤੁੱਛ ਨਹੀਂ ਰਹਿ ਜਾਂਦਾ, ਆਪ ਭੀ ਮਹਾਨ ਹੋ ਜਾਂਦਾ ਹੈ। ਇਸ ਵਾਸਤੇ ਪ੍ਰਭੂ ਦੀ, ਗੁਰੂ ਦੀ ਮਹਿਮਾ ਗਾਇਨ ਕਰਨੀ ਆਪਣੇ ਆਪ ਨੂੰ ਮਹਾਨ ਬਣਾਣੈ। ਗੁਰੂ ਨੂੰ ਲੋੜ ਨਹੀਂ ਕਿ ਅਸੀਂ ਉਸ ਦੀ ਮਹਿਮਾ ਗਾਇਨ ਕਰੀਏ, ਪਰਮਾਤਮਾ ਨੂੰ ਲੋੜ ਨਹੀਂ ਕਿ ਅਸੀਂ ਉਸ ਦੇ ਗੁਣਾਂ ਨੂੰ ਗਾਇਨ ਕਰੀਏ :

> **ਜੇ ਸਭਿ ਮਿਲਿ ਕੈ ਆਖਣ ਪਾਹਿ ॥**
> **ਵਡਾ ਨ ਹੋਵੈ ਘਾਟਿ ਨ ਜਾਇ ॥** *(ਆਸਾ ਮ: ੧, ਪੰਨਾ 349)*

ਅਸੀਂ ਸਾਰੇ ਮਿਲ ਕੇ ਮਹਿਮਾ ਗਾਇਨ ਕਰਨ ਲੱਗੀਏ ਤਾਂ ਰੱਬ ਨੇ ਕੋਈ ਵਧ ਨਹੀਂ ਜਾਣਾ। ਜੇ ਨਿੰਦਾ ਕਰਨ ਲੱਗੀਏ ਤਾਂ ਘਟ ਨਹੀਂ ਜਾਣਾ। ਨਾ ਅਸੀਂ ਘਟਾ ਸਕਦੇ ਹਾਂ, ਨਾ ਅਸੀਂ ਵਧਾ ਸਕਦੇ ਹਾਂ। ਫਿਰ ਕਿਉਂ ਉਸ ਨੂੰ ਵੱਡਾ ਵੱਡਾ ਆਖੀਏ ? ਪਰ ਜੋ ਵੱਡਾ ਵੱਡਾ ਆਖਦੇ ਹਨ, ਆਪ ਵੱਡੇ ਹੋ ਜਾਂਦੇ ਹਨ। ਬੱਸ, ਇਤਨੀ ਹੀ ਗੱਲ ਹੈ। ਜੋ ਉਸ ਨੂੰ ਰਸਾਂ ਦਾ ਸਾਗਰ ਆਖਦੇ ਹਨ, ਉਹ ਆਪ ਰਸਾਂ ਦੇ ਸਾਗਰ ਹੋ ਜਾਂਦੇ ਹਨ। ਜੋ ਉਸ ਨੂੰ ਆਨੰਦ ਸਰੂਪ ਆਖਦੇ ਹਨ, ਉਹ ਆਪ ਆਨੰਦਮਈ ਹੋ ਜਾਂਦੇ ਹਨ। ਜੋ ਉਸ ਨੂੰ ਮਹਾਨ ਸੁੱਖਾਂ ਦਾ ਸਾਗਰ ਕਹਿੰਦੇ ਹਨ, ਉਹ ਆਪ ਭੀ ਸੁੱਖਾਂ ਦਾ ਸਾਗਰ ਬਣ ਜਾਂਦੇ ਹਨ। ਪ੍ਰਭੂ ਦੀ ਮਹਿਮਾ ਗਾਇਨ ਕਰਨੀ ਆਪਣੇ ਆਪ ਨੂੰ ਹੀ ਮਹਾਨ ਬਣਾਉਣਾ ਹੈ। ਤਾਂ ਹੀ ਕੋਈ ਇਹ ਕਹਿ ਸਕੇਗਾ, ਤੂੰ ਮਹਾਨ ਹੈਂ, ਤੂੰ ਮਹਾਨ ਹੈਂ, ਮੈਂ ਕੁਝ ਭੀ ਨਹੀਂ।

> **ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥**
> *(ਸਿਰੀਰਾਗੁ ਮ: ੧, ਪੰਨਾ 25)*

ਕਿਸ ਤਰ੍ਹਾਂ ਮੈਂ ਤੇਰਾ ਅੰਤ ਪਾਵਾਂ, ਮੈਂ ਕਿਸ ਤਰ੍ਹਾਂ ਤੈਨੂੰ ਮਾਪਾਂ ਤੋਲਾਂ, ਤੂੰ ਮਹਾਨ ਹੈਂ! ਇਸ ਤਰ੍ਹਾਂ ਦਾ ਸੰਬੰਧ ਜੇਕਰ ਕੋਈ ਗੁਰੂ ਤੇ ਪਰਮਾਤਮਾ ਨਾਲ ਬਣਾਉਂਦਾ ਹੈ ਤਾਂ ਇਹ ਸੰਬੰਧ ਮਨੁੱਖ ਨੂੰ ਦੇਵਤਾ ਬਣਾ ਦਿੰਦਾ ਹੈ, ਫ਼ਰਿਸ਼ਤਾ ਬਣਾ ਦਿੰਦਾ ਹੈ। ਬੜੀ ਸੂਖਸ਼ਮ ਦੁਨੀਆਂ ਦਾ ਮਾਲਕ ਬਣਾ ਦਿੰਦਾ ਹੈ, ਅਗੰਮੀ ਕਰਾਮਾਤਾਂ ਦਾ ਦਾਤਾ ਬਣਾ ਦਿੰਦਾ ਹੈ :

> **ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ**
> **ਜੋ ਹਰਿ ਹਿਰਦੈ ਸਦਾ ਵਸਾਇ ॥** *(ਵਾਰ ਸੋਰਠਿ, ਮ: ੩, ਪੰਨਾ 649)*

ਬੜੀ ਵੱਡੀ ਖੇਡ ਹੈ, ਬੜੀ ਅਗੰਮੀ ਦੁਨੀਆਂ ਹੈ। ਪਸ਼ੂ ਦੀ ਤਰ੍ਹਾਂ ਜਿਊਣਾ, ਮਨੁੱਖ ਦੀ ਤਰ੍ਹਾਂ ਜਿਊਣਾ, ਦੇਵਤਿਆਂ ਦੀ ਤਰ੍ਹਾਂ ਜਿਊਣਾ। ਮਨੁੱਖ ਸੁਤੰਤਰ ਹੈ, ਕਿਸੇ ਭੀ ਜੀਵਨ ਨੂੰ ਅਪਣਾਅ ਸਕਦਾ ਹੈ। ਚੌਥਾ ਹੈ ਰੱਬ ਦੀ ਤਰ੍ਹਾਂ ਜਿਊਣਾ। ਰਵਿਦਾਸ ਕਹਿੰਦੇ ਹਨ ਕਿ ਸ਼ਰਧਾ ਵਿਚ ਪ੍ਰਭੂ ਵੱਡਾ ਹੈ, ਮਹਾਨ ਹੈ, ਸ਼ਰਧਾਲੂ

ਹੈ। ਮੈਂ ਨਿੱਕੀ ਜਿਹੀ ਮਛਲੀ ਹਾਂ। ਉਹ ਤਾਂ ਸਾਗਰ ਦੀ ਤਰ੍ਹਾਂ ਮਹਾਨ ਹੈ। ਉਹ ਤਾਂ ਸੂਰਜ ਦੀ ਤਰ੍ਹਾਂ ਮਹਾਨ ਹੈ। ਸ਼ਰਧਾ ਦੀ ਦੁਨੀਆਂ ਵਿਚ ਭਗਤੀ ਦਾ ਸੰਬੰਧ ਭਗਤੀ ਹੈ। ਤਾਂ ਫਿਰ ਭਗਤ ਕਹਿੰਦੇ ਹਨ :

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**

ਹੇ ਪ੍ਰਭੂ! ਤੂੰ ਮਹਾਨ ਸਹੀ, ਪਰ ਤੇਰੇ ਮੇਰੇ ਵਿਚ ਕੀ ਅੰਤਰ ਹੈ? ਆਪਾਂ ਇੱਕੋ ਹੀ ਹਾਂ, ਬਰਾਬਰੀ ਹੈ। ਠੀਕ ਹੈ, ਤੂੰ ਸਾਗਰ ਹੈਂ, ਮੈਂ ਲਹਿਰ ਹਾਂ, ਪਰ ਮੈਂ ਤੇਰੀ ਹੀ ਲਹਿਰ ਹਾਂ। ਤੂੰ ਸੂਰਜ ਹੈਂ, ਮੈਂ ਕਿਰਨ ਹਾਂ, ਪਰ ਮੈਂ ਤੇਰੀ ਹੀ ਕਿਰਨ ਹਾਂ। ਤੇਰੇ ਮੇਰੇ ਵਿਚ ਕੀ ਅੰਤਰ ਹੈ? ਤੇਰੇ ਮੇਰੇ ਵਿਚ ਕੀ ਫ਼ਰਕ ਹੈ?

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**
**ਕਨਕ ਕਟਿਕ ਜਲ ਤਰੰਗ ਜੈਸਾ॥**

*(ਸਿਰੀਰਾਗੁ ਰਵਿਦਾਸ ਜੀ, ਪੰਨਾ 93)*

ਜਿਵੇਂ ਸਾਗਰ ਤੇ ਸਾਗਰ ਦੀ ਲਹਿਰ, ਕੋਈ ਵੱਖ ਹੈ ਉਸ ਤੋਂ। ਕੀ ਹੋਇਆ ਤੂੰ ਸਾਗਰ ਹੈਂ, ਮੈਂ ਲਹਿਰ ਹਾਂ, ਪਰ ਮੈਂ ਤੇਰੀ ਹੀ ਲਹਿਰ ਹਾਂ। ਤੇਰਾ ਹੀ ਰੂਪ ਹਾਂ। ਕੀ ਹੋਇਆ ਤੂੰ ਸੂਰਜ ਹੈਂ, ਮੈਂ ਕਿਰਨ ਹਾਂ, ਪਰ ਤੇਰੀ ਹੀ ਕਿਰਨ ਹਾਂ। ਸ਼ਮਸ ਤਬਰੇਜ਼ ਬੜਾ ਸ਼ੁੱਧ ਸ਼ਬਦ ਕਹਿੰਦੇ ਹਨ :

*ਮਨ ਤੂ ਸ਼ੁਦਮ ਤੂ ਮਨ ਸ਼ੁਦੀ।*
*ਮਨ ਤਨ ਸ਼ੁਦਮ ਤੂ ਜਾਂ ਸ਼ੁਦੀ।*
*ਤਾ ਕਸ ਨ ਗੋਇਦ ਬਾਅਦ ਅਜ਼ੀਂ ਮਨ ਦੀਗਰਮ ਤੂ ਦੀਗਰੀ।*

ਫਿਰ ਕੋਈ ਇਹ ਨਾ ਆਖੇ ਕਿ ਤੂੰ ਹੋਰ ਹੈਂ, ਮੈਂ ਹੋਰ ਹਾਂ। ਤੂੰ ਮੈਂ ਹੋ ਜਾਵੇਂ, ਮੈਂ ਤੂੰ ਹੋ ਜਾਵਾਂ; ਮੈਂ ਤਨ ਹੋ ਜਾਵਾਂ, ਤੂੰ ਜਾਨ ਹੋ ਜਾਵੇਂ। ਫਿਰ ਕੋਈ ਇਹ ਨਾ ਆਖੇ ਕਿ ਸ਼ਮਸ ਤਬਰੇਜ਼ ਕੋਈ ਹੋਰ ਹੈ, ਖ਼ੁਦਾ ਕੋਈ ਹੋਰ ਹੈ।

**ਹਰਿ ਹਰਿ ਜਨ ਦੋਏ ਏਕੁ ਹੈ ਬਿਬ ਬੀਚਾਰੁ ਕਿਛੁ ਨਾਹੇ।**
**ਜਲਿ ਉਪਜੈ ਤਰੰਗ ਜਿਉ ਜਲਿ ਹੀ ਵਿਖੇ ਸਮਾਹੇ।**

ਇਹ ਭਗਤੀ ਦਾ ਸੰਬੰਧ ਹੈ, ਭਗਤੀ ਮਨੁੱਖ ਨੂੰ ਭਗਵਾਨ ਬਣਾ ਦਿੰਦੀ ਹੈ। ਸ਼ਰਧਾ ਮਨੁੱਖ ਨੂੰ ਦੇਵਤਾ ਬਣਾ ਦਿੰਦੀ ਹੈ। ਪ੍ਰੇਮ ਮਨੁੱਖ ਦੇ ਅੰਦਰ ਮਨੁੱਖਤਾ ਨੂੰ ਜਨਮ ਦਿੰਦਾ ਹੈ। ਲੋਭ ਮਨੁੱਖ ਨੂੰ ਪਸ਼ੂ ਬਣਾ ਦਿੰਦਾ ਹੈ। ਮਹਾਰਾਜ ਤਾਂ ਕਹਿੰਦੇ ਹਨ ਕਿ ਲੋਭ ਮਨੁੱਖ ਨੂੰ ਕੁੱਤਾ ਹੀ ਬਣਾ ਦਿੰਦਾ ਹੈ :

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥**

*(ਸਿਰੀਰਾਗੁ ਮ: ੫, ਪੰਨਾ 50)*

ਸਿਰਫ਼ ਲੋਭ ਦਾ ਹੀ ਰਿਸ਼ਤਾ ਹੈ, ਹੋਰ ਕੋਈ ਮਤਲਬ ਨਹੀਂ। ਪਿਤਾ ਤੋਂ

ਕੁਝ ਮਿਲਦੈ, ਇਸ ਕਰਕੇ ਚੰਗਾ ਲੱਗਦੈ, ਹੋਰ ਕੋਈ ਮਤਲਬ ਨਹੀਂ ਇਹਦੇ ਨਾਲ। ਭਰਾ ਤੋਂ ਕੁਝ ਮਿਲਦੈ, ਇਸ ਕਰਕੇ ਚੰਗਾ ਲੱਗਦੈ। ਜਿਸ ਦਿਨ ਮਿਲਣੋਂ ਬੰਦ ਹੋ ਗਿਆ, ਇਹ ਭਾਈਚਾਰਾ ਦੁਸ਼ਮਣੀ ਵਿਚ ਬਦਲ ਜਾਏਗਾ। ਮਿੱਤਰਾਂ ਤੋਂ ਜੋ ਕੁਝ ਮਿਲਦੈ, ਪਤੀ ਤੋਂ ਜੋ ਕੁਝ ਮਿਲਦੈ, ਪਤਨੀ ਤੋਂ ਕੁਝ ਮਿਲਦੈ, ਇਹ ਕੁਝ ਮਿਲਣ ਦਾ ਹੀ ਸੰਬੰਧ ਹੈ, "ਅਪਨੇ ਲੋਭ ਕਉ ਕੀਨੋ ਮੀਤੁ" ਸਿਰਫ਼ ਲੈਣ ਦਾ ਰਿਸ਼ਤਾ ਹੈ। ਪਰੰਤੂ ਪ੍ਰੇਮ ਵਿਚ ਦੇਣ ਦਾ ਰਿਸ਼ਤਾ ਹੈ, ਸ਼ਰਧਾ ਵਿਚ ਨਿਛਾਵਰ ਹੋਣ ਦਾ ਰਿਸ਼ਤਾ ਹੈ। ਭਗਤੀ ਵਿਚ ਰਿਸ਼ਤਾ ਕੀ ਹੈ ? ਅੰਤਰ ਹੀ ਮਿਟ ਗਿਆ, ਤੂੰ ਮੈਂ ਹੈਂ, ਮੈਂ ਤੂੰ ਹਾਂ :

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥**

*(ਰਾਗੁ ਬਿਲਾਵਲੁ ਮ: ੫, ਪੰਨਾ 846)*

ਇਹ ਚਾਰ ਤਰ੍ਹਾਂ ਦੀਆਂ ਸੰਭਾਵਨਾਵਾਂ ਮਨੁੱਖ ਦੇ ਅੰਦਰ ਛੁਪੀਆਂ ਹੋਈਆਂ ਹਨ। ਬਹੁਗਿਣਤੀ ਪਸ਼ੂਆਂ ਦੀ ਹੈ। ਥੋੜੇ ਫਿਰ ਪ੍ਰੇਮੀ ਹਨ, ਮਨੁੱਖ ਹਨ। ਮਨੁੱਖ ਬਹੁਤ ਥੋੜੇ ਹਨ। ਇਸ ਚੱਕਰ ਵਿਚ ਨਾ ਪੈਣਾ ਕਿ ਛੇ ਅਰਬ ਮਨੁੱਖ ਹਨ ਇਸ ਪ੍ਰਿਥਵੀ ਦੇ ਉੱਤੇ, ਜਨਗਣਨਾ ਤਾਂ ਇਹ ਕਹਿ ਰਹੀ ਹੈ ਕਿ ਬਹੁਤ ਥੋੜੇ ਹਨ। ਫ਼ਰਿਸ਼ਤੇ, ਦੇਵਤੇ ਇਹ ਤਾਂ ਕਹਿ ਲਵੋ ਹਰ ਕਲੋਨੀ ਵਿਚ ਨਹੀਂ ਹੁੰਦੇ, ਸਗੋਂ ਹਰ ਸ਼ਹਿਰ ਵਿਚ ਭੀ ਨਹੀਂ ਹੁੰਦੇ। ਹਰ ਸ਼ਹਿਰ ਵਿਚ ਸਾਇੰਟਿਸਟ ਹੁੰਦੇ ਹਨ; ਦਾਰਸ਼ਨਿਕ, ਫ਼ਿਲਾਸਫ਼ਰ, ਇੰਜੀਨੀਅਰ ਹੁੰਦੇ ਹਨ, ਧਨਵਾਨ ਹੁੰਦੇ ਹਨ, ਕਲਾਕਾਰ ਹੁੰਦੇ ਹਨ, ਪਰ ਫ਼ਰਿਸ਼ਤੇ ਨਹੀਂ ਹੁੰਦੇ। ਹੋਰ ਸੁਣ ਲਵੋ, ਜੋ ਪਸ਼ੂ ਦੀ ਤਰ੍ਹਾਂ ਜੀਵਿਐ, ਪਸ਼ੂ ਦੀ ਤਰ੍ਹਾਂ ਹੀ ਮਰ ਗਿਐ। ਅਗਲਾ ਜਨਮ ਮਨੁੱਖ ਦਾ ਹੋਵੇਗਾ। ਜੋ ਦੇਵਤਿਆਂ ਦੀ ਤਰ੍ਹਾਂ ਜੀਵਿਐ, ਦੇਵਤਿਆਂ ਦੀ ਤਰ੍ਹਾਂ ਰੁਖ਼ਸਤ ਹੋ ਗਿਐ, ਅਗਲਾ ਜਨਮ ਦੇਵਤੇ ਦਾ ਹੋਵੇਗਾ। ਜੋ ਜੀਵਿਐ ਪਰਮਾਤਮਾ ਦੀ ਤਰ੍ਹਾਂ, ਪਰਮਾਤਮਾ ਤੋਂ ਰੁਖ਼ਸਤ ਕੀ ਹੋਇਐ, ਪਰਮਾਤਮਾ ਹੀ ਹੋ ਗਿਐ :

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥** *(ਬਿਲਾਵਲੁ ਮ: ੫, ਪੰਨਾ 846)*

ਬੂੰਦ ਸਾਗਰ ਹੋ ਗਈ :

*ਮਨ ਤੂ ਸ਼ੁਦਮ ਤੂ ਮਨ ਸ਼ੁਦੀ।*
*ਮਨ ਤਨ ਸ਼ੁਦਮ ਤੂ ਜਾਂ ਸ਼ੁਦੀ।*
*ਤਾ ਕਸ ਨ ਗੋਇਦ ਬਾਅਦ ਅਜ਼ੀਂ ਮਨ ਦੀਗਰਮ ਤੂ ਦੀਗਰੀ।*

ਸ਼ਮਸ ਤਬਰੇਜ਼ ਕਹਿੰਦੇ ਹਨ ਕਿ ਐ ਖ਼ੁਦਾ! ਇੰਜ ਰਿਸ਼ਤਾ ਠੀਕ ਨਹੀਂ ਜਿਹੜਾ ਮੈਂ ਜਿਉਂਦਾ ਪਿਆ ਹਾਂ। ਤੂੰ ਮੈਂ ਹੋ ਜਾਵੇਂ, ਮੈਂ ਤੂੰ ਹੋ ਜਾਵਾਂ। ਮੈਂ ਤਨ ਹੋ ਜਾਵਾਂ, ਤੂੰ ਜਾਨ ਹੋ ਜਾਵੇਂ, ਫਿਰ ਕੋਈ ਇੰਜ ਉਂਗਲ ਨਾ ਉਠਾਵੇ ਕਿ ਸ਼ਮਸ

ਤਬਰੇਜ਼ ਕੋਈ ਹੋਰ ਹੈ ਅਤੇ ਖ਼ੁਦਾ ਕੋਈ ਹੋਰ ਹੈ। ਇੱਕੋ ਹੀ ਇਕ ਹੋ ਜਾਈਏ। ਸੋ ਮੈਂ ਫਿਰ ਦੁਹਰਾਵਾਂ, ਮਨੁੱਖ ਪਸ਼ੂ ਦੀ ਤਰ੍ਹਾਂ ਜੀਅ ਸਕਦੈ, ਮਨੁੱਖ ਮਨੁੱਖ ਦੀ ਤਰ੍ਹਾਂ ਜੀਅ ਸਕਦੈ, ਮਨੁੱਖ ਦੇਵਤੇ ਦੀ ਤਰ੍ਹਾਂ ਜੀਅ ਸਕਦੈ। ਮਨੁੱਖ ਰੱਬ ਦੀ ਤਰ੍ਹਾਂ ਜੀਅ ਸਕਦੈ, ਪਰ ਇਸ ਦਾ ਫ਼ੈਸਲਾ ਅਸੀਂ ਖ਼ੁਦ ਕਰਨੈ ਕਿ ਅਸੀਂ ਕਿਸ ਤਰ੍ਹਾਂ ਜੀਅ ਰਹੇ ਹਾਂ। ਇਹ ਸਤਿਸੰਗ, ਇਹ ਕੀਰਤਨ, ਇਹ ਗੁਰੂ ਦੀ ਸੰਗਤ :

**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥**

*(ਵਾਰ ਆਸਾ ਮ: ੧, ਪੰਨਾ 462)*

ਇਹ ਤਾਂ ਮਨੁੱਖ ਨੂੰ ਦੇਵਤਾ ਬਣਾਉਣ ਵਾਸਤੇ ਹੈ, ਕਿਉਂਕਿ ਰੱਬ ਹੋਣ ਵਾਸਤੇ ਪਹਿਲਾਂ ਦੇਵਤਾ ਹੋਣਾ ਪਵੇਗਾ। ਪ੍ਰਭੂ ਦੇ ਬਹੁਤ ਨੇੜੇ ਹੈ ਦੇਵਤਾ, ਫ਼ਰਿਸ਼ਤਾ। ਸਤਿਗੁਰੂ ਰਹਿਮਤ ਕਰਨ। ਪ੍ਰਕਾਸ਼ ਉਤਸਵ ਮਨਾਉਂਦੇ ਹੋਏ ਤੁਹਾਡੇ ਅੰਦਰ ਚਾਨਣਾ ਹੋਵੇ ਤੇ ਤੁਸੀਂ ਪ੍ਰਭੂ ਦੀ ਤਰ੍ਹਾਂ ਜੀਅ ਸਕੋ, ਕਿਉਂਕਿ ਮੈਂ ਜਗ੍ਹਾ ਜਗ੍ਹਾ ਪ੍ਰਮਾਣ ਦਿੱਤੇ ਹਨ। ਜਦ ਮੈਂ ਦੇਖਦਾ ਹਾਂ ਕਿ ਸਿੰਘ ਹੋ ਕੇ ਕੋਈ ਕੇਸਾਂ ਦੀ ਬੇਅਦਬੀ ਕਰੀ ਬੈਠਾ ਹੈ, ਕੋਈ ਮੁੱਛਾਂ ਤਰਾਸ਼ਦਾ ਹੈ, ਕੋਈ ਦਾੜ੍ਹੀ ਤਰਾਸ਼ਦਾ ਹੈ, ਫਿਰ ਮੈਂ ਕਹਿੰਦਾ ਹਾਂ ਕਿ ਅਫ਼ਗਾਨੀ ਸਿੰਘਾਂ ਤੋਂ ਕੁਝ ਸਿੱਖੋ। ਇਨ੍ਹਾਂ ਅਫ਼ਗਾਨਿਸਤਾਨ ਦੀਆਂ ਪਿਆਰੀਆਂ ਸੰਗਤਾਂ ਤੋਂ ਕੁਝ ਸਿੱਖੋ। ਪਰ ਕਈ ਦਫ਼ਾ ਮੈਨੂੰ ਬਹੁਤ ਹੀ ਸ਼ਰਮ ਆ ਜਾਂਦੀ ਹੈ, ਜਦੋਂ ਕਿਸੇ ਅਫ਼ਗਾਨੀ ਨੇ ਭੀ ਮੁੱਛਾਂ ਤਰਾਸ਼ੀਆਂ ਹੋਈਆਂ ਹੁੰਦੀਆਂ ਹਨ ਜਾਂ ਦਾੜ੍ਹੀ ਕਤਰੀ ਹੁੰਦੀ ਹੈ, ਉਦੋਂ ਮਨ ਨੂੰ ਬੜੀ ਚੋਟ ਲੱਗ ਜਾਂਦੀ ਹੈ। ਇੰਗਲੈਂਡ ਵਿਚ ਵੇਖ ਕੇ, ਜਰਮਨੀ ਵਿਚ ਵੇਖ ਕੇ, ਨਿਊਯਾਰਕ ਵਿਚ ਵੇਖ ਕੇ ਮੈਨੂੰ ਬੜੀ ਚੋਟ ਲੱਗੀ। ਮੈਂ ਕਿਹਾ— ਜਲਾਲਾਬਾਦ, ਕਾਬਲ ਤਾਂ ਐਸਾ ਨਹੀਂ ਸੀ, ਗ਼ਜ਼ਨੀ ਤਾਂ ਐਸਾ ਨਹੀਂ ਸੀ। ਅਫ਼ਗਾਨਿਸਤਾਨ ਨੇ ਤੁਹਾਨੂੰ ਪੱਕਾ ਸਿੱਖ ਬਣਾਈ ਰਖਿਐ। ਇਹ ਹਿੰਦੁਸਤਾਨ, ਜਰਮਨੀ, ਇੰਗਲੈਂਡ ਇਹਨਾਂ ਤੁਹਾਡੀ ਸਿੱਖੀ ਨੂੰ ਗੁਆ ਛੱਡਿਐ, ਗੱਲ ਕੀ ਹੈ ? ਅਰਦਾਸ ਹੈ ਕਿ ਇਹ ਜੋ ਸਿੱਖੀ ਸਰੂਪ ਤੁਹਾਡੇ ਕੋਲ ਹੈ, ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਬਣਾਈ ਰੱਖਣ ਅਤੇ ਸਿੱਖੀ ਦਾ ਮਾਣ-ਤਾਣ ਤੁਹਾਡਾ ਬਣਿਆ ਰਹੇ। ਗੁਰੂ ਨਾਨਕ ਦੀਆਂ ਬਖ਼ਸ਼ਿਸ਼ਾਂ ਤੁਹਾਡੀ ਝੋਲੀ ਵਿਚ ਪੈਂਦੀਆਂ ਰਹਿਣ।

# ਗਿਆਨ ਪ੍ਰਬੋਧ

ਪ੍ਰਕਿਰਤਕ ਮੰਡਲ ਵਿਚ ਮਨੁੱਖ ਇਕ ਐਸੀ ਹੋਂਦ ਹੈ, ਜਿਸ ਦਾ ਸਿਰ, ਜਿਸ ਦਾ ਦਿਮਾਗ਼ ਅਨੇਕਾਂ ਤਰ੍ਹਾਂ ਦੇ ਸਵਾਲਾਂ ਨਾਲ ਹਰ ਵਕਤ ਭਰਿਆ ਰਹਿੰਦਾ ਹੈ। ਸਵਾਲ ਇਕ ਬੋਝ ਹੈ ਅਤੇ ਹਰ ਨਵਾਂ ਦਿਨ ਅਨੇਕਾਂ ਸਵਾਲਾਂ ਨੂੰ ਜਨਮ ਦਿੰਦੈ। ਨਵੇਂ ਨਵੇਂ ਸਵਾਲਾਂ ਦਾ ਬੋਝ। ਪੱਛਮ ਦੇ ਕੁਝ ਦਾਰਸ਼ਨਿਕ ਤਾਂ ਐਸਾ ਕਹਿਣ ਲੱਗ ਪਏ ਹਨ ਕਿ ਜ਼ਿੰਦਗੀ ਇਕ ਬੋਝ ਹੈ, ਕਿਉਂਕਿ ਜੀਵਨ ਸਵਾਲਾਂ ਦਾ ਇਕੱਠ ਹੈ। ਵਾਕਿਆ ਹੀ ਉਹ ਸਵਾਲ ਬੋਝ ਬਣ ਕੇ ਰਹਿ ਜਾਂਦਾ ਹੈ, ਜਿਸ ਦਾ ਜਵਾਬ ਨਾ ਮਿਲੇ। ਉਹ ਪ੍ਰਸ਼ਨ ਇਕ ਬਹੁਤ ਵੱਡਾ ਭਾਰ ਹੈ, ਜਿਸ ਦਾ ਉੱਤਰ ਹੀ ਨਾ ਮਿਲੇ। ਮਹਾਨ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਅਦੁੱਤੀ ਸ਼ਖ਼ਸੀਅਤ ਦੇ ਮਾਲਕ ਹਨ। ਜਾਪਦੈ, ਉਨ੍ਹਾਂ ਨੇ ਮਨੁੱਖ ਦੇ ਮਨ ਦਾ ਬਹੁਤ ਗਹਿਰਾ ਅਧਿਐਨ ਕੀਤਾ ਹੈ। ਬਹੁਤ ਗਹਿਰਾਈ ਵਿਚ ਝਾਤ ਮਾਰੀ ਹੈ। ਇਹ ਗੱਲ ਵੱਖਰੀ ਹੈ ਕਿ ਦੇਖਣ ਨੂੰ ਉਨ੍ਹਾਂ ਕੋਲ ਧਨੁਸ਼ ਬਾਣ, ਤਲਵਾਰ, ਬਾਜ਼, ਇਕ ਐਸਾ ਰੰਗ ਹੈ, ਇਕ ਐਸਾ ਰੂਪ ਹੈ, ਭ੍ਰਾਂਤੀ ਪੈਦਾ ਹੋ ਜਾਂਦੀ ਹੈ ਕਿ ਇਹ ਪੁਰਸ਼ ਅਜ਼ੀਮ ਸ਼ਾਇਰ ਹੋਵੇਗਾ, ਦਾਰਸ਼ਨਿਕ ਹੋਵੇਗਾ, ਚਿੰਤਕ ਹੋਵੇਗਾ, ਸੰਤ ਹੋਵੇਗਾ, ਗੁਰੂ ਹੋਵੇਗਾ, ਲਿਵਲੀਨ ਹੋਵੇਗਾ, ਭਜਨ ਆਨੰਦ ਦੀ ਧੁਨ ਵਿਚ ਮਗਨ ਰਹਿਣ ਵਾਲਾ ਹੋਵੇਗਾ। ਪਰ ਇਨ੍ਹਾਂ ਸਾਰੀਆਂ ਖ਼ੂਬੀਆਂ ਦੇ ਮਾਲਕ ਹਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ।

ਅੱਜ ਤਕ ਐਸਾ ਹੋਇਐ ਕਿ ਜੋ ਤਲਵਾਰ ਦੇ ਧਨੀ ਹੋਏ ਹਨ, ਉਹ ਕਲਮ ਦੇ ਵੀ ਧਨੀ ਹੋਣ ? ਪਰ ਇਸ ਪ੍ਰਿਥਵੀ 'ਤੇ ਪਹਿਲੀ ਦਫ਼ਾ ਐਸਾ ਹੋਇਐ, ਜਿਸ ਦੀ ਤਲਵਾਰ ਵਿਚ ਜ਼ੋਰ ਸੀ, ਅਨੰਤ ਗੁਣਾਂ ਦਾ ਜ਼ੋਰ ਸੀ ਅਤੇ ਉਸ ਦੀ ਕਲਮ ਵਿਚ ਭੀ ਬਹੁਤ ਵੱਡਾ ਜ਼ੋਰ ਸੀ। ਜਿਥੇ ਉਸ ਦੀ ਤਲਵਾਰ ਮਜ਼ਲੂਮਾਂ ਦੀ ਰਖਸ਼ਾ ਕਰਦੀ ਰਹੀ, ਉਨ੍ਹਾਂ ਦੀ ਕਲਮ ਅਮਰ ਸੰਗੀਤ ਨੂੰ ਜਨਮ ਦਿੰਦੀ ਰਹੀ, ਅਮਰ ਗੀਤਾਂ ਨੂੰ ਜਨਮ ਦਿੰਦੀ ਰਹੀ, ਦਰਸ਼ਨ ਤੇ ਫ਼ਲਸਫ਼ੇ ਨੂੰ ਜਨਮ ਦਿੰਦੀ ਰਹੀ, ਉਥੇ ਹੈਰਾਨਗੀ ਵੀ ਹੁੰਦੀ ਹੈ ਕਿ ਇਹ ਸੂਰਬੀਰ, ਸਾਹਿੱਤਕਾਰ ਭੀ ਹੈ, ਚਿੰਤਕ ਭੀ ਹੈ, ਦਾਰਸ਼ਨਿਕ ਭੀ ਹੈ। ਭਾਈ ਸਾਹਿਬ ਭਾਈ ਨੰਦ ਲਾਲ ਐਸਾ ਕਹਿੰਦੇ ਹਨ ਕਿ ਅੱਜ ਤਕ ਜਿਤਨੇ ਦਰਵੇਸ਼ ਹੋਏ ਹਨ, ਉਹ ਬਾਦਸ਼ਾਹ

ਨਹੀਂ ਸਨ ਅਤੇ ਜਿਹੜੇ ਬਾਦਸ਼ਾਹ ਹੋਏ ਹਨ, ਉਹ ਦਰਵੇਸ਼ ਨਹੀਂ ਸਨ। ਜਦ ਭੀ ਕਿਸੇ ਬਾਦਸ਼ਾਹ ਦੇ ਅੰਦਰ ਦਰਵੇਸ਼ ਬਣਨ ਦਾ ਸ਼ੌਕ ਪੈਦਾ ਹੋਇਐ, ਉਸ ਨੇ ਬਾਦਸ਼ਾਹਤ ਨੂੰ ਤਿਆਗਿਐ। ਜਦ ਭੀ ਕਿਸੇ ਦਰਵੇਸ਼ ਦੇ ਅੰਦਰ ਬਾਦਸ਼ਾਹ ਬਣਨ ਦਾ ਸ਼ੌਕ ਪੈਦਾ ਹੋਇਐ, ਉਹਨੇ ਭੀ ਮਾਲਾ ਪਰ੍ਹੇ ਸੁੱਟੀ ਹੈ, ਉਹਨੇ ਭੀ ਦਰਵੇਸ਼ੀ ਨੂੰ ਤਿਆਗਿਐ। ਪਰ ਇਹ ਇਕ ਪਹਿਲਾ ਹੀ ਪੁਰਸ਼ ਹੈ ਜਿਸ ਨੂੰ ਵੇਖਦਿਆਂ ਹੀ ਇਕਦਮ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਬਾਦਸ਼ਾਹ ਭੀ ਹੈ, ਦਰਵੇਸ਼ ਭੀ ਹੈ:

**ਹੱਕ ਹੱਕ ਅੰਦੇਸ਼ ਗੁਰੁ ਗੋਬਿੰਦ ਸਿੰਘ।**
**ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ।**

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਕ ਐਸੇ ਫੁੱਲ ਹਨ, ਜਿਸ ਵਿਚ ਕੁਦਰਤ ਨੇ ਕਈ ਰੰਗ ਭਰ ਦਿੱਤੇ ਹਨ, ਅਨੇਕਾਂ ਰੰਗ ਭਰ ਦਿੱਤੇ ਹਨ। ਉਨ੍ਹਾਂ ਅਨੇਕਾਂ ਰੰਗਾਂ ਵਿੱਚੋਂ ਹੀ ਆਪ ਦਾ ਇਕ ਰੰਗ ਹੈ—ਕਵੀ ਹੋਣਾ, ਸ਼ਾਇਰ ਹੋਣਾ, ਦਾਰਸ਼ਨਿਕ ਹੋਣਾ, ਚਿੰਤਕ ਹੋਣਾ, ਫ਼ਿਲਾਸਫ਼ਰ ਹੋਣਾ। ਆਪ ਦੀ ਕਲਮ ਵਿੱਚੋਂ ਜਿਥੇ ਰੂਹਾਨੀਅਤ ਨਾਲ ਲਬਰੇਜ਼ ਬਾਣੀ ਜਾਪੁ ਸਾਹਿਬ ਨਿਕਲੀ, ਜਿਥੇ ਬ੍ਰਹਮ ਗਿਆਨ ਨਾਲ ਭਰਪੂਰ ਅਕਾਲ ਉਸਤਤ ਦਾ ਜਨਮ ਹੋਇਆ, ਜਿਥੇ ਬੀਰ ਰਸ ਨਾਲ ਪੂਰਤ ਚੰਡੀ ਦੀ ਵਾਰ, ਭਗੌਤੀ ਦੀ ਵਾਰ, ਇਸ ਤਰ੍ਹਾਂ ਦੀਆਂ ਅਦੁੱਤੀ ਬਾਣੀਆਂ, ਕਲਮੇ-ਵਜੂਦ ਵਿਚ ਆਈਆਂ, ਉਥੇ ਆਪ ਦੀ ਕਲਮ ਤੋਂ ਆਪ ਦੀ ਕਥਾ ਭੀ ਨਿਕਲੀ—ਬਚਿੱਤ੍ਰ ਨਾਟਕ, ਗਿਆਨ ਪ੍ਰਬੋਧ। ਫਿਰ ਆਪ ਦੀ ਉਸੇ ਹੀ ਮਹਾਨ ਕਲਮ ਵਿੱਚੋਂ ਜ਼ਫ਼ਰਨਾਮੇ ਦਾ ਭੀ ਜਨਮ ਹੋਇਆ। ਕ੍ਰਿਸ਼ਨਾ ਅਵਤਾਰ, ਰਾਮਾ ਅਵਤਾਰ, ਚੌਵੀ ਅਵਤਾਰਾਂ ਦੀ ਕਥਾ ਆਪ ਦੀ ਕਲਮ ਵਿੱਚੋਂ ਨਿਕਲੀ। ਹੈਰਾਨਗੀ ਹੁੰਦੀ ਹੈ, ਕੁਲ ਉਮਰ ਆਪ ਦੀ ਬਿਆਲੀ ਸਾਲ ਅਤੇ ਬਿਆਲੀ ਸਾਲਾਂ ਵਿਚ ਪੰਥ ਦੀ ਸਾਜਨਾ, ਖ਼ਾਲਸੇ ਦੀ ਰੂਪ-ਰੇਖਾ ਬਣਾਉਣੀ, ਦਸਮ ਗ੍ਰੰਥ ਦੀ ਸਿਰਜਨਾ ਕਰਨੀ, ਦੇਸ ਦੇ ਸਿਆਸੀ ਮਾਹੌਲ ਨੂੰ ਠੀਕ ਕਰਨਾ, ਇਹ ਆਪ ਦੇ ਹਿੱਸੇ ਹੀ ਆਇਆ ਅਤੇ ਆਪ ਨੇ ਇਸ ਛੋਟੀ ਜਿਹੀ ਆਯੂ ਦੇ ਵਿਚ ਇਤਨੇ ਵੱਡੇ ਕੰਮ ਸਿਖਰ ਤਕ ਪਹੁੰਚਾਏ, ਜਿਹਨੂੰ ਵੇਖ ਕੇ ਅੱਲਾ ਯਾਰ ਖ਼ਾਂ ਜੈਸੇ ਇਕ ਮੁਸਲਮ ਸ਼ਾਇਰ ਨੂੰ ਭੀ ਕਹਿਣਾ ਪਿਆ:

*ਇਨਸਾਫ਼ ਕਰੇ ਜੀਅ ਮੇਂ ਜ਼ਮਾਨਾ ਤੋ ਯਕੀਂ ਹੈ।*
*ਕਹਿਤੇ ਹੈਂ ਗੁਰੂ ਗੋਬਿੰਦ ਸਿੰਘ ਕਾ ਸਾਨੀ ਹੀ ਨਹੀਂ ਹੈ।*

ਵਾਕਿਆ ਹੀ ਅਗਰ ਕੋਈ ਇਨਸਾਫ਼ ਦੀ ਦ੍ਰਿਸ਼ਟੀ ਨਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਤਲਵਾਰ ਦਾ ਨਿਰੀਖਸ਼ਣ ਕਰੇ ਤਾਂ ਉਹ ਇਸ ਨਤੀਜੇ 'ਤੇ ਪਹੁੰਚੇਗਾ ਅਤੇ ਦਾਦ ਦੇਵੇਗਾ ਕਿ ਹੇ ਅਕਾਲ ਪੁਰਖ! ਇਸ ਤਰ੍ਹਾਂ ਦਾ

ਮੁਜੱਸਮਾ ਤੂੰ ਪ੍ਰਿਥਵੀ 'ਤੇ ਪਹਿਲੀ ਦਫ਼ਾ ਹੀ ਬਣਾਇਐ, ਜਿਸ ਵਿਚ ਇਤਨੀਆਂ ਸ਼ਕਤੀਆਂ ਭਰ ਦਿੱਤੀਆਂ, ਜਿਸ ਵਿਚ ਇਤਨੀਆਂ ਖ਼ੂਬੀਆਂ ਭਰ ਦਿੱਤੀਆਂ!! ਆਪ ਦੀਆਂ ਅਨੰਤ ਰਚਨਾਵਾਂ ਵਿੱਚੋਂ ਇਕ ਰਚਨਾ ਹੈ ਗਿਆਨ ਪ੍ਰਬੋਧ। ਉਸ ਵਿਚ ਅਨੇਕਾਂ ਪ੍ਰਸ਼ਨ ਹਨ ਜਾਂ ਇੰਜ ਕਹਿ ਲਵੋ ਪ੍ਰਸ਼ਨਾਂ ਦੀ ਬਾਣੀ, ਸਵਾਲਾਂ ਦੀ ਬਾਣੀ।

ਫਿਰ ਸਪੱਸ਼ਟ ਕਰੀਏ ਕਿ ਸਵਾਲ ਇਕ ਬੋਝ ਹੈ। ਸਵਾਲ ਵਧਦੇ ਜਾਣ ਤਾਂ ਜ਼ਿੰਦਗੀ ਤਣਾਉ-ਗ੍ਰਸਤ ਹੋ ਜਾਂਦੀ ਹੈ, ਬੋਝਲ ਹੋ ਜਾਂਦੀ ਹੈ। ਬੋਝ ਨੂੰ ਚੁੱਕਣਾ ਔਖਾ ਹੋ ਜਾਂਦਾ ਹੈ। ਸਵਾਲਾਂ ਨੂੰ ਢੋਣਾ ਔਖਾ ਹੋ ਜਾਂਦਾ ਹੈ, ਪ੍ਰੰਤੂ ਮਨੁੱਖੀ ਅਹਿਮੀਅਤ, ਖ਼ਾਸੀਅਤ ਜਾਂ ਉਸ ਦਾ ਤੁੱਛ ਹੋਣਾ ਭੀ ਉਸ ਦੇ ਸਵਾਲਾਂ 'ਤੇ ਖੜ੍ਹਾ ਹੈ। ਜੇਕਰ ਉਹ ਮਾਮੂਲੀ ਪੱਧਰ ਦਾ ਹੀ ਸਵਾਲ ਕਰ ਰਿਹੈ ਤਾਂ ਇਕ ਮਾਮੂਲੀ ਜਿਹਾ ਸਵਾਲ ਹੀ ਉਹਦੀ ਜ਼ਿੰਦਗੀ ਦਾ ਮਕਸਦ ਹੈ, ਉਹੀ ਸਿਰ 'ਤੇ ਚੁੱਕੀ ਫਿਰਦੈ। ਸੋ ਇਸ ਤੋਂ ਪਤਾ ਚੱਲਦੈ ਕਿ ਜਿਤਨਾ ਛੋਟਾ ਸਵਾਲ ਹੈ, ਜਿਤਨਾ ਮਾਮੂਲੀ ਸਵਾਲ ਹੈ, ਇਸ ਸਵਾਲ ਵਿਚ ਜਿਊਣ ਵਾਲਾ ਮਨੁੱਖ ਭੀ ਉਤਨਾ ਹੀ ਮਾਮੂਲੀ ਹੈ, ਕੋਈ ਖ਼ਾਸ ਨਹੀਂ ਹੈ, ਅਹਿਮ ਨਹੀਂ ਹੈ। ਅਹਿਮ ਮਨੁੱਖ ਦੀ ਇਹ ਪਹਿਚਾਣ ਹੈ ਕਿ ਉਸ ਵਿੱਚੋਂ ਮਹਾਨ ਸਵਾਲਾਂ ਦਾ ਜਨਮ ਹੋਵੇਗਾ। ਅਗੰਮੀ ਸਵਾਲਾਂ ਦਾ ਜਨਮ ਹੋਵੇਗਾ। ਐਸੇ ਸਵਾਲ ਜੋ ਜੀਵਨ ਦੀ ਗਹਿਰਾਈ ਨੂੰ ਛੂਹਣ, ਐਸੇ ਸਵਾਲ ਜੋ ਪ੍ਰਕਿਰਤੀ ਵਿਚ ਬੁਲੰਦੀਆਂ ਨੂੰ ਛੂਹਣ, ਐਸੇ ਸਵਾਲ ਜੋ ਚੇਤਨਾ ਦੇ ਡੂੰਘੇ ਤਲ ਵਿਚ ਚਲੇ ਜਾਵਣ; ਅਤੇ ਉਨ੍ਹਾਂ ਅਨੰਤ ਸਵਾਲਾਂ ਵਿੱਚੋਂ ਕੁਝ ਕੁ ਸਵਾਲ ਮੈਂ ਆਪ ਦੇ ਸਾਹਮਣੇ ਰੱਖਣ ਲੱਗਾ ਹਾਂ। ਇਹ ਗੱਲ ਵੱਖਰੀ ਹੈ ਕਿ ਇਸ ਸਾਰੀ ਬਾਣੀ ਵਿਚ ਸਵਾਲ ਹੀ ਸਵਾਲ ਹਨ। ਸਿੱਖ ਜਗਤ ਦੇ ਵਿਦਵਾਨ ਇਥੇ ਦੋ ਹਿੱਸਿਆਂ ਵਿਚ ਤਕਸੀਮ ਹਨ—ਇਕ ਧੜਾ ਐਸਾ ਕਹਿੰਦੈ ਕਿ ਬਾਣੀ ਵਿਚ ਸਿਰਫ਼ ਸਵਾਲ ਹੀ ਸਵਾਲ ਹਨ। ਛੋੜ ਦਿੱਤੇ ਸਤਿਗੁਰ ਨੇ ਆਤਮ-ਅਭਿਆਸੀਆਂ 'ਤੇ। ਜਿਨ੍ਹਾਂ ਨੂੰ ਆਪਣੇ ਅੰਦਰੋਂ ਇਨ੍ਹਾਂ ਸਵਾਲਾਂ ਦਾ ਜਵਾਬ ਮਿਲ ਜਾਏ ਅਤੇ ਇਸ ਸਵਾਲ ਦਾ ਬੋਝ ਨਾ ਰਹੇ, ਸਮਝ ਲਵੋ ਉਹ ਸਹੀ ਅਭਿਆਸੀ ਹੈ, ਉਸ ਨੂੰ ਸਹੀ ਜਵਾਬ ਮਿਲ ਗਿਆ ਹੈ। ਦੂਸਰਾ ਤਬਕਾ ਇੰਜ ਭੀ ਕਹਿੰਦੈ ਕਿ ਸਰਸਾ ਨੂੰ ਪਾਰ ਕਰਦਿਆਂ ਹੋਇਆਂ ਆਪ ਜੀ ਦਾ ਇਹ ਮਹਾਨ ਅਦੁੱਤੀ ਸਾਹਿਤ ਕੁਝ ਕੁ ਸਰਸਾ ਦੀ ਭੇਟ ਹੋ ਗਿਆ, ਕੁਝ ਪੰਨੇ ਰੁੜ੍ਹ ਗਏ ਅਤੇ ਬਾਅਦ ਵਿਚ ਜਦ ਇਸ ਦੀ ਸੰਪਾਦਨਾ ਹੋਈ ਭਾਈ ਮਨੀ ਸਿੰਘ ਜੀ ਦੁਆਰਾ ਤਾਂ ਸਿਰਫ਼ ਇਹ ਪ੍ਰਸ਼ਨ ਹੀ ਮਿਲੇ, ਉੱਤਰ ਨਾ ਮਿਲ ਸਕੇ। ਹੁਣ ਜੋ ਦਸਮ ਗ੍ਰੰਥ ਦੀ ਸਟੀਕ ਮਿਲਦੀ ਹੈ, ਉਸ ਵਿਚ ਪ੍ਰਸ਼ਨਾਂ ਦੇ ਸਾਹਮਣੇ ਜੋ ਉੱਤਰ ਲਿਖੇ ਹੋਏ ਹਨ, ਪੰਡਤ ਗਨੇਸ਼ਾ ਜੀ ਮਹਾਰਾਜ ਦੇ ਹਨ। ਨਿਰਮਲੇ

ਮਹਾਤਮਾ ਵਿੱਚੋਂ ਇਕ ਸਿਰਮੌਰ ਮਹਾਤਮਾ ਹੋ ਗੁਜ਼ਰੇ ਹਨ, ਆਤਮਦਰਸ਼ੀ, ਬ੍ਰਹਮ ਗਿਆਨੀ ਅਤੇ ਮਹਾਨ ਵਿਦਵਾਨ। ਉਨ੍ਹਾਂ ਦਾ ਦਾਅਵਾ ਤਾਂ ਨਹੀਂ ਸੀ, ਪਰ ਐਸਾ ਕਹਿਣਾ ਸੀ ਉਨ੍ਹਾਂ ਦਾ ਕਿ ਇਨ੍ਹਾਂ ਸਵਾਲਾਂ ਦਾ ਜਵਾਬ ਮੈਨੂੰ ਅੰਦਰੋਂ ਹੀ ਮਿਲਿਐ। ਹਕੀਕਤ ਹੈ ਕਿ ਸਵਾਲ ਉਹੀ ਗਹਿਰਾ ਹੁੰਦੈ, ਜਿਹੜਾ ਅੰਦਰੋਂ ਨਿਕਲੇ ਅਤੇ ਜਵਾਬ ਭੀ ਉਹੀ ਸਹੀ ਹੁੰਦੈ ਜਿਹੜਾ ਅੰਦਰੋਂ ਮਿਲੇ। ਅਕਸਰ ਕਈ ਦਫ਼ਾ ਦੇਖਣ ਵਿਚ ਆਇਐ ਕਿ ਲੋਕ ਦੂਜਿਆਂ ਦੇ ਹੀ ਸਵਾਲ ਚੁੱਕੀ ਫਿਰਦੇ ਹਨ, ਦੂਸਰਿਆਂ ਦੇ ਹੀ ਜਵਾਬ ਢੋਈ ਜਾਂਦੇ ਹਨ। ਉਹ ਸਵਾਲ ਉਨ੍ਹਾਂ ਦੀ ਜ਼ਿੰਦਗੀ ਦਾ ਸਵਾਲ ਨਹੀਂ ਹੁੰਦਾ ਅਤੇ ਉਹ ਜਵਾਬ ਉਨ੍ਹਾਂ ਨੂੰ ਅੰਦਰੋਂ ਨਹੀਂ ਮਿਲਿਆ ਹੁੰਦਾ, ਐਵੇਂ ਉਹ ਇਕ ਦਿਮਾਗ਼ੀ ਕਸਰਤ ਤੋਂ ਇਲਾਵਾ ਕੁਝ ਹੋਰ ਨਹੀਂ ਹੁੰਦਾ। ਸੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੋ ਅਦੁੱਤੀ ਸਵਾਲ 'ਗਿਆਨ ਪ੍ਰਬੋਧ' ਬਾਣੀ ਵਿਚ ਦਰਜ ਕੀਤੇ ਹਨ, ਉਹ ਇਸ ਤਰ੍ਹਾਂ ਹਨ:

**ਕੋ ਸੂਰਾ ਸੁੰਦਰ ਕਵਨ ਕਹਾ ਜੋਗ ਕੋ ਸਾਰਿ।**

ਸੂਰਬੀਰ ਕੌਣ ਹੈ ? ਬਹਾਦਰ ਕੌਣ ਹੈ ? ਫਿਰ ਖ਼ੂਬਸੂਰਤ ਕੌਣ ਹੈ ? ਸੁੰਦਰ ਕਿਸ ਨੂੰ ਆਖਾਂਗੇ ? ਕਿਉਂਕਿ ਐਸੀਆਂ ਕੁਝ ਅਦੁੱਤੀ ਸੁ਼ਗਾਤਾਂ ਜਗਤ ਵਿਚ ਹਨ ਜਿਸ ਤੋਂ ਮਨੁੱਖ ਦਾ ਮਨ ਸੁਭਾਵਕ ਹੀ ਪ੍ਰਭਾਵਤ ਹੁੰਦਾ ਹੈ ਅਤੇ ਜੇਕਰ ਉਸ ਦੀ ਅਸਲੀਅਤ ਦਾ, ਹਕੀਕਤ ਦਾ ਬੋਧ ਨਾ ਹੋਵੇ ਤਾਂ ਕਈ ਦਫ਼ਾ ਜ਼ਿੰਦਗੀ ਬਹੁਤ ਵੱਡੀ ਭ੍ਰਾਂਤੀ ਦੇ ਦਲਦਲ ਵਿਚ ਜਾ ਡਿੱਗਦੀ ਹੈ। ਇਸ ਵਾਸਤੇ ਇਸ ਤਰ੍ਹਾਂ ਦੇ ਅਜ਼ੀਮ ਸਵਾਲਾਂ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਬਾਣੀ ਵਿਚ ਥਾਂ ਦਿੱਤੀ ਹੈ। ਸੂਰਬੀਰ ਕਿਸ ਨੂੰ ਆਖਾਂਗੇ ? ਸੂਰਬੀਰ ਕੌਣ ਹੈ ? ਅਤੇ ਖ਼ੂਬਸੂਰਤ ਕਿਸ ਨੂੰ ਆਖਣਾ ਪਵੇਗਾ ? ਕੌਣ ਸੁੰਦਰ ਹੈ ? "ਕਹਾ ਜੋਗ ਕੋ ਸਾਰਿ।" ਦਿਨ ਰਾਤ ਜੋ ਭਗਤੀ ਕਰ ਰਹੇ ਹਾਂ, ਸਾਧਨਾ ਕਰ ਰਹੇ ਹਾਂ, ਜਪ ਤਪ ਕਰ ਰਹੇ ਹਾਂ, ਸਤਿਸੰਗ ਕਰ ਰਹੇ ਹਾਂ, ਇਸ ਦਾ ਫਲ ਕੀ ਹੈ ? ਇਸ ਦੀ ਪ੍ਰਾਪਤੀ ਕੀ ਹੈ ? ਉਪਲਬਧੀ ਕੀ ਹੋਵੇਗੀ ? ਇਸ ਸਭ ਕੁਝ ਦਾ ਸਾਰ ਕੀ ਹੋਵੇਗਾ ?

**ਕੋ ਦਾਤਾ ਗਿਆਨੀ ਕਵਨ ਕਹੋ ਬੀਚਾਰ ਅਬੀਚਾਰੁ।**

ਦਾਤਾ ਕੌਣ ਹੈ ? ਕਿਸ ਨੂੰ ਦਾਨੀ ਆਖਾਂਗੇ ? ਲੱਗਦੈ ਜਿਸ ਢੰਗ ਨਾਲ ਅਸੀਂ ਦਾਨੀਆਂ ਨੂੰ ਦਾਨੀ ਕਹਿ ਦਿੰਦੇ ਹਾਂ, ਵਾਸਤਵ ਵਿਚ ਜੇਕਰ ਇਹੀ ਸਹੀ ਹੈ ਤਾਂ ਮੇਰੇ ਖ਼ਿਆਲ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਖ਼ਿਆਲ ਨੂੰ ਸਵਾਲ ਦੇ ਰੂਪ ਵਿਚ ਨਾ ਲੈਂਦੇ। ਜੇ ਸਵਾਲ ਦੇ ਰੂਪ ਵਿਚ ਲਿਐ ਤਾਂ ਜਾਪਦੈ, ਇਹ ਸਵਾਲ ਬਹੁਤ ਗਹਿਰਾ ਹੈ। ਕੌਣ ਦਾਤਾ ਹੈ ? ਗਿਆਨੀ ਕੌਣ ਹੈ ? "ਕੋ ਦਾਤਾ ਗਿਆਨੀ ਕਵਨ ਕਹੋ ਬੀਚਾਰ ਅਬੀਚਾਰ"। 'ਬੀਚਾਰ'

ਕਿਸ ਨੂੰ ਕਹਿੰਦੇ ਨੇ ? 'ਅਬੀਚਾਰੁ' ਕਿਸ ਨੂੰ ਆਖੀਦੈ ? ਐਸੇ ਇਹ ਜਿਹੜੇ ਅਦੁੱਤੀ ਅਜ਼ੀਮ ਸਵਾਲ ਹਨ, ਇਨ੍ਹਾਂ ਦੇ ਜਵਾਬ ਪੰਡਤ ਗਨੇਸ਼ਾ ਜੀ ਮਹਾਰਾਜ ਨੇ ਇੰਞ ਲਿਖੇ ਹਨ। ਜਿਥੇ ਇਹ ਪ੍ਰਸ਼ਨ "ਕੋ ਸੂਰਾ ਸੁੰਦਰ ਕਵਨ ?" ਤਾਂ ਪੰਡਤ ਜੀ ਮਹਾਰਾਜ ਕਹਿੰਦੇ ਹਨ :

*ਮਨੁ ਜੀਤਾ ਸੂਰਾ ਅਹੈ ਸੁੰਦਰ ਹੈ ਗੁਣਵਾਨ।*
*ਜਬ ਮਨੁ ਕੀ ਥਿਰਤਾ ਭਈ ਸਾਰਿ ਜੋਗ ਇਹੋ ਜਾਨਿ।*

ਕਿਸ ਨੂੰ ਸੂਰਬੀਰ ਆਖਾਂਗੇ ? ਜਿਸ ਨੇ ਆਪਣਾ ਮਨ ਜਿੱਤ ਲਿਐ। ਦਰਅਸਲ ਦੂਸਰੇ ਨੂੰ ਜਿੱਤਣ ਦੀ ਚਾਹਤ ਰੱਖਣੀ, ਇਹ ਰਾਜਨੀਤੀ ਹੈ ਤੇ ਦੂਸਰੇ ਨੂੰ ਜਿੱਤ ਲੈਣਾ, ਇਹ ਰਾਜਨੀਤੀ ਦੀ ਸਫਲਤਾ ਹੈ। ਦੂਸਰੇ ਨੂੰ ਤਲਵਾਰ ਨਾਲ ਜਿੱਤਣਾ, ਸ਼ਾਸਤਰ ਨਾਲ ਜਿੱਤਣਾ, ਚੋਟ ਨਾਲ ਜਿੱਤਣਾ, ਮਤ ਨਾਲ ਜਿੱਤਣਾ, ਗਰਜ਼ੇ ਕਿ ਜਿੱਤ ਦਾ ਨਿਸ਼ਾਨਾ ਦੂਸਰੇ 'ਤੇ ਖੜਾ ਕਰੀਏ, ਦੂਸਰੇ ਨੂੰ ਜਿੱਤਣੈ ਅਤੇ ਜੋ ਦੂਸਰੇ ਨੂੰ ਜਿੱਤਣੈ, ਬਸ ਇਹੀ ਰਾਜਨੀਤੀ ਹੈ। ਦੂਸਰੇ ਨੂੰ ਜਿੱਤਣਾ ਅਹਿੰਸਾ ਹੈ। ਦੂਸਰੇ ਨੂੰ ਚੋਟ ਪਹੁੰਚਾਏ ਬਿਨਾਂ ਕਿਸ ਤਰ੍ਹਾਂ ਜਿੱਤ ਸਕਾਂਗੇ ? ਦੂਸਰੇ ਨੂੰ ਦਬਾਏ ਬਿਨਾਂ ਕਿਸ ਤਰ੍ਹਾਂ ਜਿੱਤ ਸਕਾਂਗੇ ? ਦੂਸਰੇ ਨੂੰ ਜਿੱਤਣਾ ਰਾਜਨੀਤੀ ਹੈ। ਆਪਣੇ ਆਪ ਨੂੰ ਜਿੱਤਣਾ ਧਰਮ ਹੈ :

ਮਨੁ ਜੀਤੇ ਜਗੁ ਜੀਤਿਆ... ॥ *(ਮਾਰੂ ਕਬੀਰ ਜੀ, ਪੰਨਾ 1103)*

ਮਨ ਜਿੱਤ ਲਿਐ, ਧਰਮ ਦੀ ਪ੍ਰਾਪਤੀ ਹੋ ਗਈ, ਪ੍ਰਭੂ ਦੀ ਪ੍ਰਾਪਤੀ ਹੋ ਗਈ। ਕਹਿੰਦੇ ਹਨ ਦੂਜੇ ਨੂੰ ਜਿੱਤੀਏ, ਸੱਤਾ ਪ੍ਰਾਪਤ ਹੁੰਦੀ ਹੈ; ਆਪਣੇ ਆਪ ਨੂੰ ਜਿੱਤੀਏ, ਸਤਿ ਪ੍ਰਾਪਤ ਹੁੰਦਾ ਹੈ; ਦੂਸਰੇ ਨੂੰ ਜਿੱਤੀਏ, ਬਾਹਰ ਦਾ ਮਿਥਿਆ ਸਿੰਘਾਸਣ ਪ੍ਰਾਪਤ ਹੁੰਦਾ ਹੈ। ਆਪਣੇ ਆਪ ਨੂੰ ਜਿੱਤੀਏ, ਰਾਮ ਦਾ ਸਿੰਘਾਸਣ ਪ੍ਰਾਪਤ ਹੁੰਦਾ ਹੈ। ਦੂਸਰੇ ਨੂੰ ਜਿੱਤਣ ਲਈ ਅਵਗੁਣ ਚਾਹੀਦੇ ਹਨ, ਆਪਣੇ ਆਪ ਨੂੰ ਜਿੱਤਣ ਲਈ ਗੁਣ ਚਾਹੀਦੇ ਹਨ। ਕਠੋਰ ਹੋਏ ਬਿਨਾਂ ਦੂਸਰੇ ਨੂੰ ਜਿੱਤਣਾ ਕਠਨ ਹੈ, ਬਹੁਤ ਕਠਨ ਹੈ, ਪਰ ਕੋਮਲ ਹੋਏ ਬਿਨਾਂ ਆਪਣੇ ਆਪ ਨੂੰ ਜਿੱਤਣਾ ਕਠਨ ਹੈ, ਬਹੁਤ ਕਠਨ ਹੈ। ਮਿਥਿਆ ਬੋਲ, ਮਿਥਿਆ ਬਚਨ, ਮਿਥਿਆ ਕਰਮ ਨਾਲ ਹੀ ਅਸੀਂ ਦੂਸਰੇ ਨੂੰ ਜਿੱਤ ਸਕਦੇ ਹਾਂ। ਪਰ ਸਤਿ ਦੇ ਬੋਲ, ਸਤਿ ਦੇ ਕਰਮ ਨਾਲ ਹੀ ਅਸੀਂ ਆਪਣੇ ਆਪ ਨੂੰ ਜਿੱਤ ਸਕਾਂਗੇ, ਆਪਣਾ ਮਨ ਜਿੱਤ ਸਕਾਂਗੇ। ਸਤਿਗੁਰੂ ਨਾਨਕ ਦੇਵ ਜੀ ਨੇ ਤਾਂ ਸੁਪੱਸ਼ਟ ਕਹਿ ਦਿੱਤਾ ਕਿ ਜਗਤ ਨੂੰ ਜਿੱਤਣਾ ਵਾਸਤਵ ਵਿਚ ਕਦੀ ਕਿਸੇ ਨੂੰ ਨਸੀਬ ਨਹੀਂ ਹੋਵੇਗਾ, ਇਸ ਵਿਚ ਸਫਲਤਾ ਨਹੀਂ ਮਿਲੇਗੀ। ਆਪਣੇ ਆਪ ਨੂੰ ਜਿੱਤਣਾ ਹੀ ਜਗਤ ਨੂੰ ਜਿੱਤਣਾ ਹੈ, "ਮਨੁ ਜੀਤੇ ਜਗੁ ਜੀਤਿਆ"। ਮਨੁੱਖ ਦੀਆਂ ਅਨੰਤ ਖ਼ਾਹਿਸ਼ਾਂ ਵਿੱਚੋਂ ਇਕ ਪ੍ਰਬਲ ਖ਼ਾਹਿਸ਼ ਇਹ ਹੈ ਕਿ ਮੈਂ ਜੇਤੂ ਹੋਵਾਂ, ਜਗਤ ਜੇਤੂ।

ਸੂਰਬੀਰਤਾ ਭੀ ਆਮ ਲੋਕਾਂ ਨੇ ਇਸ 'ਤੇ ਹੀ ਖੜੀ ਕੀਤੀ ਹੈ ਕਿ ਬੜਾ ਸੂਰਬੀਰ ਹੈ, ਦੂਸਰੇ ਨੂੰ ਜਿੱਤ ਲਿਐ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਐਸਾ ਨਹੀਂ ਮੰਨਦੇ। ਆਪ ਕਹਿੰਦੇ ਹਨ ਕਿ ਉਹੀ ਸੂਰਬੀਰ ਹੈ ਜੋ ਆਪਣਾ ਮਨ ਜਿੱਤ ਲੈਂਦਾ ਹੈ ਅਤੇ ਜੋ ਆਪਣਾ ਮਨ ਜਿੱਤ ਲੈਂਦਾ ਹੈ, ਉਸ ਦੇ ਅੰਦਰ ਐਸੇ ਦੈਵੀ ਗੁਣ ਪੈਦਾ ਹੁੰਦੇ ਹਨ ਕਿ ਜੇਕਰ ਉਹ ਦੂਸਰੇ ਨੂੰ ਜਿੱਤਣ ਦੀ ਕੋਸ਼ਿਸ਼ ਕਰੇਗਾ ਤਾਂ ਸਿਰਫ਼ ਦੇਸ ਦੇ ਸੁਧਾਰ ਲਈ, ਮਜ਼ਲੂਮ ਦੀ ਰੱਖਿਆ ਲਈ। ਬੜੇ ਨਿਰਵੈਰ ਪਾਵਨ ਹਿਰਦੇ ਨਾਲ ਲੜੇਗਾ, ਜਿਵੇਂ ਇਤਿਹਾਸਕ ਸਬੂਤ ਹੈ ਕਿ ਜਦ ਸਿੱਖਾਂ ਨੇ ਜੰਗ ਵਿਚ ਅਨੇਕਾਂ ਨੂੰ ਜ਼ਖ਼ਮੀ ਕੀਤਾ, ਘਾਇਲ ਕੀਤਾ, ਤਾਂ ਉਸ ਵਕਤ ਇਕ ਸਿੱਖ ਭਗਤ ਭਾਈ ਘਨਈਆ, ਬ੍ਰਹਮ ਗਿਆਨ ਦੀ ਮੂਰਤੀ, ਮਸ਼ਕ ਲੈ ਕੇ ਪਾਣੀ ਪਿਲਾ ਰਹੇ ਸਨ। ਪਕੜ ਕੇ ਸਿੰਘਾਂ ਨੇ ਭਾਈ ਘਨਈਏ ਨੂੰ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਹਜ਼ੂਰੀ ਵਿਚ ਪੇਸ਼ ਕੀਤਾ, ਮਹਾਰਾਜ! ਇਹ ਸਾਡੇ ਵਿਚ ਇਕ ਗ਼ੱਦਾਰ ਪੈਦਾ ਹੋ ਗਿਆ ਹੈ। ਅਸੀਂ ਲੜ ਕੇ, ਖ਼ੂਨ ਪਸੀਨਾ ਇਕ ਕਰਕੇ ਜਿਸ ਨੂੰ ਘਾਇਲ ਕਰਦੇ ਹਾਂ, ਜ਼ਖ਼ਮੀ ਕਰਦੇ ਹਾਂ, ਗਿਰਾ ਦਿੰਦੇ ਹਾਂ, ਇਹ ਪਾਣੀ ਪਿਲਾ ਕੇ ਉਸ ਨੂੰ ਫਿਰ ਖੜਾ ਕਰ ਦਿੰਦਾ ਹੈ, ਸੁਰਜੀਤ ਕਰ ਦਿੰਦਾ ਹੈ। ਜਦ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਹਮਣੇ ਇਸ ਸਿੰਘ ਨੂੰ ਪੇਸ਼ ਕੀਤਾ ਗਿਆ ਤਾਂ ਸਾਹਿਬ ਕਹਿਣ ਲੱਗੇ—ਭਾਈ ਘਨਈਆ, ਇਹ ਕੀ ਕਹਿ ਰਹੇ ਹਨ ? ਤਾਂ ਹੱਥ ਜੋੜ ਕੇ ਉਹ ਕਹਿਣ ਲੱਗਾ—ਪਾਤਸ਼ਾਹ! ਇਹ ਕੀ ਕਹਿੰਦੇ ਹਨ ਇਹ ਜਾਨਣ, ਪਰ ਮੈਂ ਤਾਂ ਕਿਸੇ ਦੁਸ਼ਮਣ ਨੂੰ ਪਾਣੀ ਨਹੀਂ ਪਿਲਾਇਆ, ਮੈਂ ਤਾਂ ਜਦ ਭੀ ਪਾਣੀ ਪਿਲਾਂਦਾ ਹਾਂ, ਆਪ ਨੂੰ ਹੀ ਪਿਲਾਂਦਾ ਹਾਂ। ਸਭ ਵਿਚ ਆਪ ਦਾ ਹੀ ਰੂਪ ਦਿੱਸਦਾ ਹੈ :

ਜੋ ਦੀਸੈ ਸੋ ਤੇਰਾ ਰੂਪੁ॥ *(ਤਿਲੰਗ ਮਹਲਾ ੫, ਪੰਨਾ 724)*

ਮੈਂ ਤਾਂ ਜਿਸ ਦੇ ਮੂੰਹ ਵਿਚ ਪਾਣੀ ਪਾਇਐ, ਮੁਖੜਾ ਤੁਹਾਡਾ ਦਿਖਾਈ ਦਿੱਤੈ, ਤੇ ਤੁਸੀਂ ਪਾਣੀ ਮੰਗੋ ਤੇ ਮੈਂ ਨਾ ਦੇਵਾਂ, ਫਿਰ ਮੈਂ ਤੁਹਾਡਾ ਸਿੱਖ ਕਿਸ ਤਰ੍ਹਾਂ ਹੋਇਆ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੇਬ ਦੇ ਵਿੱਚੋਂ ਮਰ੍ਹਮ ਦੀ ਡੱਬੀ ਕੱਢੀ ਤੇ ਆਖਿਆ, ਭਾਈ ਘਨੱਈਆ, ਫਿਰ ਅਧੂਰਾ ਕੰਮ ਨਾ ਕਰ, ਪੂਰਾ ਕੰਮ ਕਰ, ਇਹ ਮਰ੍ਹਮ ਪੱਟੀ ਭੀ ਕਰ ਛੱਡਿਆ ਕਰ। ਜ਼ਖ਼ਮਾਂ 'ਤੇ ਮਰ੍ਹਮ ਭੀ ਲਗਾ ਦਿਆ ਕਰ। ਕਮਾਲ ਦੀ ਗੱਲ! ਮੈਦਾਨੇ-ਜੰਗ ਵਿਚ ਲੜਨਾ ਔਰ ਜੋ ਦੁਸ਼ਮਣ ਘਾਇਲ ਹੋ ਚੁੱਕੇ ਨੇ, ਉਨ੍ਹਾਂ ਨੂੰ ਪਾਣੀ ਪਿਲਾਉਣਾ ਤੇ ਉਨ੍ਹਾਂ ਦੀ ਮਰ੍ਹਮ ਪੱਟੀ ਭੀ ਕਰਨੀ। ਇਥੋਂ ਇਕ ਗੱਲ ਸਪੱਸ਼ਟ ਹੋ ਗਈ ਕਿ ਵੈਰ ਭਰੇ ਹਿਰਦੇ ਨਾਲ ਲੜਨਾ ਹੋਰ ਗੱਲ ਹੈ, ਨਿਰਵੈਰ ਹਿਰਦੇ ਨਾਲ ਲੜਨਾ ਹੋਰ ਗੱਲ ਹੈ। ਔਰ ਜਦ ਕੋਈ ਨਿਰਵੈਰ ਹਿਰਦੇ ਨਾਲ ਲੜਦੈ ਤਾਂ ਦੇਸ ਦੀ ਰਖਸ਼ਾ ਲਈ,

ਕੌਮ ਦੀ ਰਖਸ਼ਾ ਲਈ, ਮਜ਼ਲੂਮ ਦੀ ਰਖਸ਼ਾਂ ਲਈ ਲੜਦੈ, ਔਰ ਜਦ ਕੋਈ ਵੈਰ ਦੇ ਨਾਲ ਲੜਦੈ, ਤਾਂ ਦੂਸਰੇ ਨੂੰ ਤਬਾਹ ਕਰਨ ਲਈ, ਬਰਬਾਦ ਕਰਨ ਲਈ, ਆਪਣੀ ਸੱਤਾ ਪ੍ਰਾਪਤ ਕਰਨ ਲਈ, ਆਪਣੀ ਤਾਕਤ ਵਧਾਣ ਲਈ ਲੜਦੈ। ਨਿਰਵੈਰ ਹਿਰਦੇ ਨਾਲ ਉਹੀ ਲੜ ਸਕਦੈ ਜਿਸ ਨੇ ਆਪਣਾ ਮਨ ਜਿੱਤਿਐ ਤੇ ਜਿਸ ਨੇ ਮਨ ਜਿੱਤਿਐ, ਉਹੀ ਜਗਤ ਨੂੰ ਜਿੱਤ ਲੈਂਦਾ ਹੈ, "ਮਨਿ ਜੀਤੈ ਜਗੁ ਜੀਤਿਆ"। ਸਾਰੀ ਦੁਨੀਆਂ ਨੂੰ ਜਿੱਤਣ ਵਾਲਾ ਭੀ ਆਪਣੇ ਮਨ ਦੇ ਹੱਥੋਂ ਹਾਰ ਜਾਂਦਾ ਹੈ ਤੇ ਮਨ ਨੂੰ ਜਿੱਤਣਾ ਅਤੀ ਕਠਨ ਹੈ। ਕਹਿੰਦੇ ਹਨ ਕਿ ਸ਼ਸਤਰਾਂ ਨਾਲ ਦੂਸਰੇ ਨੂੰ ਜਿੱਤਿਆ ਜਾਂਦਾ ਹੈ, ਸ਼ਾਸਤਰ ਨਾਲ, ਵੀਚਾਰ ਨਾਲ, ਜਪ ਨਾਲ, ਤਪ ਨਾਲ, ਆਪਣਾ ਮਨ ਜਿੱਤਿਆ ਜਾ ਸਕਦੈ :

*ਮਨੁ ਜੀਤਾ ਸੂਰਾ ਅਹੈ ਸੁੰਦਰ ਹੈ ਗੁਣਵਾਨ।*

ਖ਼ੂਬਸੂਰਤ ਕਿਸ ਨੂੰ ਆਖਾਂਗੇ ? ਸੁੰਦਰ ਕਿਸ ਨੂੰ ਆਖਾਂਗੇ ? ਸਿਰਫ਼ ਚਮੜੀ ਦੀ ਸੁੰਦਰਤਾ ਨੂੰ ? ਨੈਣ ਨਕਸ਼ ਨੂੰ ? ਇਹ ਮਨੁੱਖ ਦੀ ਆਪਣੀ ਆਪਣੀ ਧਾਰਨਾ ਹੈ। ਕਿਸੇ ਨੂੰ ਨੱਕ ਇਕ ਤਰ੍ਹਾਂ ਦਾ ਖ਼ੂਬਸੂਰਤ ਲੱਗਦਾ ਹੈ, ਦੂਸਰੇ ਨੂੰ ਨਹੀਂ। ਕਿਸੇ ਦੇਸ ਵਿਚ ਕਾਲੀ ਚਮੜੀ ਖ਼ੂਬਸੂਰਤੀ ਦਾ ਚਿੰਨ੍ਹ ਹੈ, ਕਿਧਰੇ ਗੋਰੀ। ਕਿਧਰੇ ਫੀਨ੍ਹਾ ਨੱਕ ਖ਼ੂਬਸੂਰਤੀ ਦਾ ਚਿੰਨ੍ਹ ਹੈ, ਕਿਧਰੇ ਲੰਬਾ, ਕਿਧਰੇ ਨਹੀਂ। ਸੋ ਖ਼ੂਬਸੂਰਤੀ ਤਾਂ ਆਪਣੇ ਆਪਣੇ ਮਨ ਦੀ ਧਾਰਨਾ ਹੈ। ਪਰ ਇਹ ਖ਼ੂਬਸੂਰਤੀ ਬਦਸੂਰਤੀ ਵਿਚ ਬਦਲਦਿਆਂ ਦੇਰ ਨਹੀਂ ਲੱਗਦੀ। ਜਵਾਨੀ ਨੂੰ ਬੁਢੇਪੇ ਦੇ ਬਸਤਰ ਪਹਿਨਦਿਆਂ ਦੇਰ ਨਹੀਂ ਲੱਗਦੀ। ਸੁੰਦਰਤਾ ਦਾ ਇਹ ਖਿੜਿਆ ਹੋਇਆ ਫੁੱਲ, ਇਹਨੂੰ ਮੁਰਝਾਂਦਿਆਂ ਦੇਰ ਨਹੀਂ ਲੱਗਦੀ। ਇਕ ਹੋਰ ਸੁਹੱਪਣ ਹੈ, ਉਹਨੂੰ ਕਹਿੰਦੇ ਹਨ ਮਨ ਦਾ ਸੁਹੱਪਣ, ਸੀਰਤ। ਖ਼ੂਬਸੂਰਤ ਹੋਣਾ ਹੋਰ ਗੱਲ ਹੈ, ਸੀਰਤ ਦਾ ਮਹਾਨ ਹੋਣਾ ਹੋਰ ਗੱਲ ਹੈ। ਜਗਤ ਵਿਚ ਐਸਾ ਦੇਖਣ ਵਿਚ ਆਇਐ ਕਿ ਤਨ ਦੇ ਸੋਹਣੇ ਮਨੁੱਖ ਮਨ ਦੇ ਸੋਹਣੇ ਨਹੀਂ ਹੁੰਦੇ। ਸੂਰਤ ਸ਼ਕਲ ਅੱਛੀ, ਸੀਰਤ ਕੁਝ ਭੀ ਨਹੀਂ ਤੇ ਕਈ ਦਫ਼ਾ ਐਸਾ ਭੀ ਹੋਇਐ ਕਿ ਸੀਰਤ ਬੜੀ ਅੱਛੀ, ਬਹੁਤ ਸੋਹਣੀ, ਬੜੀ ਖ਼ੂਬਸੂਰਤ ਪਰ ਸੂਰਤ ਠੀਕ ਨਹੀਂ ਸੀ। ਜਿਵੇਂ ਇਤਿਹਾਸ ਵਿਚ ਇਕ ਗਾਥਾ ਹੈ। ਅਸ਼ਟਾਵਕਰ, ਪੈਰਾਂ ਵਿਚ ਵਲ, ਹੱਥਾਂ ਵਿਚ ਵਲ, ਗਰਦਨ ਟੇਢੀ, ਕਮਰ ਟੇਢੀ, ਸਰੀਰ ਵਿਚ ਅਨੇਕਾਂ ਹੀ ਵਲ, ਇਸੇ ਕਾਰਨ ਕਰਕੇ ਆਪ ਦਾ ਨਾਮ ਪਿਆ ਰਿਸ਼ੀ ਅਸ਼ਟਾਵਕਰ। ਸਰੀਰ ਵਿਚ ਅੱਠ ਵਲ, ਪਰ ਮਨ ਵਿਚ ਕੋਈ ਵਲ ਨਹੀਂ ਸੀ। ਤਨ ਕਰਕੇ ਅਤੀ ਕਰੂਪ ਸੀ, ਮਨ ਕਰਕੇ ਅਤੀ ਸੁੰਦਰ ਸੀ, ਅਤੀ ਸੁੰਦਰ! ਰਾਜਾ ਜਨਕ ਦੀ ਸਭਾ ਵਿਚ ਆਇਆ। ਇਹ ਰਾਜਗੁਰੂ ਦਾ ਲੜਕਾ ਸੀ, ਆਪਣੇ ਪਿਤਾ ਨੂੰ ਬੁਲਾਉਣ ਲਈ ਆਇਆ। ਰੋਕਿਆ ਕਿਸੇ ਨੇ ਨਹੀਂ, ਕਿਉਂਕਿ ਰਾਜਗੁਰੂ ਦਾ ਲੜਕਾ ਸੀ, ਪਰ ਇਹਨੂੰ

ਦੇਖਦਿਆਂ ਹੀ ਰਾਜ ਸਭਾ ਵਿਚ ਬੈਠੇ ਸਾਰੇ ਹੱਸ ਪਏ। ਖਿੜ ਖਿੜਾ ਕੇ ਹੱਸ ਪਏ। ਉਨ੍ਹਾਂ ਨੂੰ ਹੱਸਦਾ ਵੇਖ ਕੇ ਅਸ਼ਟਾਵਕਰ ਜੀ ਭੀ ਹੱਸ ਪਏ। ਜਨਕ ਕਹਿੰਦੇ ਹਨ ਕਿ ਰਿਸ਼ੀ ਜੀ, ਇਹ ਤਾਂ ਸਾਰੇ ਤੁਹਾਡੇ ਉੱਤੇ ਹੱਸੇ ਹਨ, ਤੁਸੀਂ ਕਿਸ 'ਤੇ ਹੱਸੇ ਹੋ ? ਤਾਂ ਅਸ਼ਟਾਵਕਰ ਜੀ ਕਹਿੰਦੇ ਹਨ, ਇਹ ਸਾਰੇ ਮੇਰੇ 'ਤੇ ਹੱਸੇ ਹਨ ਤੇ ਮੈਂ ਇਨ੍ਹਾਂ 'ਤੇ ਹੱਸਿਆ ਹਾਂ। ਇਹ ਮੇਰੀ ਸੂਰਤ ਵੇਖ ਕੇ ਹੱਸੇ ਹਨ, ਮੈਂ ਇਨ੍ਹਾਂ ਦੀ ਸੀਰਤ ਵੇਖ ਕੇ ਹੱਸਿਆ ਹਾਂ। ਇਨ੍ਹਾਂ ਨੇ ਮੇਰੇ ਤਨ ਦੀ ਬਦਸੂਰਤੀ ਵੇਖੀ ਹੈ, ਹਾਸਾ ਨਿਕਲ ਗਿਐ; ਮੈਂ ਇਨ੍ਹਾਂ ਦੇ ਮਨ ਦਾ ਕਰੂਪਪੁਣਾ ਵੇਖਿਐ, ਹਾਸਾ ਨਹੀਂ ਰੋਕ ਸਕਿਆ। ਇਨ੍ਹਾਂ ਦੀ ਦ੍ਰਿਸ਼ਟੀ ਚਮੜੇ ਤਕ ਹੀ ਰੁਕੀ ਹੋਈ ਹੈ।

ਜਗਤ ਵਿਚ ਅਨੰਤ ਪੁਰਸ਼ ਐਸੇ ਹੋਏ ਹਨ ਜੋ ਤਨ ਕਰਕੇ ਤਾਂ ਬੜੇ ਕਰੂਪ ਸਨ, ਪਰ ਮਨ ਕਰਕੇ ਬੜੇ ਸੁੰਦਰ ਸਨ। ਸੁਕਰਾਤ ਹੋਇਐ, ਰਿਸ਼ੀ ਵੇਦ ਵਿਆਸ ਜੀ ਹੋਏ ਹਨ, ਅਸ਼ਟਾਵਕਰ ਹੋਏ ਹਨ। ਬੜੇ ਬੁਲੰਦ ਪਾਇਆਂ ਦੇ ਮਹਾਨ ਮਨੁੱਖ, ਜਿਨ੍ਹਾਂ ਦੀ ਸੀਰਤ ਇਤਨੀ ਸੋਹਣੀ ਸੀ ਕਿ ਉਨ੍ਹਾਂ ਦੇ ਸਾਹਮਣੇ ਕਰੋੜਾਂ ਚੰਦਰਮਾ ਫਿੱਕੇ ਪੈ ਜਾਣ :

*ਨਹੀਂ ਮੋਹਤਾਜੇ ਜ਼ੇਵਰ, ਇਲਮ ਅਕਲ ਨੇ ਜਿਸ ਕੋ ਸੰਵਾਰਾ ਹੈ।*

ਉਹ ਤਾਂ ਅਕਲ ਨਾਲ, ਇਲਮ ਨਾਲ, ਗੁਣਾਂ ਨਾਲ ਸੰਵਰੀਆਂ ਹੋਈਆਂ ਸੀਰਤਾਂ ਹਨ। ਅਨੰਤ ਖ਼ੂਬਸੂਰਤੀਆਂ ਉਨ੍ਹਾਂ ਦੇ ਕਦਮਾਂ ਤੋਂ ਨਿਛਾਵਰ ਕੀਤੀਆਂ ਜਾ ਸਕਦੀਆਂ ਹਨ ਤੇ ਕਈ ਦਫ਼ਾ ਦੇਖਦੇ ਹਾਂ ਕਿ ਤਨ ਦੇ ਸੋਹਣੇ ਹਨ, ਸੂਰਤ ਬਹੁਤ ਅੱਛੀ ਹੈ ਪਰ ਸੀਰਤ ਕੁਝ ਭੀ ਨਹੀਂ। ਸੋ ਰੂਹੇ-ਜ਼ਮੀਨ 'ਤੇ ਇਹ ਐਸਾ ਪੁਰਸ਼ ਆਇਆ, ਜਿਸ ਦੀ ਸੂਰਤ ਬਾ-ਕਮਾਲ, ਜਿਹਦੀ ਸੀਰਤ ਬਾ-ਕਮਾਲ। ਉਹਦੀ ਸੀਰਤ ਵਿਚ ਜਾਪੁ ਸਾਹਿਬ ਹੈ, ਅਕਾਲ ਉਸਤਤ ਹੈ, ਬਚਿੱਤਰ ਨਾਟਕ ਹੈ, ਚੰਡੀ ਚਰਿੱਤ੍ਰ ਹੈ, ਰਾਮਾ ਅਵਤਾਰ ਹੈ, ਭਗੌਤੀ ਦੀ ਵਾਰ ਹੈ, ਕ੍ਰਿਸ਼ਨਾ ਅਵਤਾਰ ਹੈ, ਗਿਆਨ ਪ੍ਰਬੋਧ ਹੈ, ਸਰੂਰ ਹੈ, ਮਸਤੀ ਹੈ, ਬ੍ਰਹਮ ਗਿਆਨ ਹੈ, ਬ੍ਰਹਮ ਅਨੰਦ ਹੈ ਅਤੇ ਸੂਰਤ ਭੀ ਐਸੀ ਜੋ ਵੇਖੇ ਤੇ ਵੇਖਦਾ ਹੀ ਰਹਿ ਜਾਏ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ :

**ਅਜ਼ ਪੇਸ਼ ਚਸ਼ਮ ਆਂ ਬੁਤੇ ਨਾ-ਮਿਹਰਬਾਂ ਗੁਜ਼ਸ਼ਤ।**
**ਜਾਨਾ ਗੁਜ਼ਸ਼ਤ ਤਾ ਜ਼ਿ ਰਹੇ ਦੀਦਹ ਜਾਂ ਗੁਜ਼ਸ਼ਤ।**

ਉਹ ਕਹਿੰਦੇ ਹਨ ਕਿ ਕਲਗ਼ੀਧਰ ਮੇਰੀ ਅੱਖਾਂ ਦੇ ਸਾਹਮਣਿਓਂ ਕੀ ਲੰਘ ਗਏ, ਮਾਨੋਂ ਅੱਖਾਂ ਵਿੱਚੋਂ ਮੇਰੀ ਜਾਨ ਨਿਕਲ ਗਈ। ਸੁਣਿਆ ਸੀ ਕਿ ਮੂੰਹ ਦੇ ਰਾਹੀਂ ਜਾਨ ਨਿਕਲਦੀ ਹੈ, ਪਰ ਅੱਜ ਮੈਂ ਪਹਿਲੀ ਦਫ਼ਾ ਵੇਖ ਰਿਹਾ ਹਾਂ ਕਿ ਅੱਖਾਂ ਵਿੱਚੋਂ ਹੀ ਜਾਨ ਨਿਕਲ ਗਈ, ਅੱਖਾਂ 'ਚੋਂ ਹੀ ਸਾਰੀ ਸ਼ਕਤੀ ਨਿਕਲ ਗਈ। ਸ਼ਕਤੀ ਦੇ ਮੁਜੱਸਮੇ, ਸੁੰਦਰਤਾ ਦੀ ਮੂਰਤੀ, ਗੁਣਾਂ ਦੇ ਸਾਗਰ ਜਦ ਅੱਖਾਂ

ਦੇ ਕੋਲੋਂ ਓਝਲ ਹੋਏ ਤਾਂ ਐਸਾ ਪ੍ਰਤੀਤ ਹੋਇਆ ਮਾਨੋ ਅੱਖਾਂ ਵਿੱਚੋਂ ਜਾਨ ਹੀ ਨਿਕਲ ਗਈ। ਮਹਾਨ ਦਾਰਸ਼ਨਿਕ ਕਵੀ ਪੀਊਖ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬਾਰੇ ਐਸਾ ਕਹਿੰਦੇ ਹਨ:

*ਦੇਖ ਕੇ ਮਯੰਕ ਰੰਕ ਮੁਖ ਪੈ ਕਲੰਕ ਅਤਿ*
*ਕੈਸੇ ਉਨਮਾਨ ਕਰਿ ਕਹੂ ਮੁਖ ਚੰਦ੍ਰਸ਼ਮ।*

ਚੰਦਰਮਾ ਦਾ ਕਲੰਕਿਤ ਮੁਖੜਾ ਵੇਖ ਕੇ ਮੈਂ ਕਿਸ ਤਰ੍ਹਾਂ ਆਖਾਂ ਕਿ ਗੁਰੂ ਗੋਬਿੰਦ ਸਿੰਘ ਜੀ ਚੰਦਰਮਾ ਦੇ ਸਮਾਨ ਹਨ। ਚੰਦਰਮਾ ਵਿਚ ਕਾਲਾ ਧੱਬਾ ਵੇਖ ਕੇ ਮੈਂ ਕਿਵੇਂ ਕਹਿ ਦੇਵਾਂ ਕਿ ਧੱਬਿਆਂ ਤੋਂ ਰਹਿਤ ਜਿਹੜਾ ਮੁਖੜੇ, ਉਹ ਚੰਦਰਮਾ ਦੇ ਸਮਾਨ ਹੈ। ਮਿਅੰਕ ਇਹ ਚੰਦਰਮਾ, ਇਹ ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਹਮਣੇ ਰੰਕ ਹੈ, ਭਿਖਾਰੀ ਹੈ:

*ਦੇਖ ਕੇ ਮਯੰਕ ਰੰਕ ਮੁਖ ਪੈ ਕਲੰਕ ਅਤਿ,*
*ਕੈਸੇ ਉਨਮਾਨ ਕਰਿ ਕਹੂ ਮੁਖ ਚੰਦ੍ਰਸ਼ਮ।*
*ਮਗਵਾ ਸਰੀਰ ਪਰ ਦੇਖ ਕੇ ਸਹੰਸ ਭਗ*
*ਕੈਸੇ ਕਰਿ ਕਹੂ ਗੁਰੂ ਕੋ ਸੁਰੇਂਦ੍ਰਸ਼ਮ।*

ਦੇਵਤਿਆਂ ਦਾ ਮੁਖੀ ਇੰਦਰ, ਇਸ ਦੇ ਸਮਾਨ ਭੀ ਮੈਂ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਵੇਂ ਕਹਿ ਦਿਆਂ? ਇੰਦਰ ਤਾਂ ਗੌਤਮ ਦੀ ਨਾਰ ਅਹਿਲਿਆ ਦਾ ਸਤ ਭੰਗ ਕਰਦਾ ਹੈ, ਵਾਸਨਾ ਵਿਚ ਗ੍ਰਸਿਆ ਹੋਇਆ ਹੈ। ਕਾਮਨਾ ਦਾ ਮਾਰਿਆ ਹੋਇਆ, ਇਕ ਰਿਸ਼ੀ ਦੀ ਪਤਨੀ ਨਾਲ ਛਲ ਕਰ ਬੈਠਾ, ਉਸ 'ਤੇ ਆਪਣਾ ਮਨ ਮੈਲਾ ਕਰ ਬੈਠਾ, ਸਤ ਭੰਗ ਕਰ ਬੈਠਾ। ਪਰ ਕਿਥੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਸਤਵੰਤੀਆਂ ਦੇ ਸਤ ਦੇ ਰਖਵਾਲੇ ਤੇ ਕਿਥੇ ਉਹ ਇਕ ਸਤਵੰਤੀ ਦਾ ਸਤ ਭੰਗ ਕਰਨ ਵਾਲਾ!! ਕਵੀ ਪੀਊਖ ਕਹਿੰਦੇ ਹਨ:

*ਮਗਵਾ ਸਰੀਰ ਪਰ ਦੇਖ ਕੇ ਸਹੰਸ ਭੰਗ*
*ਕੈਸੇ ਕਰਿ ਕਹੂ ਪੁਨ ਗੁਰੂ ਕੋ ਸੁਰੇਂਦ੍ਰਸ਼ਮ।*

ਕਹਿੰਦੇ ਹਨ ਕਿ ਗੌਤਮ ਰਿਸ਼ੀ ਦੇ ਸਰਾਪ ਦੁਆਰਾ ਇੰਦਰ ਦਾ ਸਰੀਰ ਸਾਰੇ ਦਾ ਸਾਰਾ ਭੰਗ ਰੂਪ ਹੋ ਗਿਆ:

*ਸਹਸ ਸਰੀਰ ਭਗ ਹੋਏ ਤਾ ਮਨੁ ਪਛੋਤਾਇਆ।*

ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦੀ ਰਚਨਾ, ਜਿਸ ਦੇ ਵਿਚ ਉਸ ਦਾ ਸਰੂਪ ਇਸ ਢੰਗ ਨਾਲ ਚਿਤਰਿਐ ਕਿ ਵਾਸਤਵਿਕ ਹੀ ਉਸ ਦੀ ਸਾਰੀ ਦੀ ਸਾਰੀ ਕਾਇਆ ਭ੍ਰਸ਼ਟ ਹੋ ਗਈ:

*ਮਗਵਾ ਸਰੀਰ ਪਰ ਦੇਖ ਕੇ ਸਹੰਸ ਭਗ*
*ਕੈਸੇ ਕਰਿ ਕਹੂ ਪੁਨ ਗੁਰੂ ਕੋ ਸੁਰੇਂਦ੍ਰਸ਼ਮ।*

*ਦੇਖ ਕੇ ਅਨੰਗ ਅੰਗ ਹੀਨ ਰਿਤੀ ਰਿਖਨ ਕੋ*
*ਕੈਸੇ ਸੋ ਸਮਾਨ ਕਰਿ ਕਹੂ ਰਤੀ ਇੰਦ੍ਰਸ਼ਮ।*

ਜਿਸ ਦਾ ਵਜੂਦ ਹੀ ਨਹੀਂ, ਜਿਸ ਦਾ ਰੂਪ ਹੀ ਨਹੀਂ, ਉਸ ਕਾਮਧੇਨ ਦੇ ਸਮਾਨ, ਉਸ ਰਤੀ ਦੇ ਸਮਾਨ, ਕਿਸ ਤਰ੍ਹਾਂ ਮੈਂ ਕਹਿ ਦਿਆਂ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹਨ, ਪਰ ਆਖ਼ਰ ਉਨ੍ਹਾਂ ਦੇ ਸੁਹੱਪਣ, ਉਨ੍ਹਾਂ ਦੀ ਖ਼ੂਬਸੂਰਤੀ ਦੀ ਕੋਈ ਤਾਂ ਤਸ਼ਬੀਹ ਚਾਹੀਦੀ ਹੈ, ਕੋਈ ਤਾਂ ਪ੍ਰਮਾਣ ਚਾਹੀਦੈ। ਸੋ ਆਪ ਕਹਿੰਦੇ ਹਨ :

*ਕੋਊ ਨਾ ਪੀਊਖ ਬਨ ਆਇਓ ਅਹਿ ਸੰਸਾਰ*
*ਬੀਚ ਗੋਬਿੰਦ ਮ੍ਰਿਗਿੰਦ ਗੁਰੂ ਧਰਮ ਧੁਰੰਧਸ਼ਮ।*

ਜਿਵੇਂ ਧਰਮ ਦੀ ਧੁਜਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹਨ, ਮੈਂ ਉਸ ਦੀ ਤਸ਼ਬੀਹ ਨਹੀਂ ਦੇ ਸਕਦਾ। ਸਰੀਰਕ ਸੁੰਦਰਤਾ ਦੇ ਅਜੂਬੇ, ਮਨ ਦੇ ਸੋਹਣੇਪਨ ਦਾ ਇਕ ਕ੍ਰਿਸ਼ਮਾ! ਸੂਰਤ ਐਸੀ ਜਿਸ ਤੋਂ ਸਾਰੀਆਂ ਸੂਰਤਾਂ ਫ਼ਿਦਾ ਕਰ ਦੇਈਏ ਅਤੇ ਸੀਰਤ ਐਸੀ, ਜਿਸ ਤੋਂ ਸਾਰੇ ਦੈਵੀ ਗੁਣ ਨਿਛਾਵਰ ਕਰ ਦੇਈਏ। ਇਤਨੀ ਸੁੰਦਰ ਸੂਰਤ ਅਤੇ ਇਤਨੀ ਮਹਾਨ ਸੀਰਤ, ਕਾਦਰ ਕਰੀਮ ਨੇ ਮਾਨੋ ਸਾਰੀ ਬਖ਼ਸ਼ਿਸ਼ ਇਥੇ ਹੀ ਡੋਲ੍ਹ ਦਿੱਤੀ ਹੈ। ਲਾਲਾ ਦੌਲਤ ਰਾਏ ਆਪਣੀ ਛਪੀ ਹੋਈ ਕਿਤਾਬ ਵਿਚ ਸਾਫ਼ ਕਹਿੰਦੇ ਹਨ ਕਿ ਈਸ਼ਵਰ ਦੀ ਸਾਰੀ ਰਹਿਮਤ ਇਕੱਠੀ ਹੋਈ, ਕਾਰੀਗਰੀ ਇਕੱਠੀ ਹੋਈ, ਬਖ਼ਸ਼ਿਸ਼ ਇਕੱਠੀ ਹੋਈ, ਤਾਕਤ ਇਕੱਠੀ ਹੋਈ ਅਤੇ ਬਣੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ। ਉਨ੍ਹਾਂ ਦੇ ਮਾਨਸਿਕ ਮੰਡਲ ਵਿੱਚੋਂ ਇਹ ਜੋ ਅਦੁੱਤੀ ਪ੍ਰਸ਼ਨ ਨਿਕਲੇ ਹਨ, ਉਹ ਇਹ ਹਨ :

ਕੋ ਸੂਰਾ—ਸੂਰਬੀਰ ਕੌਣ ਹੈ ? ਸੁੰਦਰ ਕਵਨਿ—ਕੌਣ ਖ਼ੂਬਸੂਰਤ ਹੈ ? ਭਗਤੀ ਦਾ ਫਲ ਕੀ ਹੈ ? ਪੰਡਤ ਗਨੇਸ਼ਾ ਜੀ ਨੂੰ ਸਮਾਧੀਲੀਨ ਹੋਇਆਂ ਜੋ ਜਵਾਬ ਮਿਲੇ, ਉਹ ਇਹ ਹਨ :

*ਮਨ ਜੀਤਾ ਸੂਰਾ ਐਹ ਸੁੰਦਰ ਹੈ ਗੁਣਵਾਨ।*
*ਜਬ ਮਨੁ ਕੀ ਥਿਰਤਾ ਭਈ ਸਾਰਿ ਜੋਗ ਇਹੋ ਜਾਨਿ।*

ਜਿਸ ਦੀ ਸੀਰਤ ਅੱਛੀ ਹੈ, ਜਿਸ ਦੇ ਕੋਲ ਦੈਵੀ ਗੁਣ ਹਨ, ਉਹੀ ਖ਼ੂਬਸੂਰਤ ਹੈ, ਜਿਸ ਨੇ ਮਨ ਜਿੱਤ ਲਿਐ, ਉਹੀ ਸੂਰਬੀਰ ਹੈ, ਬਹਾਦਰ ਹੈ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਰੂਹੇ-ਜ਼ਮੀਨ ਦੇ ਉੱਤੇ ਇਕ ਐਸੀ ਲਾਸਾਨੀ ਸ਼ਖ਼ਸੀਅਤ ਦੇ ਮਾਲਕ ਸਨ, ਜਿਨ੍ਹਾਂ ਨੇ ਮਨੁੱਖ ਦੇ ਮਨ ਅਤੇ ਚੇਤਨਾ ਵਿਚ ਬਹੁਤ ਗਹਿਰਾਈਆਂ ਵਿਚ ਝਾਤ ਮਾਰੀ ਹੈ। ਧਾਰਮਿਕ ਮਨੁੱਖ ਅਤੇ ਖ਼ਾਸ ਕਰਕੇ ਅੰਤਰ-ਮੁਖੀ ਮਨੁੱਖ ਦੇ ਮਨ ਅੰਦਰ ਜਿਹੜੇ ਸਵਾਲ ਪੈਦਾ ਹੁੰਦੇ ਹਨ, ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬੜੇ ਸੋਹਣੇ ਢੰਗ ਨਾਲ ਉਜਾਗਰ

ਕੀਤਾ ਹੈ। ਜਿਵੇਂ ਮਨੁੱਖ ਸੂਰਬੀਰਤਾ ਤੋਂ, ਸੁਹੱਪਣ ਤੋਂ ਬਹੁਤ ਪ੍ਰਭਾਵਿਤ ਹੁੰਦਾ ਹੈ, ਕਿਸੇ ਤਪ ਤੋਂ ਪ੍ਰੇਰਨਾ ਲੈਣ ਦੀ ਭੀ ਲੋੜ ਨਹੀਂ, ਖ਼ੂਬਸੂਰਤੀ ਆਪਣਾ ਅਸਰ ਪਾਉਂਦੀ ਹੈ, ਬਹਾਦਰੀ ਆਪਣਾ ਅਸਰ ਪਾਉਂਦੀ ਹੈ। ਪਰ ਫਿਰ ਵੀ ਸਾਹਿਬ ਕਹਿੰਦੇ ਹਨ ਕਿ ਬਹਾਦਰੀ ਤੋਂ ਪ੍ਰਭਾਵਿਤ ਹੁੰਦਿਆਂ ਹੋਇਆਂ, ਸੂਰਬੀਰਤਾ ਤੋਂ ਪ੍ਰਭਾਵਿਤ ਹੁੰਦਿਆਂ ਹੋਇਆਂ ਭੀ ਬਹੁਤ ਸਾਰਿਆਂ ਨੂੰ ਇਹ ਬੋਧ ਨਹੀਂ ਕਿ ਸੂਰਬੀਰਤਾ ਕਿਸ ਨੂੰ ਕਹਿੰਦੇ ਹਨ। ਸੁਹੱਪਣ ਤੋਂ ਪ੍ਰਭਾਵਿਤ ਹੁੰਦਿਆਂ ਹੋਇਆਂ ਭੀ ਖ਼ੂਬਸੂਰਤੀ ਦਾ ਬੋਧ ਨਹੀਂ ਹੈ, ਸੁਹੱਪਣ ਦਾ ਬੋਧ ਨਹੀਂ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਜਿਸ ਨੇ ਮਨ ਨੂੰ ਜਿੱਤ ਲਿਐ, ਉਹ ਸੂਰਬੀਰ ਹੈ ਅਤੇ ਜਿਸ ਦੇ ਕੋਲ ਦੈਵੀ ਗੁਣ ਹਨ, ਉਹ ਖ਼ੂਬਸੂਰਤ ਹੈ। ਮਨ ਦੇ ਵਿਚ ਜਦ ਪ੍ਰੇਮ ਹੋਵੇ, ਦਇਆ ਹੋਵੇ, ਕਰੁਣਾ ਹੋਵੇ, ਨਿਰਵੈਰਤਾ ਹੋਵੇ, ਨਿਰਭੈਅਤਾ ਹੋਵੇ, ਇਸ ਤਰ੍ਹਾਂ ਦੇ ਦੈਵੀ ਗੁਣ ਜਦ ਹਿਰਦੇ ਵਿਚ ਹੋਣ ਤਾਂ ਚਿਹਰੇ ਦੇ ਉੱਤੇ ਜਿਹੜੀ ਆਭਾ ਪ੍ਰਗਟ ਹੁੰਦੀ ਹੈ, ਉਸ ਤੋਂ ਸਾਰੀ ਸੁੰਦਰਤਾ ਫ਼ਿਦਾ ਕੀਤੀ ਜਾ ਸਕਦੀ ਹੈ, ਕੁਰਬਾਨ ਕੀਤੀ ਜਾ ਸਕਦੀ ਹੈ। ਕਿਤਨਾ ਭੀ ਸੁੰਦਰ ਚਿਹਰਾ ਹੋਵੇ, ਨੈਣ ਨਕਸ਼ ਕਿਤਨੇ ਭੀ ਤੀਖਸ਼ਣ ਕਿਉਂ ਨਾ ਹੋਵਣ, ਪਰ ਹਿਰਦੇ ਵਿਚ ਕ੍ਰੋਧ ਹੋਵੇ, ਹਿਰਦੇ ਵਿਚ ਲੋਭ ਹੋਵੇ, ਹਿਰਦੇ ਵਿਚ ਵਾਸਨਾ ਹੋਵੇ, ਬਦਲੇ ਦੀ ਭਾਵਨਾ ਹੋਵੇ, ਉਹ ਚਿਹਰਾ ਅਤਿਅੰਤ ਕਰੂਪ ਦਿਖਾਈ ਦਿੰਦਾ ਹੈ, ਡਰਾਉਣਾ ਦਿਖਾਈ ਦਿੰਦਾ ਹੈ। ਜੇਕਰ ਪੁਰਸ਼ ਦਾ ਹੈ ਤਾਂ ਭੂਤ ਪ੍ਰਤੀਤ ਹੁੰਦਾ ਹੈ। ਜੇਕਰ ਇਸਤਰੀ ਦਾ ਹੈ ਤਾਂ ਡਾਇਣ ਪ੍ਰਤੀਤ ਹੁੰਦੀ ਹੈ। ਭਗਤ ਕਬੀਰ ਜੀ ਕਹਿੰਦੇ ਹਨ :

ਕਹੁ ਕਬੀਰ ਜੈਸੇ ਸੁੰਦਰ ਸਰੂਪ ॥
ਨਾਮ ਬਿਨਾ ਜੈਸੇ ਕੁਬਜ ਕੁਰੂਪ ॥ *(ਗਉੜੀ ਕਬੀਰ ਜੀ, ਪੰਨਾ 328)*

ਕਿਤਨਾ ਹੀ ਖ਼ੂਬਸੂਰਤ ਕਿਉਂ ਨਾ ਹੋਵੇ, ਪਰ ਹਿਰਦੇ ਵਿਚ ਨਾਮ ਨਹੀਂ, ਤਾਂ ਕੁਬਜ ਹੈ, ਕੁਬੜਾ ਹੈ, ਕੁਰੂਪ ਹੈ। ਭਗਤ ਨਾਮਦੇਵ ਜੀ ਮਹਾਰਾਜ ਦਾ ਬੜਾ ਸੁੰਦਰ ਫ਼ੁਰਮਾਨ ਹੈ :

ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥
ਨਾ ਸੋਹੈ ਬਤੀਸ ਲਖਨਾ ॥ *(ਭੈਰਉ ਨਾਮਦੇਉ ਜੀ, ਪੰਨਾ 1163)*

ਸੁਹੱਪਣ ਦੇ ਬੱਤੀ ਗੁਣ ਮੰਨੇ ਗਏ ਹਨ—ਦੰਦਾਂ ਦੀ ਖ਼ੂਬਸੂਰਤੀ, ਨੱਕ ਦੀ ਖ਼ੂਬਸੂਰਤੀ, ਨੈਣਾਂ ਦਾ ਖ਼ੂਬਸੂਰਤ ਹੋਣਾ, ਗਰਦਨ ਦਾ ਖ਼ੂਬਸੂਰਤ ਹੋਣਾ, ਬੋਲਾਂ ਵਿਚ ਮਿਠਾਸ ਹੋਣੀ, ਚਾਲ ਵਿਚ ਮਧੁਰਤਾ ਹੋਣੀ, ਚਿਹਰੇ ਦੀ ਆਭਾ ਹੋਣੀ, ਗ਼ਰਜ਼ੇ ਕਿ ਵਿਦਵਾਨਾਂ ਨੇ ਇਸ ਤਰੀਕੇ ਨਾਲ ਗਿਣਦਿਆਂ ਗਿਣਦਿਆਂ, ਸੁਹੱਪਣ ਤੇ ਸੁੰਦਰਤਾ ਦੇ ਬੱਤੀਸ ਗੁਣ, ਬੱਤੀਸ ਲਖਸ਼ਣ ਮੰਨੇ ਹਨ। ਆਪ ਕਹਿੰਦੇ ਹਨ :

ਪ੍ਰਣਵਤਿ ਨਾਮਦੇਉ ਨਾਕਹਿ ਬਿਨਾ॥
ਨਾ ਸੋਹੈ ਬਤੀਸ ਲਖਨਾ॥

*ਨਹੀਂ ਮੁਹਤਾਜੇ-ਜ਼ੇਵਰ ਜਿਸੇ ਖ਼ੂਬੀ ਖ਼ੁਦਾ ਨੇ ਦੀ।*
*ਕਿਤਨਾ ਖ਼ੁਸ਼ਨੁਮਾ ਲਗਤਾ ਹੈ ਦੇਖੋ ਚਾਂਦ ਬਿਨ ਗਹਿਨੇ।*

ਕੋਈ ਜ਼ੇਵਰਾਤ ਨਹੀਂ, ਕੋਈ ਆਭੂਸ਼ਨ ਨਹੀਂ, ਪਰ ਸੁੰਦਰਤਾ ਦਾ ਇਕ ਮੁਜੱਸਮਾ, ਸੁੰਦਰਤਾ ਦਾ ਇਕ ਪ੍ਰਮਾਣ ਬਣ ਕੇ ਚੰਦਰਮਾ ਸਾਹਮਣੇ ਖੜਾ ਹੈ। ਦੈਵੀ ਗੁਣ ਆਪਣੇ ਆਪ ਵਿਚ ਐਸਾ ਪ੍ਰਕਾਸ਼, ਮੱਧਮ ਪ੍ਰਕਾਸ਼, ਠੰਢਾ ਪ੍ਰਕਾਸ਼ ਰੱਖਦੇ ਹਨ ਕਿ ਉਨ੍ਹਾਂ ਦਾ ਆਪਣਾ ਪ੍ਰਭਾਵ ਹੈ। ਦਿਆਲੂ ਮਨੁੱਖ ਕਿਧਰੇ ਬੈਠਾ ਹੋਵੇ, ਕਿਰਪਾਲੂ ਪ੍ਰੇਮ ਨਾਲ ਭਿੱਜਿਆ ਹੋਇਆ ਹਿਰਦਾ; ਰਸਿਕ ਪੁਰਸ਼ ਕਿਧਰੇ ਬੈਠਾ ਹੋਵੇ, ਉਸ ਦੇ ਚਿਹਰੇ ਦਾ, ਉਸ ਦੇ ਨੇਤਰਾਂ ਦਾ ਜੋ ਪ੍ਰਭਾਵ ਹੈ, ਖ਼ੂਬਸੂਰਤ ਤੋਂ ਖ਼ੂਬਸੂਰਤ ਚਿਹਰੇ ਭੀ ਉਸ ਦੇ ਸਾਹਮਣੇ ਫਿੱਕੇ ਪੈ ਜਾਂਦੇ ਹਨ। ਸੋ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬ਼ਾਣੀ ਨੇ ਸੁਹੱਪਣ ਨੂੰ ਭੀ ਜੋ ਮਹੱਤਤਾ ਦਿੱਤੀ ਹੈ, ਉਹ ਹਨ ਦੈਵੀ ਗੁਣ, ਈਸ਼ਵਰੀ ਗੁਣ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਭੀ ਅੰਤਰੀਵ ਹਿਰਦੇ ਵਿਚ ਝਾਤ ਮਾਰ ਕੇ ਪੰਡਤ ਗੁਲਾਬ ਸਿੰਘ ਜੀ ਮਹਾਰਾਜ ਨੇ ਜੋ ਸਾਹਮਣੇ ਜਵਾਬ ਲਿਖੇ ਹਨ, ਉਹ ਕਹਿੰਦੇ ਹਨ, ਸੁੰਦਰ ਹੈ ਗੁਣਵਾਨ। ਸੁੰਦਰ ਤਾਂ ਗੁਣਵਾਨ ਹੈ। ਸੂਰਬੀਰ ਉਹ ਹੈ ਜਿਸ ਨੇ ਆਪਣਾ ਮਨ ਜਿੱਤ ਲਿਐ ਤੇ ਭਗਤੀ ਦਾ ਫਲ, ਸਾਧਨਾ ਦਾ ਫਲ, ਆਖ਼ਰ ਮਨੁੱਖ ਜਪ ਕਰਦੈ, ਤਪ ਕਰਦੈ, ਪੁੰਨ ਕਰਦੈ, ਦਾਨ ਕਰਦੈ, ਤਰ੍ਹਾਂ ਤਰ੍ਹਾਂ ਦੇ ਧਾਰਮਿਕ ਕਰਮ ਕਰਦੈ, ਹਰ ਮਜ਼੍ਹਬ ਵਿਚ ਆਪਣੇ ਆਪਣੇ ਧਰਮ ਦੇ ਕਰਮਾਂ ਦੀ ਪ੍ਰਥਾ ਹੈ। ਇਸ ਦਾ ਫਲ, "ਜਬ ਮਨੁ ਕੀ ਥਿਰਤਾ ਭਈ ਸਾਰ ਜੋਗ ਇਹੋ ਜਾਨਿ" ਧਾਰਮਿਕ ਦੁਨੀਆਂ ਵਿਚ ਦੋ ਬੋਲ ਜਿਹੜੇ ਆਖੇ ਜਾਂਦੇ ਹਨ ਕਿ ਮਨ ਨੂੰ ਇਕਾਗਰ ਕਰ ਕੇ ਨਾਮ ਜਪੋ, ਇਹ ਗ਼ਲਤ ਆਖਿਆ ਜਾਂਦਾ ਹੈ। ਇੰਜ ਕਹਿਣਾ ਚਾਹੀਦੈ ਕਿ ਨਾਮ ਜਪੋ ਤਾਂ ਕਿ ਮਨ ਇਕਾਗਰ ਹੋਵੇ। ਇਹ ਜੋ ਆਖਿਆ ਜਾਂਦੈ ਕਿ ਮਨ ਨੂੰ ਸ਼ੁੱਧ ਕਰ ਕੇ ਗੁਰਦੁਆਰੇ ਜਾਉ, ਮੰਦਰ ਜਾਉ, ਗ਼ਲਤ ਆਖਿਆ ਜਾਂਦਾ ਹੈ। ਇੰਜ ਆਖਣਾ ਚਾਹੀਦੈ ਕਿ ਗੁਰਦੁਆਰੇ ਜਾਉ ਤਾਂ ਕਿ ਮਨ ਸ਼ੁੱਧ ਹੋਵੇ। ਮੰਦਰ ਜਾਉ ਤਾਂ ਕਿ ਮਨ ਸ਼ੁੱਧ ਹੋਵੇ। ਇਹ ਨਹੀਂ ਕਿ ਮਨ ਨੂੰ ਸ਼ੁੱਧ ਕਰ ਕੇ ਗੁਰਦੁਆਰੇ ਜਾਉ; ਸ਼ੁੱਧ ਮਨ ਤਾਂ ਜਿਥੇ ਵੀ ਬੈਠਾ ਹੈ, ਗੁਰਦੁਆਰੇ ਹੀ ਬੈਠਾ ਹੈ। ਸ਼ੁੱਧ ਮਨ ਤਾਂ ਜਿਥੇ ਵੀ ਬੈਠਾ ਹੈ, ਉਹ ਤਾਂ ਮੰਦਰ ਦੇ ਵਿਚ ਹੀ ਬੈਠਾ ਹੈ। ਫਿਰ ਕਹਿੰਦੇ ਹਨ ਕਿ ਮਨ ਨੂੰ ਇਕਾਗਰ ਕਰ ਕੇ ਬਾਣੀ ਪੜ੍ਹੋ ਤਾਂ ਫਿਰ ਬਾਣੀ ਦਾ ਫਲ ਕੀ ਹੋਇਆ? ਬਾਣੀ ਪੜ੍ਹਨ ਦਾ ਫਲ ਹੈ—ਮਨ ਦੀ ਇਕਾਗਰਤਾ। "ਜਬ ਮਨੁ ਦੀ ਥਿਰਤਾ ਭਈ ਸਾਰੁ ਜੋਗ ਇਹੋ ਜਾਨਿ" ਇਹੀ

ਜੋਗ ਦਾ, ਇਹੀ ਭਗਤੀ ਦਾ, ਇਹੀ ਧਾਰਮਿਕ ਕਰਮਾਂ ਦਾ ਫ਼ਲ ਸਮਝੋ। ਮਨ ਟਿਕ ਗਿਐ ਤੇ ਜਦ ਮਨ ਟਿਕ ਜਾਂਦਾ ਹੈ, ਮਨ ਠਹਿਰ ਜਾਂਦਾ ਹੈ ਤਾਂ ਉਹ ਜਿਹੜਾ ਬਿਸਰਾਮ ਹੈ, ਉਸ ਬਿਸਰਾਮ ਤੋਂ ਜਿਹੜੀ ਤਾਜ਼ਗੀ ਜਨਮ ਲੈਂਦੀ ਹੈ, ਸੁਫ਼ਰਤੀ ਜਨਮ ਲੈਂਦੀ ਹੈ, ਉਹ ਅਕੱਥ ਹੈ। ਸਰੀਰਕ ਤੌਰ 'ਤੇ, ਜ਼ਿਹਨੀ ਤੌਰ 'ਤੇ ਦਿਨ ਭਰ ਦਾ ਥੱਕਿਆ ਹੋਇਆ ਮਨੁੱਖ ਜਦ ਰਾਤ ਨੂੰ ਨੀਂਦ ਦੀ ਆਗ਼ੋਸ਼ ਵਿਚ ਜਾਂਦਾ ਹੈ ਅਤੇ ਜਦ ਫਿਰ ਸਵੇਰੇ ਉਠਦਾ ਹੈ ਤਾਂ ਆਪਣੇ ਆਪ ਨੂੰ ਬੜਾ ਤਾਜ਼ਾ ਮਹਿਸੂਸ ਕਰਦਾ ਹੈ, ਜਿਵੇਂ ਨਵਾਂ ਜੀਵਨ ਮਿਲਿਆ ਹੋਵੇ, ਨਵੇਂ ਬੱਚੇ ਦਾ ਜਨਮ ਹੋਇਆ ਹੋਵੇ। ਬਿਲਕੁਲ ਤਾਜ਼ਾ, ਸੁਫ਼ਰਤ ਸਰੀਰ। ਸੋ ਸਾਰੇ ਅੰਗਾਂ ਵਿਚ ਤਾਜ਼ਗੀ ਆ ਜਾਂਦੀ ਹੈ। ਜਨਮਾਂ ਜਨਮਾਂਤਰਾਂ ਤੋਂ ਮਨ ਭਟਕ ਰਿਹਾ ਹੈ। ਕਦੀ ਇਸ ਨੂੰ ਬਿਸਰਾਮ ਨਸੀਬ ਹੀ ਨਹੀਂ ਹੋਇਆ। ਤਨ ਜਦ ਰਾਤ ਨੂੰ ਸੌਂ ਜਾਂਦਾ ਹੈ ਤਾਂ ਭੀ ਮਨ ਕਲਪਨਾ ਦੀ ਦੁਨੀਆਂ ਰਚ ਕੇ, ਸੁਪਨਿਆਂ ਦੀ ਦੁਨੀਆਂ ਰਚ ਕੇ ਭ੍ਰਮਣ ਕਰਦਾ ਰਹਿੰਦੈ, ਭਟਕਦਾ ਰਹਿੰਦੈ। ਜਦ ਕਦੀ ਨਾਮ ਜਪਦਿਆਂ ਜਪਦਿਆਂ, ਸਾਧਨਾ ਕਰਦਿਆਂ ਕਰਦਿਆਂ ਮਨ ਟਿਕਦੈ ਤਾਂ ਉਸ ਬਿਸਰਾਮ ਤੋਂ ਜਿਹੜੀ ਤਾਜ਼ਗੀ, ਸੁਫ਼ਰਤੀ ਨਸੀਬ ਹੁੰਦੀ ਹੈ, ਉਸੇ ਨੂੰ ਆਨੰਦ ਆਖਿਐ, ਖੇੜਾ ਆਖਿਐ, ਸਰੂਰ ਆਖਿਐ, ਮਸਤੀ ਆਖਿਐ, ਜੋ ਬਿਆਨ ਤੋਂ ਪਰ੍ਹੇ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਕਹਿੰਦੇ ਹਨ :

**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥**

*(ਬਸੰਤੁ ਮ: ੯, ਪੰਨਾ 1186)*

ਭਟਕਦਾ ਹੋਇਆ ਮਨ ਹੁਣ ਬਿਸਰਾਮ ਕਰ ਕੇ ਬੈਠ ਗਿਆ ਹੈ। ਹੁਣ ਸਮਾਧੀਲੀਨ ਹੋ ਗਿਆ ਹੈ। ਅਗਲਾ ਪ੍ਰਸ਼ਨ ਹੈ :

**ਕੋ ਦਾਤਾ ਗਿਆਨੀ ਕਵਨ ਕਹਾਂ ਬਿਚਾਰ ਅਬਿਚਾਰ।**

ਕੌਣ ਹੈ ਦਾਤਾ ? ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਭੀ ਭਾਰੀ ਖ਼ੁਲਾਸਾ ਹੈ ਅਤੇ ਇਸ ਸਵਾਲ ਦੇ ਮੁਕਾਬਲੇ 'ਤੇ ਪੰਡਤ ਗਨੇਸ਼ਾ ਜੀ ਨੇ ਜੋ ਜਵਾਬ ਲਿਖਿਆ ਹੈ, ਉਹ ਇਹ ਹੈ :

*ਦਾਤਾ ਇਕ ਕਰਤਾਰ ਹੈ ਗਿਆਨੀ ਨਾਨਕ ਦੇਉ।*
*ਜੋ ਗਿਆਨੀ ਪਸੂ ਨਰਨ ਕੋ ਤੁਰਤ ਬਨਾਵੇ ਦੇਉ।*

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**

*(ਗਉੜੀ ਬਾਵਨ ਅਖਰੀ ਮ: ੫, ਪੰਨਾ 257)*

ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਫ਼ੈਸਲਾ, ਦਾਤਾ ਇਕ ਕਰਤਾਰ ਹੈ :

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥**

*(ਜਪੁ ਜੀ, ਪੰਨਾ 2)*

ਜੋ ਸਾਰੇ ਜੀਆਂ ਦਾ ਦਾਤਾ ਹੈ, ਹਰ ਇਕ ਨੂੰ, ਕੀੜੇ-ਮਕੌੜੇ ਨੂੰ, ਬਨਸਪਤੀ ਨੂੰ, ਦ੍ਰਿਸ਼ ਨੂੰ, ਅਦ੍ਰਿਸ਼ ਨੂੰ, ਜਲ ਜੰਤੂ, ਥਲ ਜੰਤੂ, ਨਵ ਜੰਤੂ ਹਰ ਇਕ ਨੂੰ ਰਿਜ਼ਕ ਦੇਣ ਵਾਲਾ ਹੈ, ਹਰ ਇਕ ਦੀ ਝੋਲੀ ਵਿਚ ਅਗੰਮੀ ਦਾਤਾਂ ਪਾਉਣ ਵਾਲਾ ਹੈ ਅਤੇ ਆਪਣੇ ਢੰਗ ਨਾਲ ਹਰ ਇਕ ਦੀ ਪੂਰਤੀ ਕਰਨ ਵਾਲਾ ਹੈ। ਸੋ ਸਤਿਗੁਰੂ ਜੋ ਕਹਿੰਦੇ ਹਨ, ਵਾਸਤਵਿਕ ਹੈ। ਉਸ ਦਾ ਖ਼ੁਲਾਸਾ ਹੈ ਕਿ ਦਾਤਾ, ਦਾਨੀ ਕੇਵਲ ਪ੍ਰਭੂ ਹੈ। ਉਸ ਨੇ ਹਵਾ ਸਾਨੂੰ ਦਾਨ ਵਿਚ ਦਿੱਤੀ, ਉਸ ਨੇ ਸੂਰਜ ਦੀ ਰੌਸ਼ਨੀ ਸਾਨੂੰ ਦਾਨ ਵਿਚ ਦਿੱਤੀ, ਜੀਵਨ ਸਾਨੂੰ ਦਾਨ ਵਿਚ ਦਿੱਤਾ, ਮਾਂ-ਬਾਪ ਸਾਨੂੰ ਦਾਨ ਵਿਚ ਦਿੱਤੇ। ਕਿਸੇ ਹੱਦ ਤਕ ਦੇਖੀਏ ਤਾਂ ਸਤਿਸੰਗ, ਗੁਰਬਾਣੀ ਅਤੇ ਮਹਾਨ ਬਿਭੂਤੀਆਂ ਸੰਤ, ਗੁਰੂ ਅਕਾਲ ਪੁਰਖ ਨੇ ਸਾਨੂੰ ਦਾਨ ਵਿਚ ਦਿੱਤੇ ਹੋਏ ਹਨ। ਅਸੀਂ ਇਨ੍ਹਾਂ ਤੋਂ ਸੁਖ ਲੈਂਦੇ ਹਾਂ, ਆਨੰਦ ਲੈਂਦੇ ਹਾਂ। ਕਿਸੇ ਤੋਂ ਬੌਧਿਕ ਸੁਖ ਲੈਂਦੇ ਹਾਂ, ਕਿਸੇ ਤੋਂ ਅਧਿਆਤਮਕ ਸੁਖ ਲੈਂਦੇ ਹਾਂ। ਕਿਸੇ ਤੋਂ ਖੇੜਾ ਲੈਂਦੇ ਹਾਂ, ਕਿਸੇ ਤੋਂ ਖ਼ੁਸ਼ੀਆਂ ਲੈਂਦੇ ਹਾਂ। ਦਾਤਾ ਕੇਵਲ ਪ੍ਰਭੂ ਹੈ ਅਤੇ ਉਹ ਅਨੰਤ ਦਾਤਾਂ ਵੰਡ ਰਿਹੈ, ਪਰ ਐਸਾ ਦਾਤਾ ਹੈ ਕਿ ਦੇਣ ਦੇ ਬਦਲੇ ਉਹਦੀ ਮੰਗ ਕੁਝ ਭੀ ਨਹੀਂ। ਅਕਸਰ ਐਸਾ ਹੁੰਦਾ ਹੈ ਕਿ ਜਗਤ ਤਿਲ ਜਿਤਨਾ ਦਿੰਦੈ ਤੇ ਪਹਾੜ ਜਿਤਨਾ ਮੰਗਦੈ, ਪਰ ਉਹ ਪਹਾੜ ਜਿਤਨਾ ਦੇ ਕੇ ਤਿਲ ਜਿਤਨਾ ਭੀ ਨਹੀਂ ਮੰਗਦਾ:

ਵਡਾ ਦਾਤਾ ਤਿਲੁ ਨ ਤਮਾਇ ॥ *(ਜਪੁ ਜੀ, ਪੰਨਾ 5)*

ਦਾਤਾ ਇਕ ਕਰਤਾਰ ਹੈ "ਗਿਆਨੀ ਨਾਨਕ ਦੇਉ"। ਕਿਸ ਨੂੰ ਗਿਆਨੀ ਆਖੋਗੇ ? ਅਕਸ਼ਰਾਂ ਦਾ ਬੋਧ ਰੱਖਣ ਵਾਲੇ ਇਸ ਤਰ੍ਹਾਂ ਦੇ ਗਿਆਨੀਆਂ ਨਾਲ ਤਾਂ ਸਾਰਾ ਸੰਸਾਰ ਭਰਿਆ ਪਿਆ ਹੈ। ਵੈਸੇ ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਭੀ ਬੜੀ ਸੋਹਣੀ ਗੱਲ ਖੋਲ੍ਹੀ ਹੈ। ਆਪ ਕਹਿੰਦੇ ਹਨ:

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥

*(ਸਲੋਕ ਮਹਲਾ ੯, ਪੰਨਾ 1427)*

ਕਿਸ ਨੂੰ ਗਿਆਨੀ ਆਖੋਗੇ ? ਕੌਣ ਗਿਆਨੀ ਹੈ ? ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਜੋ ਨਾ ਭੈ-ਭੀਤ ਹੁੰਦੈ, ਨਾ ਭੈ-ਭੀਤ ਕਰਦੈ। ਕਿਸੇ ਨੂੰ ਡਰਾਉਣਾ ਦੁਸ਼ਟਪੁਣਾ ਹੈ, ਕਿਸੇ ਕੋਲੋਂ ਡਰਨਾ ਕਾਇਰਤਾ ਹੈ। ਕਾਇਰ ਮਨੁੱਖ ਗਿਆਨੀ ਨਹੀਂ ਹੁੰਦਾ, ਦੁਸ਼ਟ ਮਨੁੱਖ ਭੀ ਗਿਆਨੀ ਨਹੀਂ ਹੁੰਦਾ। ਇਹ ਗੱਲ ਵੱਖਰੀ ਹੈ ਕਿ ਹੋ ਸਕਦੈ ਉਸ ਕੋਲ ਅੱਖਰਾਂ ਦਾ ਬਹੁਤ ਵੱਡਾ ਬੋਧ ਹੋਵੇ। ਹੋ ਸਕਦੈ ਉਸ ਨੇ ਬੜੇ ਗ੍ਰੰਥ ਪੜ੍ਹੇ ਹੋਵਣ, ਹੋ ਸਕਦਾ ਹੈ ਉਹ ਵਿਆਕਰਣ ਦਾ ਬੜਾ ਮਹਾਨ ਪੰਡਤ ਹੋਵੇ। ਦਰਅਸਲ ਪੰਡਤ ਹੋ ਜਾਣਾ

ਹੋਰ ਗੱਲ ਹੈ ਅਤੇ ਹਕੀਕਤ ਵਿਚ ਅਨੁਭਵੀ ਗਿਆਨੀ ਹੋ ਜਾਣਾ ਹੋਰ ਗੱਲ ਹੈ। ਅਨੁਭਵ ਗਿਆਨ ਅੰਦਰੋਂ ਪੈਦਾ ਹੁੰਦਾ ਹੈ, ਪੰਡਤਾਈ ਬਾਹਰੋਂ ਸਿੱਖਣੀ ਪੈਂਦੀ ਹੈ। ਇਹੀ ਫ਼ਰਕ ਹੈ, ਵਾਸਤਵਿਕ ਗਿਆਨੀ ਵਿਚ, ਵਿਦਵਾਨ ਵਿਚ ਤੇ ਸਿਰਫ਼ ਅਕਸ਼ਰਾਂ ਦਾ ਬੋਧ ਰੱਖਣ ਵਾਲੇ ਵਿਚ। ਜਿਹੜਾ ਅਨੁਭਵਸ਼ੀਲ ਪੁਰਸ਼ ਹੈ, ਉਹ ਤਾਂ ਕਹਿੰਦੈ ਕਿ ਜੋ ਸੱਚ ਹੈ, ਮੈਂ ਉਸ ਨੂੰ ਕਹਿਣ ਦੀ ਕੋਸ਼ਿਸ਼ ਕਰ ਰਿਹਾਂ, ਜਤਨ ਕਰ ਰਿਹਾਂ। ਲਾਜ਼ਮੀ ਨਹੀਂ ਕਿ ਮੈਨੂੰ ਇਸ ਯਤਨ ਵਿਚ ਸਫਲਤਾ ਮਿਲੇਗੀ। ਲਾਜ਼ਮੀ ਨਹੀਂ ਕਿ ਮੈਂ ਉਸ ਨੂੰ ਕਹਿ ਸਕਾਂਗਾ। ਪਰ ਜਿਹੜਾ ਚਲਾਕ ਹੈ, ਜਿਹਦੇ ਕੋਲ ਸਿਰਫ਼ ਅਕਸ਼ਰੀ ਗਿਆਨ ਹੈ, ਉਹ ਤਾਂ ਦਾਅਵੇ ਨਾਲ ਕਹਿੰਦੈ ਕਿ ਜੋ ਮੈਂ ਕਹਿ ਦਿੱਤੈ, ਇਹੀ ਸੱਚ ਹੈ, ਇਸ ਤੋਂ ਬਿਨਾਂ ਹੋਰ ਕੋਈ ਭੀ ਸੱਚ ਨਹੀਂ। ਬੜਾ ਫ਼ਰਕ ਹੈ। ਅਨੁਭਵ ਪ੍ਰਾਪਤ ਕੀਤਾ ਮਨੁੱਖ ਐਸਾ ਨਹੀਂ ਆਖੇਗਾ। ਉਹ ਤਾਂ ਕਹਿ ਦੇਵੇਗਾ ਕਿ ਜੋ ਸੱਚ ਹੈ, ਉਸ ਨੂੰ ਮੈਂ ਕਹਿਣ ਦੀ ਕੋਸ਼ਿਸ਼ ਕਰ ਰਿਹਾਂ, ਜਤਨ ਕਰ ਰਿਹਾਂ ਅਤੇ ਲਾਜ਼ਮੀ ਨਹੀਂ ਕਿ ਮੈਂ ਕਹਿ ਸਕਾਂ। ਸੋ ਗਿਆਨੀ ਪੰਡਤ ਗਨੇਸ਼ਾ ਜੀ ਕਹਿੰਦੇ ਹਨ, ਮੇਰੀ ਆਤਮਾ ਵਿੱਚੋਂ ਜੋ ਅੱਖਰ ਨਿਕਲੇ ਹਨ, ਇਸ ਸਵਾਲ ਦੇ ਜੋ ਜਵਾਬ ਨਿਕਲੇ ਹਨ, ਉਹ ਇਹ ਹਨ, "ਗਿਆਨੀ ਨਾਨਕ ਦੇਵ" ਗੁਰੂ ਨਾਨਕ ਮਹਾ ਗਿਆਨੀ ਹੈ ਅਤੇ ਗਿਆਨੀ ਦੀ ਪਹਿਚਾਣ ਕੀ ਹੈ ? "ਜੋ ਅਗਿਆਨੀ ਪਸ਼ੂ ਨਰਨ ਕੋ ਤੁਰਤ ਬਣਾਵੇ ਦੇਵ" ਜਿਸ ਦੀ ਸੰਗਤ ਵਿਚ ਕੋਈ ਪਸ਼ੂ ਭੀ ਆ ਜਾਏ ਤੇ ਦੇਵਤਾ ਬਣ ਜਾਏ। ਕੌਡਾ ਰਾਖਸ਼ ਆਇਆ, ਦੇਵਤਾ ਬਣ ਗਿਆ। ਸੱਜਣ ਠੱਗ ਸੰਗਤ ਵਿਚ ਆਇਆ, ਸੰਪਰਕ ਜੁੜਿਆ, ਠੱਗੀ ਸਾਰੀ ਨਿਕਲ ਗਈ, ਸੱਜਣ ਬਣ ਗਿਆ। ਕੋਈ ਦੁਸ਼ਟ, ਕੋਈ ਜ਼ਾਲਮ, ਕੋਈ ਜਾਬਰ ਸਾਹਮਣੇ ਆਵੇ ਤੇ ਜਾਬਰਾਨਾ ਤਬੀਅਤ ਨਿਕਲ ਜਾਏ। ਬਾਬਰ ਦੀ ਜਾਬਰਾਨਾ ਤਬੀਅਤ, ਗੁਰੂ ਨਾਨਕ ਨੂੰ ਵੇਖ ਕੇ ਮੱਧਮ ਪੈ ਗਈ, ਨਿਕਲ ਗਈ। ਮਲਕ ਭਾਗੋ ਦਾ ਪਾਖੰਡ, ਧੋਖਾ, ਛਲ ਤੇ ਕਪਟ ਗੁਰੂ ਨਾਨਕ ਦੇ ਦਰਸ਼ਨਾਂ ਨਾਲ ਖ਼ਤਮ ਹੋਇਆ। ਕੌਡੇ ਰਾਖਸ਼ਸ ਦਾ ਦੁਸ਼ਟਪੁਣਾ, ਜ਼ਾਲਮਾਨਾ ਤਬੀਅਤ ਗੁਰੂ ਨਾਨਕ ਦੇ ਦਰਸ਼ਨਾਂ ਨਾਲ ਖ਼ਤਮ ਹੋਈ ਅਤੇ ਸੱਜਣ ਠੱਗ ਦੀ ਠੱਗੀ ਉਸ ਦੇ ਅੰਦਰੋਂ ਨਿਕਲ ਗਈ। ਗਿਆਨੀ ਤਾਂ ਉਹ ਹੈ ਜਿਸ ਦੀ ਸੰਗਤ ਵਿਚ ਸਾਰੇ ਹੀ ਔਗੁਣ ਨਿਕਲ ਜਾਣ ਤੇ ਅੰਦਰ ਗੁਣ ਪ੍ਰਵੇਸ਼ ਕਰ ਜਾਣ। ਪਸ਼ੂ ਨਿਕਲ ਜਾਣ, ਦੇਵਤਾ ਅੰਦਰ ਪ੍ਰਵੇਸ਼ ਕਰ ਜਾਏ। ਔਗੁਣ ਇਕ ਪਾਸੇ ਹੋ ਜਾਣ ਤੇ ਉਹ ਗੁਣਾਂ ਦੀ ਖਾਨ ਬਣ ਜਾਏ, ਗਿਆਨੀ ਤਾਂ ਉਹ ਹੈ। ਅਕਸ਼ਰੀ ਗਿਆਨੀ ਇਸ ਤਰ੍ਹਾਂ ਦਾ ਪਰਿਵਰਤਨ, ਇਸ ਤਰ੍ਹਾਂ ਦੀ ਕ੍ਰਾਂਤੀ ਜਗਤ ਵਿਚ ਨਹੀਂ ਲਿਆ ਸਕਦੇ, ਜਿਨ੍ਹਾਂ ਕੋਲ ਅਨੁਭਵੀ ਗਿਆਨ ਹੀ ਨਹੀਂ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਨੌਂ ਖੰਡ ਪ੍ਰਿਥਵੀ ਦਾ ਭ੍ਰਮਣ ਕੀਤਾ ਅਤੇ ਜਿਧਰ ਜਿਧਰ ਭੀ ਆਪ ਨੇ ਚਰਨ ਪਾਏ, ਕਿਸੇ ਦਾ ਅੰਦਰੋਂ ਪਾਖੰਡ ਕੱਢਿਆ, ਕਿਸੇ ਦਾ ਭਰਮ

ਕੱਢਿਆ, ਕਿਸੇ ਦਾ ਅਗਿਆਨ ਕੱਢਿਆ, ਕਿਸੇ ਦੀ ਜ਼ਾਲਮਾਨਾ ਤਬੀਅਤ ਕੱਢੀ। ਕਿਸੇ ਦਾ ਅੰਦਰੋਂ ਕ੍ਰੋਧ ਕੱਢਿਆ, ਕਿਸੇ ਦੀ ਰਾਖ਼ਸ਼ਸ ਬਿਰਤੀ ਨੂੰ ਅੰਦਰੋਂ ਕੱਢਿਆ। ਇਸੇ ਤਰੀਕੇ ਨਾਲ ਵਲੀ ਕੰਧਾਰੀ ਦਾ ਅੰਦਰੋਂ ਅਹੰਕਾਰ ਕੱਢਿਆ। ਇਕ ਪੰਜਾ ਲਗਾ ਕੇ ਪੱਥਰ ਵਿੱਚੋਂ ਪਾਣੀ ਕੀ ਕੱਢਿਆ, ਮਾਨੋ ਪੱਥਰ ਦਿਲ ਵਿੱਚੋਂ ਸਾਰਾ ਅਹੰਕਾਰ ਹੀ ਕੱਢ ਦਿੱਤਾ, ਕੋਮਲ ਕਰ ਦਿੱਤਾ ਉਸ ਨੂੰ। ਪੱਥਰ ਵਿਚ ਪੰਜੇ ਦੇ ਲੱਗ ਜਾਣ ਨਾਲ ਅਹੰਕਾਰ ਨੂੰ ਕੋਮਲ ਕਰ ਦਿੱਤਾ, ਮਧੁਰ ਕਰ ਦਿੱਤਾ। ਸਾਰਾ ਅਹੰਕਾਰ ਪਾਣੀ ਹੋ ਕੇ ਬਹਿ ਨਿਕਲਿਆ, ਨਿਰਮਲ ਹੋ ਗਿਆ, ਵਲੀ ਕੰਧਾਰੀ ਪਾਵਨ ਹੋ ਗਿਆ, ਚਰਨਾਂ 'ਤੇ ਆ ਡਿੱਗਿਆ, ਝੁਕ ਗਿਆ। "ਜੋ ਅਗਿਆਨੀ ਪਸੂ ਨਰਨ ਕੋ ਤੁਰਤ ਬਣਾਵੇ ਦੇਵ"। ਅਗਲਾ ਪ੍ਰਸ਼ਨ, "ਕਹਾਂ ਬਿਚਾਰ ਅਬਿਚਾਰ" ਬਿਚਾਰ ਕਿਸ ਨੂੰ ਕਹਿੰਦੇ ਹਨ ਅਤੇ ਅਬਿਚਾਰ ਕੀ ਹੈ ? ਇਹ ਆਪਣੇ ਆਪ ਵਿਚ ਬੜਾ ਪੇਚੀਦਾ ਪ੍ਰਸ਼ਨ ਹੈ, ਬਾਰੀਕ ਪ੍ਰਸ਼ਨ ਹੈ। 'ਬਿਚਾਰ' ਕਿਸ ਨੂੰ ਆਖੀਏ ? ਤੇ 'ਅਬਿਚਾਰ' ਕੀ ਹੈ ? ਇਸ ਨੂੰ ਖੋਲ੍ਹਿਐ ਇੰਜ :

**ਗੁਰਮਤਿ ਅਨਮਤਿ ਸਤਿ ਕੋ ਖੋਜਨ ਹੈ ਬੀਚਾਰੁ।**

ਜਗਤ ਦੀ ਸਾਰੀ ਅਨਮਤਿ ਤੇ ਗੁਰਮਤਿ ਨੂੰ ਸਾਹਮਣੇ ਰੱਖ ਦੇਈਏ, ਉਹਦੇ ਵਿਚ ਜਿਹੜੀ ਸੱਚਾਈ ਨੂੰ ਲੱਭਣੈ, ਬਸ ਇਹੀ ਬੀਚਾਰ ਹੈ। ਜਿਥੇ ਜਿਥੇ ਸੱਚਾਈ ਹੈ, ਬਸ ਇਸ ਨੂੰ ਕਹਿੰਦੇ ਹਨ ਬੀਚਾਰ। ਅਨਮਤ, ਸਿਗਰਟ ਤੰਬਾਕੂ ਪੀਣ ਦੀ ਮੁਖ਼ਾਲਫ਼ਤ ਨਹੀਂ ਕਰਦੀ। ਇਹ ਗੱਲ ਵੱਖਰੀ ਹੈ ਕਿ ਡਾਕਟਰ ਬੋਲ ਪਏ ਹਨ ਅਤੇ ਜਗਤ ਦੇ ਕੁਝ ਸਿਆਣੇ ਪੁਰਸ਼ ਵੀ ਬੋਲ ਪਏ ਹਨ ਕਿ ਇਹ ਫੇਫੜਿਆਂ ਲਈ, ਗਲੇ ਲਈ ਹਾਨੀਕਾਰਕ ਹੈ। ਦੇਖੋ ਪਾਣੀ ਤਾਂ ਕੋਈ ਪੀ ਸਕਦੈ, ਸ਼ਰਬਤ ਕੋਈ ਪੀ ਸਕਦੈ, ਪਰ ਧੂੰਏਂ ਦਾ ਪੀਣਾ, ਧੂਮਰ ਪਾਨ, ਪਸ਼ੂ ਭੀ ਨਹੀਂ ਪੀਂਦੇ ਧੂੰਆਂ, ਕੀੜੇ ਮਕੌੜੇ ਭੀ ਨਹੀਂ ਪੀਂਦੇ, ਪੰਛੀਆਂ ਨੂੰ ਕਹਿ ਦੇਵੋ ਕਿ ਧੂੰਆਂ ਪੀਵੋ, ਉਨ੍ਹਾਂ ਨੇ ਭੀ ਕਹਿ ਦੇਣਾ ਹੈ ਕਿ ਧੂੰਆਂ ਕੋਈ ਪੀਣ ਵਾਲੀ ਚੀਜ਼ ਹੈ। ਪਰ ਕੇਵਲ ਮਨੁੱਖ ਹੀ ਪੀਂਦਾ ਹੈ ਅਤੇ ਕਿਹੜਾ ਮਨੁੱਖ ਪੀਂਦੈ ? ਜੋ ਬੀਚਾਰ ਨੂੰ ਛਿੱਕੇ 'ਤੇ ਟੰਗ ਦੇਵੇ। ਆਪਣੇ ਮੂੰਹ ਵਿਚ ਪਾਣੀ ਪਾ ਕੇ ਫਿਰ ਕੱਢਣਾ ਤੇ ਕਿਸੇ ਦੇ ਮੂੰਹ ਵਿਚ ਪਾਉਣਾ, ਜੇਕਰ ਇਹ ਗ਼ੈਰ-ਮੁਹੱਜ਼ਬ ਹੈ ਤਾਂ ਆਪਣੇ ਮੂੰਹ ਵਿਚ ਧੂੰਆਂ ਪਾ ਕੇ ਕਿਸੇ ਦੇ ਮੂੰਹ ਵਿਚ ਪਾਉਣਾ, ਇਹ ਭੀ ਗ਼ੈਰ-ਮੁਹੱਜ਼ਬ ਹੈ। ਜਿਵੇਂ ਜਿਵੇਂ ਸੰਸਾਰ ਵਿਚ ਤਹਿਜ਼ੀਬ ਤਮੱਦਨ ਉਜਾਗਰ ਹੋ ਰਿਹੈ ਧੂਮਰਪਾਨ ਦੇ ਖ਼ਿਲਾਫ਼, ਮੁਖ਼ਾਲਫ਼ਤ ਦੀ ਆਵਾਜ਼ ਬੁਲੰਦ ਹੋ ਰਹੀ ਹੈ, ਉਠ ਰਹੀ ਹੈ ਅਤੇ ਗੁਰਮਤਿ ਨੇ ਤਾਂ ਪਹਿਲਾਂ ਆਦਿ ਕਾਲ ਵਿਚ ਹੀ ਕਹਿ ਦਿੱਤਾ ਸੀ ਕਿ ਧੂੰਆਂ ਪੀਣਾ ਅਬੀਚਾਰੁ ਹੈ, "ਗੁਰਮਤਿ ਅਨਮਤਿ ਸਤ ਕੋ ਖੋਜਨ ਹੈ ਬੀਚਾਰੁ।" ਗੁਰਮਤਿ ਸ਼ਰਾਬ ਪੀਣ ਦੀ ਭੀ ਆਗਿਆ ਨਹੀਂ ਦਿੰਦੀ। ਜੋ ਨਸ਼ਾ ਮਨੁੱਖ ਨੂੰ

ਬੇਹੋਸ਼ ਕਰੇ, ਬਸ ਬੇਹੋਸ਼ੀ ਹੀ ਪਾਪ ਹੈ। ਜਿਤਨੇ ਅਨਰਥ ਹੁੰਦੇ ਹਨ, ਬੇਹੋਸ਼ੀ ਵਿਚ ਹੀ ਹੁੰਦੇ ਹਨ। ਕਈ ਦਫ਼ਾ ਤਾਂ ਜਦ ਕਾਤਲ ਕਤਲ ਕਰਨ ਨੂੰ ਜਾਂਦੇ ਹਨ ਤਾਂ ਨਸ਼ਾ ਕਰ ਲੈਂਦੇ ਹਨ। ਡਾਕੂ ਡਾਕਾ ਮਾਰਨ ਲਈ ਜਾਂਦੇ ਹਨ ਤਾਂ ਨਸ਼ਾ ਕਰ ਲੈਂਦੇ ਹਨ, ਕਿਉਂ ? ਹੋਸ਼ ਨਾ ਪੈਦਾ ਹੋਵੇ। ਹੋਸ਼ ਪੈਦਾ ਹੋਇਆ ਤਾਂ ਮਨੁੱਖਤਾ ਪੈਦਾ ਹੋਵੇਗੀ ਤੇ ਮਨੁੱਖ ਡਾਕਾ ਨਹੀਂ ਮਾਰ ਸਕਦਾ। ਮਨੁੱਖ ਉਦੋਂ ਹੀ ਡਾਕਾ ਮਾਰ ਸਕਦੈ ਜਦੋਂ ਉਹ ਪਸ਼ੂ ਬਣੇ। ਮਨੁੱਖ ਕਤਲ ਨਹੀਂ ਕਰ ਸਕਦਾ, ਮਨੁੱਖ ਉਦੋਂ ਹੀ ਕਤਲ ਕਰ ਸਕਦੈ ਜਦ ਪਸ਼ੂ ਬਣੇ। ਮਨੁੱਖ ਬਲਾਤਕਾਰ ਨਹੀਂ ਕਰ ਸਕਦਾ, ਇਹ ਉਦੋਂ ਹੀ ਕਰ ਸਕਦੈ ਜਦ ਪਸ਼ੂ ਬਣੇ, ਮਨੁੱਖ ਦੁਰਾਚਾਰ ਨਹੀਂ ਕਰ ਸਕਦਾ, ਇਹ ਉਦੋਂ ਹੀ ਕਰ ਸਕਦੈ ਜਦ ਪਸ਼ੂ ਬਣੇ ਅਤੇ ਪਸ਼ੂ ਬਣਨ ਲਈ ਸੌਖਾ ਤਰੀਕਾ ਹੈ ਨਸ਼ਾ। ਇਸ ਵਾਸਤੇ ਗੁਰਮਤਿ ਇਸ ਦੀ ਭੀ ਵਿਰੋਧਤਾ ਕਰਦੀ ਹੈ। ਉਸ ਨੇ ਸਾਫ਼ ਕਹਿ ਦਿੱਤੈ :

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥**

*(ਵਾਰ ਬਿਹਾਗੜੇ ਕੀ, ਮ: ੩, ਪੰਨਾ 554)*

ਜਿਸ ਦੇ ਪੀਂਦਿਆਂ ਹੀ ਮਨੁੱਖ ਆਪਣੀ ਅਕਲ ਖੋ ਬੈਠੇ, ਮਨੁੱਖਤਾ ਵਿਚ ਪਾੜਾ ਖੜਾ ਹੋ ਜਾਏ, ਮਨੁੱਖ ਮਨੁੱਖਤਾ ਤੋਂ ਥੱਲੇ ਚਲਾ ਜਾਏ ਅਤੇ ਬੇਹੋਸ਼ ਹੋ ਜਾਏ। ਧਰਮ ਦੀ ਸਾਧਨਾ ਇਹ ਹੈ, ਆਪਣਾ ਹੋਸ਼ ਸੰਭਾਲ :

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥**
**ਸਾਵਧਾਨ ਏਕਾਗਰ ਚੀਤ॥** *(ਗਉੜੀ ਸੁਖਮਨੀ ਮ: ੫, ਪੰਨਾ 295)*

ਸਾਵਧਾਨੀ ਵਧਾਉਣੀ ਹੈ, ਸੁਚੇਤਪੁਣਾ ਵਧਾਉਣਾ ਹੈ, ਪਰ ਨਸ਼ਾ ਤਾਂ ਅਚੇਤ ਕਰਦਾ ਹੈ, ਜਿਤਨਾ ਕਿਸੇ ਮਨੁੱਖ ਵਿਚ ਅਚੇਤਪੁਣਾ ਵਧੇਗਾ, ਉਤਨੇ ਹੀ ਉਸ ਤੋਂ ਗੁਨਾਹ ਜਨਮ ਲੈਣਗੇ, ਪਾਪ ਜਨਮ ਲੈਣਗੇ। ਅਚੇਤ ਮਨੁੱਖ, ਇੰਜ ਕਹਿ ਲਵੋ ਕਿ ਪਾਪੀ ਹੈ :

**ਨਰ ਅਚੇਤ ਪਾਪ ਤੇ ਡਰੁ ਰੇ॥** *(ਗਉੜੀ ਮ: ੯, ਪੰਨਾ 220)*

ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਕਹਿੰਦੇ ਹਨ ਕਿ ਐ ਅਚੇਤ ਮਨੁੱਖ! ਡਰ, ਤੈਨੂੰ ਸੂਝ ਨਹੀਂ, ਤੈਨੂੰ ਸਮਝ ਨਹੀਂ, ਸੁੱਤਾ ਪਿਆ ਹੈਂ, ਇਸ ਵਾਸਤੇ ਤੈਥੋਂ ਪਾਪ ਹੋ ਰਹੇ ਹਨ। ਜਗਤ ਨੂੰ ਚੋਟ ਪਹੁੰਚ ਰਹੀ ਹੈ। ਸਮਝ ਨਹੀਂ ਹੈ, ਸੁਚੇਤ ਨਹੀਂ ਹੈ। ਇਕ ਮਨੁੱਖ ਮਨ ਦੇ ਤਲ 'ਤੇ ਅਚੇਤ ਹੋਵੇ ਤੇ ਦੂਸਰਾ ਉਪਰੋਂ ਨਸ਼ਾ ਪੀਵੇ, ਗਾਂਜਾ, ਸੁਲਫਾ, ਚਰਸ, ਅਫ਼ੀਮ, ਸ਼ਰਾਬ ਪੀਵੇ, ਇਹ ਤਾਂ ਇੰਜ ਹੈ ਜਿਵੇਂ ਨਿੰਮ ਦੇ ਉੱਤੇ ਕਰੇਲਾ ਚਾੜ੍ਹਨਾ; ਅਚੇਤਪੁਣੇ ਨੂੰ ਹੋਰ ਵਧਾਉਣਾ, ਪਸ਼ੂ ਦਾ ਮਹਾਂ ਪਸ਼ੂ ਬਣ ਜਾਣਾ। ਸੋ ਸਾਹਿਬ ਕਹਿੰਦੇ ਹਨ, "ਗੁਰਮਤਿ ਅਨਮਤਿ ਸਤਿ ਕੋ ਖੋਜਨ ਹੈ ਬੀਚਾਰੁ"। ਗੁਰਮਤਿ ਨਸ਼ੇ ਦੀ ਆਗਿਆ ਨਹੀਂ ਦਿੰਦੀ। ਔਰ ਨਸ਼ਾ

ਕਰਨ ਵਾਲਿਆਂ ਨੂੰ ਗੁਰਮਤਿ ਸਿੱਖ ਭੀ ਨਹੀਂ ਮੰਨਦੀ, ਭਗਤ ਨਹੀਂ ਮੰਨਦੀ, ਧਾਰਮਿਕ ਨਹੀਂ ਮੰਨਦੀ, ਕਿਉਂਕਿ ਨਸ਼ਾ ਅਚੇਤ ਕਰਦਾ ਹੈ :

**ਗੁਰਮਤਿ ਅਨਮਤਿ ਸਤਿ ਕੌ ਖੋਜਨ ਹੈ ਬੀਚਾਰੁ।**
**ਭੇਡ ਚਾਲ ਕੀ ਅਧਿ ਗਤੁ ਵੇਖ ਲਿਉ ਅਬੀਚਾਰੁ।**

ਜਗਤ ਵਿਚ ਕਿਸੇ ਹੱਦ ਤਕ ਵੇਖਿਆ ਜਾਏ ਤਾਂ ਮਨੁੱਖਾਂ ਵਿਚ ਭੇਡ-ਚਾਲ ਬਹੁਤ ਹੈ। ਭੇਡ-ਚਾਲ ਕੀ ਹੈ ? ਇਕ ਮਨੁੱਖ ਜਿਸ ਪਾਸੇ ਚੱਲਿਐ, ਉਹਦੇ ਪਿੱਛੇ ਚੱਲ ਪੈਣਾ। ਇਹ ਭੇਡ-ਚਾਲ ਧਾਰਮਿਕ ਦੁਨੀਆਂ ਵਿਚ ਮਿਲਦੀ ਹੈ, ਇਹ ਭੇਡ-ਚਾਲ ਸਮਾਜਿਕ ਤੇ ਰਾਜਨੀਤਕ ਦੁਨੀਆਂ ਵਿਚ ਮਿਲਦੀ ਹੈ, ਇਹ ਭੇਡ-ਚਾਲ ਕਈ ਦਫ਼ਾ ਪਰਵਾਰਿਕ ਜ਼ਿੰਦਗੀ ਵਿਚ ਭੀ ਦੇਖਣ ਨੂੰ ਮਿਲਦੀ ਹੈ। ਇਕ ਪਾਸੇ ਜੋ ਚੱਲ ਪਿਐ, ਉਸ ਦੇ ਪਿੱਛੇ ਚੱਲ ਪੈਣਾ, ਸੋਚਣਾ ਨਹੀਂ, ਵੀਚਾਰਨਾ ਨਹੀਂ।

ਪਰਸ਼ੀਅਨ ਕਿਤਾਬ ਵਿਚ ਇਕ ਫ਼ਕੀਰ ਨੇ ਬੜੀ ਸੁੰਦਰ ਗਾਥਾ ਲਿਖੀ ਹੈ, ਬਹੁਤ ਸੁੰਦਰ। ਇਕ ਉਸਤਾਦ ਆਪਣੇ ਵਿਦਿਆਰਥੀਆਂ ਨੂੰ ਪ੍ਰਸ਼ਨ ਕਰਦਾ ਹੈ ਕਿ ਦੱਸੋ ਇਕ ਬਾੜੇ ਵਿਚ ਕੰਡਿਆਂ ਦੀ ਇਕ ਚਾਰਦੀਵਾਰੀ ਹੈ। ਉਸ ਦੇ ਅੰਦਰ ਸੌ ਭੇਡਾਂ ਹਨ। ਇਕ ਭੇਡ ਛਾਲ ਮਾਰ ਕੇ ਲੰਘ ਗਈ, ਟੱਪ ਕੇ ਲੰਘ ਗਈ, ਦੱਸੋ ਬਾਕੀ ਕਿਤਨੀਆਂ ਬਚੀਆਂ ? ਤਾਂ ਬੱਚੇ ਹੈਰਾਨ ਹੋ ਗਏ ਕਿ ਇਹ ਸਵਾਲ ਤਾਂ ਕੋਈ ਪੇਚੀਦਾ ਨਹੀਂ, ਬੜਾ ਸਰਲ ਜਿਹਾ ਹੈ। ਖੜਾ ਹੋ ਗਿਆ ਇਕ ਬੱਚਾ, ਕਹਿਣ ਲੱਗਾ, ਉਸਤਾਦ ਜੀ ! ਇਹ ਤਾਂ ਕੋਈ ਵੱਡੀ ਗੱਲ ਨਹੀਂ ਹੈ। ਇਕ ਭੇਡ ਚਲੀ ਗਈ ਤੇ ਬਾਕੀ ਨੜਿੰਨ੍ਵੇਂ ਰਹਿ ਗਈਆਂ। ਦੂਜੇ ਨੇ ਭੀ ਐਸਾ ਹੀ ਆਖਿਆ, ਤੀਸਰੇ ਨੇ ਭੀ ਐਸਾ ਹੀ ਆਖਿਆ। ਅਖ਼ੀਰ 'ਤੇ ਇਕ ਬੱਚਾ ਬੈਠਾ ਸੀ, ਉਹ ਖੜਾ ਹੋ ਗਿਆ ਤੇ ਕਹਿਣ ਲੱਗਾ, ਉਸਤਾਦ ਜੀ ! ਸਹੀ ਮੈਂ ਦੱਸ ਸਕਦਾ ਹਾਂ। ਮੈਂ ਇਆਲੀ ਦਾ ਲੜਕਾ ਹਾਂ, ਅਸੀਂ ਭੇਡਾਂ ਪਾਲਦੇ ਹਾਂ। ਸਾਡੇ ਘਰ ਭੇਡਾਂ ਹਨ। ਮੈਂ ਆਪ ਨੂੰ ਜਵਾਬ ਦੇਵਾਂ, ਕਿਉਂਕਿ ਭੇਡਾਂ ਦੇ ਸੁਭਾਉ ਦਾ ਮੈਨੂੰ ਪਤਾ ਹੈ। ਜੇ ਇਕ ਭੇਡ ਛਾਲ ਮਾਰ ਕੇ ਲੰਘ ਗਈ, ਤਾਂ ਸਮਝ ਲੈਣਾ ਸਾਰੀਆਂ ਭੇਡਾਂ ਉਸੇ ਪਿੱਛੇ ਗਈਆਂ, ਬਾਕੀ ਕੁਝ ਭੀ ਨਹੀਂ ਬਚਿਆ। ਇਕ ਜਿਧਰ ਗਈ, ਬਾਕੀ ਕੁਝ ਭੀ ਨਹੀਂ ਬਚਿਆ। ਸਾਰੀਆਂ ਉਸੇ ਪਾਸੇ ਚਲੀਆਂ ਗਈਆਂ। ਧਾਰਮਿਕ ਦੁਨੀਆਂ ਵਿਚ ਤਰ੍ਹਾਂ ਤਰ੍ਹਾਂ ਦੀਆਂ ਬੋਸੀਦਾ ਰਸਮਾਂ ਸਭ ਭੇਡ-ਚਾਲ ਹਨ। ਪਰਵਾਰਿਕ ਜ਼ਿੰਦਗੀ ਵਿਚ, ਆਰਥਿਕ ਦੁਨੀਆਂ ਵਿਚ, ਫ਼ੈਨਜ਼ (ਕਿਸੇ ਨੂੰ ਜਨੂਨ ਦੀ ਹੱਦ ਤਕ ਚਾਹੁਣ ਵਾਲੇ) ਦੀ ਦੁਨੀਆਂ ਵਿਚ, ਹੋਰ ਚਾਰੋਂ ਪਾਸੇ ਮਨੁੱਖ ਨੂੰ ਦੇਖੀਏ ਤਾਂ ਇਹ ਕਿਸੇ ਹੱਦ ਤਕ ਕਿਸੇ ਦੇ ਪਿੱਛੇ ਚੱਲ ਰਿਹੈ, ਬਿਨਾਂ ਸੋਚੇ ਸਮਝੇ, ਬਿਨਾਂ ਜਾਣੇ ਅਤੇ ਜਿਸ ਦੇ ਪਿੱਛੇ ਤੂੰ ਚੱਲ

ਰਿਹੈਂ, ਤੇਰੇ ਕਦਮ ਕਿਥੇ ਪਹੁੰਚਣਗੇ ? ਜਿਸ ਦੇ ਪਿੱਛੇ ਤੂੰ ਚਲ ਰਿਹੈਂ, ਆਖ਼ਰ ਮੰਜ਼ਲ ਕੀ ਹੈ ਤੇਰੀ ? ਟਿਕਾਣਾ ਕੀ ਹੈ ਤੇਰਾ ? ਕਿਸ ਥਾਂ 'ਤੇ ਤੂੰ ਪਹੁੰਚੇਂਗਾ ? ਪਰ ਕੀਤਾ ਕੀ ਜਾਏ—ਅਬੀਚਾਰੁ—ਸੂਝ ਨਹੀਂ, ਸਮਝ ਨਹੀਂ "ਭੇਡ ਚਾਲ ਕੀ ਅਧਿ ਗਤਿ ਜਾਣਿ ਲਿਉ ਅਬੀਚਾਰੁ।" ਇਹ ਅਦੁੱਤੀ ਪ੍ਰਸ਼ਨ ਹਨ, ਦਸਮ ਗ੍ਰੰਥ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ, ਜੋ ਆਤਮਾ ਦੇ ਗਹਿਰੇ ਤੱਲ ਵਿੱਚੋਂ ਚਿੰਤਨ ਕਰਨ ਵਾਲੇ ਪੁਰਸ਼ਾਂ ਦੇ ਅੰਦਰੋਂ, ਅੰਤਰਮੁਖੀ ਪੁਰਸ਼ਾਂ ਦੇ ਅੰਦਰੋਂ ਪੈਦਾ ਹੁੰਦੇ ਹਨ। ਇਨ੍ਹਾਂ ਸਵਾਲਾਂ ਦਾ ਪੈਦਾ ਹੋਣਾ, ਇਸ ਗੱਲ ਦਾ ਸਬੂਤ ਭੀ ਹੈ ਕਿ ਇਹ ਮਨੁੱਖ ਅੰਤਰਮੁਖੀ ਹੋ ਗਿਆ ਹੈ। ਇਸ ਤਰ੍ਹਾਂ ਦੇ ਅਨੇਕਾਂ ਸਵਾਲ, ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਭੀ ਮੌਜੂਦ ਹਨ। ਸਿੱਧ ਸਵਾਲ ਕਰਦੇ ਹਨ ਅਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਜਵਾਬ ਦਿੰਦੇ ਹਨ। ਬ੍ਰਾਹਮਣ ਸਵਾਲ ਕਰਦੇ ਹਨ ਅਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਜਵਾਬ ਦਿੰਦੇ ਹਨ। ਮੱਕੇ ਦੇ ਹਾਜੀ ਸਵਾਲ ਕਰਦੇ ਹਨ, ਗੁਰੂ ਨਾਨਕ ਦੇਵ ਜੀ ਮਹਾਰਾਜ ਜਵਾਬ ਦਿੰਦੇ ਹਨ। ਬੜੇ ਬੜੇ ਆਲਮ ਸੁਲਤਾਨ ਅਤੇ ਧਨਵਾਨ ਗੁਰੂ ਨਾਨਕ 'ਤੇ ਸਵਾਲ ਕਰਦੇ ਹਨ, ਗੁਰੂ ਨਾਨਕ ਜਵਾਬ ਦਿੰਦੇ ਹਨ, ਪ੍ਰਸ਼ਨਾਂ ਦੇ ਉੱਤਰ ਦਿੰਦੇ ਹਨ। ਜਿਵੇਂ ਕਿ ਹਾਜੀਆਂ ਨੇ ਪੁੱਛਿਆ :

**ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ॥**
**ਬਾਬਾ ਆਖੇ ਹਾਜੀਆਂ ਸੁਭਿ ਅਮਲਾ ਬਾਝਹੁ ਦੋਨੋ ਰੋਈ॥**

ਜਿਹਦੇ ਅਹਿਮਾਲ ਚੰਗੇ ਹਨ, ਜਿਹਦੇ ਕਰਮ ਚੰਗੇ ਹਨ, ਬਸ ਉਹੀ ਚੰਗਾ ਹੈ, ਬਾਕੀ ਨਾ ਹਿੰਦੂ ਚੰਗਾ ਹੈ, ਨਾ ਮੁਸਲਮਾਨ ਚੰਗਾ ਹੈ। ਚੰਗਿਆਈ ਨੂੰ ਨਾਪਣੈ ਤਾਂ ਕਰਮਾਂ ਨਾਲ ਨਾਪੋ, ਚੰਗਿਆਈ ਨੂੰ ਨਾਮ ਨਾਲ, ਮਜ਼੍ਹਬ ਨਾਲ, ਭਾਸ਼ਾ ਨਾਲ, ਦੇਸ ਨਾਲ, ਜਾਤ ਪਾਤ ਨਾਲ ਨਾ ਨਾਪੋ। ਫ਼ਲਾਣੀ ਕੌਮ ਚੰਗੀ ਹੈ, ਫ਼ਲਾਣਾ ਦੇਸ ਚੰਗਾ ਹੈ, ਫ਼ਲਾਣਾ ਘਰ ਚੰਗਾ ਹੈ। ਨਹੀਂ, ਜਿਸ ਦੇ ਕਰਮ ਚੰਗੇ ਹਨ, ਉਹੀ ਚੰਗਾ ਹੈ ਅਤੇ ਚੰਗਿਆਈ ਨੂੰ ਵਿਅਕਤੀਗਤ ਤਲ 'ਤੇ ਹੀ ਨਾਪਾਂਗੇ। ਕੋਈ ਮਨੁੱਖ ਚੰਗਾ ਹੋ ਸਕਦੈ, ਸਾਰੇ ਦਾ ਸਾਰੇ ਦੇਸ ਦਾ ਚੰਗਾ ਹੋਣਾ ਬਹੁਤ ਔਖੀ ਗੱਲ ਹੈ। ਜਿਵੇਂ ਕਹਿ ਦੇਣਾ ਕਿ ਫ਼ਲਾਣਾ ਦੇਸ ਮਹਾਨ ਹੈ; ਨਹੀਂ, ਕੋਈ ਵਿਅਕਤੀ ਉਥੇ ਮਹਾਨ ਹੋ ਸਕਦਾ ਹੈ ਅਤੇ ਮਨੁੱਖ ਦੀ ਮਹਾਨਤਾ ਉਸ ਦੇ ਕਰਮਾਂ 'ਤੇ ਖੜੀ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਹਿ ਦਿੱਤਾ ਕਿ ਭਾਸ਼ਾ ਕਰਕੇ, ਨਸਲ ਕਰਕੇ, ਜਾਤ ਕਰਕੇ, ਪਾਤ ਕਰਕੇ, ਮਜ਼੍ਹਬ ਕਰਕੇ ਕੋਈ ਵੱਡਾ ਨਹੀਂ ਹੈ, ਚੰਗੇ ਅਮਲਾਂ ਕਰਕੇ ਵੱਡਾ ਹੈ, ਚੰਗੇ ਕਰਮਾਂ ਕਰਕੇ ਕੋਈ ਵੱਡਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਧਰਮ ਨੂੰ ਗੁਣਾਂ ਦੀ ਬੁਨਿਆਦ 'ਤੇ ਖੜਾ ਕੀਤਾ ਹੈ। ਕਿਸੇ ਪਾਖੰਡ, ਵਹਿਮ, ਰਸਮੋ-ਰਿਵਾਜ

ਦੇ ਆਧਾਰ 'ਤੇ ਧਰਮ ਨੂੰ ਖੜਾ ਨਹੀਂ ਕੀਤਾ, ਗੁਣਾਂ 'ਤੇ ਖੜਾ ਕੀਤਾ ਹੈ ਅਤੇ ਸਾਫ਼ ਕਹਿ ਦਿੱਤਾ ਹੈ ਕਿ ਗੁਣ ਸੂਰਜ (ਪ੍ਰਭੂ ਤੋਂ ਭਾਵ ਹੈ) ਦੀ ਕਿਰਨ ਹੈ ਅਤੇ ਧਾਰਮਿਕ ਬੰਦੇ ਦੀ ਇਹ ਪਹਿਚਾਣ ਹੈ ਕਿ ਉਸ ਦੇ ਅੰਦਰ ਸੂਰਜ ਦੀਆਂ ਕਿਰਨਾਂ ਕਿਤਨੀਆਂ ਪ੍ਰਵੇਸ਼ ਕਰ ਗਈਆਂ ਹਨ ? ਉਸ ਦੇ ਅੰਦਰ ਕਿਤਨੇ ਗੁਣ ਪ੍ਰਵੇਸ਼ ਕਰ ਗਏ ਹਨ ? ਉਸ ਦੇ ਅੰਦਰ ਕਿਤਨਾ ਕੁ ਚਾਨਣਾ ਆ ਗਿਐ ? ਉਸ ਦੇ ਅੰਦਰ ਕਿਤਨਾ ਕੁ ਪ੍ਰਕਾਸ਼ ਆ ਗਿਐ ? ਜਿਥੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਥਾਂ ਥਾਂ 'ਤੇ ਭ੍ਰਮਣ ਕਰ ਕੇ ਮਨੁੱਖੀ ਸਵਾਲਾਂ ਦੇ ਜਵਾਬ ਦਿੱਤੇ, ਉਥੇ ਇਸ ਤਰੀਕੇ ਨਾਲ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਭੀ ਆਪਣਾ ਢੰਗ, ਆਪਣਾ ਤਰੀਕਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਦਾ ਭੀ ਇਕ ਬੜਾ ਕੀਮਤੀ ਸ਼ਿਅਰ ਹੈ। ਉਹਦੇ ਵਿਚ ਆਪ ਸਵਾਲ ਖੜਾ ਕਰਦੇ ਹਨ, ਔਰ ਆਪ ਹੀ ਜਵਾਬ ਦਿੰਦੇ ਹਨ:

ਗ਼ਮ ਚੇ ਬਾਸ਼ਦ ਚੀਸਤ ਸ਼ਾਦੀ।

ਗ਼ਮ ਕੀ ਹੈ ? ਸ਼ਾਦੀ ਕੀ ਹੈ, ਸ਼ਾਦੀ ਕਿਸ ਨੂੰ ਕਹਿੰਦੇ ਹਨ ? ਗ਼ਮ ਕਿਸ ਨੂੰ ਕਹਿੰਦੇ ਹਨ ? ਫਿਰ ਆਪ ਜਵਾਬ ਦਿੰਦੇ ਹਨ:

ਗ਼ਮ ਚੇ ਬਾਸ਼ਦ ਗ਼ਫ਼ਲਤ ਅਜ਼ ਯਾਦੇ ਖ਼ੁਦਾ।

ਪਰਮਾਤਮਾ ਦੀ ਯਾਦ ਤੋਂ ਗ਼ਫ਼ਲਤ ਕਰਨੀ, ਬਸ ਇਹੀ ਗ਼ਮ ਹੈ, ਇਹੀ ਦੁੱਖ ਹੈ। ਚੀਸਤ ਸ਼ਾਦੀ--ਖ਼ੁਸ਼ੀ ਕੀ ਹੈ ? ਖੇੜਾ ਕੀ ਹੈ ? ਆਨੰਦ ਕੀ ਹੈ ?

ਯਾਦ ਆ ਬਾ ਮੁਨਤਫ਼ਾ।

ਉਸ ਪਰਮਾਤਮਾ ਦਾ ਯਾਦ ਆ ਜਾਣਾ। ਅੰਦਰੋਂ ਹੀ ਸਵਾਲ ਪੈਦਾ ਹੋਇਆ, ਅੰਦਰੋਂ ਹੀ ਜਵਾਬ ਮਿਲਿਆ। ਲੱਗਦੈ, ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਇਹ ਅਗੰਮੀ ਸਵਾਲ ਵੀ ਅੰਦਰੋਂ ਉਠੇ ਹਨ ਅਤੇ ਬਹੁਤ ਕੀਮਤੀ ਹਨ। ਇਹ ਸਵਾਲ, ਖ਼ਾਸ ਕਰਕੇ ਜੋ ਕੋਈ ਮਨੁੱਖ ਥੋੜਾ ਜਿਹਾ ਭੀ ਅੰਤਰਮੁਖੀ ਹੈ, ਉਸ ਦੇ ਲਈ ਕਾਫ਼ੀ ਪ੍ਰੇਰਨਾ ਦਾ ਕਾਰਨ ਬਣਨਗੇ ਅਤੇ ਸੱਚ ਦਾ ਮਾਰਗ-ਦਰਸ਼ਨ ਕਰਨਗੇ।

# ਕਹੁ ਨਾਨਕ ਸਚੁ ਧਿਆਈਐ - 1

**ਕਹੁ ਨਾਨਕ ਸਚੁ ਧਿਆਈਐ ॥**
**ਸੁਚਿ ਹੋਵੈ ਤਾ ਸਚੁ ਪਾਈਐ ॥**

*(ਵਾਰ ਆਸਾ, ਮ: ੧, ਪੰਨਾ 472)*

ਜਗਤ-ਗੁਰੂ ਬਾਬੇ ਦਾ ਵਾਕ ਹੈ—ਸੁੱਚ ਦੇ ਸਿੰਘਾਸਣ 'ਤੇ ਹੀ ਸੱਚ ਬਿਰਾਜਮਾਨ ਹੁੰਦਾ ਹੈ, ਸੱਚ ਪਰਮਾਤਮਾ, ਸੱਚ ਅਕਾਲ ਪੁਰਖ, ਸੱਚ ਈਸ਼ਵਰ, ਸੱਚ ਅਦੁੱਤੀ ਸ਼ਕਤੀ, ਸੱਚ ਜਗਤ ਦਾ ਮੂਲ, ਸੱਚ ਵਿਆਪਕ ਸੱਤਾ। ਇਹ ਜੋ ਸੱਚ ਹੈ, ਇਹ ਸੁੱਚ ਦੇ ਸਿੰਘਾਸਣ 'ਤੇ ਬਿਰਾਜਮਾਨ ਹੁੰਦੈ। ਐ ਬੰਦੇ! ਤੂੰ ਸੱਚ ਨਾਲ ਜੁੜਨਾ ਚਾਹੁੰਦੈਂ, ਸੱਚ ਨੂੰ ਆਪਣੇ ਹਿਰਦੇ ਰੂਪੀ ਘਰ ਵਿਚ ਲਿਆਉਣਾ ਚਾਹੁੰਦੈਂ ਤਾਂ ਸੱਚ ਸੁੱਚ ਦੀ ਸੇਜਾ 'ਤੇ ਹੀ ਬੈਠਦੈ, ਸੱਚ ਸੁੱਚ ਦੇ ਸਿੰਘਾਸਣ 'ਤੇ ਹੀ ਬਿਰਾਜਮਾਨ ਹੁੰਦੈ। ਸਤਿਗੁਰੂ ਕਹਿੰਦੇ ਹਨ, "ਸੁਚਿ ਹੋਵੈ ਤਾ ਸਚੁ ਪਾਈਐ" ਜੇ ਸੁੱਚ ਹੈ, ਪਵਿੱਤਰਤਾ ਹੈ ਤਾਂ ਹੀ ਸੱਚ ਦੀ ਪ੍ਰਾਪਤੀ ਹੋਵੇਗੀ। ਸੁੱਚ ਤੇ ਸੱਚ ਇਹ ਦੋ ਸ਼ਬਦ ਬੜੇ ਨਿਕਟਵਰਤੀ ਹਨ। ਇੰਜ ਕਹਿ ਲਵੋ, ਸੁੱਚਾ ਹੀ ਸੱਚਾ ਹੈ, ਸੱਚਾ ਹੀ ਸੁੱਚਾ ਹੈ। ਇਹ ਜੋੜ ਹੈ, ਇਹ ਇਕੱਠ ਹੈ। ਤਾਂ ਸੁੱਚੇ ਕਿਵੇਂ ਹੋਈਏ ਕਿ ਸੱਚ ਦੀ ਪ੍ਰਾਪਤੀ ਹੋ ਜਾਏ? ਮੈਲ ਤਾਂ ਝੂਠ ਦੀ ਹੈ। ਸਾਹਿਬ ਕਹਿੰਦੇ ਹਨ:

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**

*(ਜਪੁ ਜੀ, ਪੰਨਾ 1)*

ਕਿਵੇਂ ਸਚਿਆਰ ਬਣੀਏ? ਸੱਚ ਦੀ ਪ੍ਰਾਪਤੀ ਕਿਵੇਂ ਹੋਵੇ? ਇਹ ਕੂੜ ਦੀ ਕੰਧ ਕਿਵੇਂ ਟੁੱਟੇ? ਇਹ ਕੂੜ ਦੀ ਮੈਲ ਕਿਵੇਂ ਧੁਲੇ? ਜਗਤ ਜਿਸ ਢੰਗ ਦੇ ਨਾਲ ਇਸ ਮੈਲ ਨੂੰ ਧੋਣ ਦੀ ਕੋਸ਼ਿਸ਼ ਕਰ ਰਿਹੈ, ਸਤਿਗੁਰੂ ਜੀ ਇਸ ਨਾਲ ਸਹਿਮਤ ਨਹੀਂ ਹਨ। ਆਪ ਕਹਿੰਦੇ ਹਨ:

**ਜੂਠਿ ਨ ਰਾਗੀ ਜੂਠਿ ਨ ਵੇਦੀ ॥**

*(ਵਾਰ ਸਾਰੰਗ, ਮ: ੧, ਪੰਨਾ 1240)*

ਰਾਗ ਗਾਇਨ ਕਰਨ ਨਾਲ ਮਨ ਦੀ ਜੂਠ ਨਹੀਂ ਲਹਿੰਦੀ, ਮਨ ਦੀ ਕਾਲਖ ਨਹੀਂ ਲਹਿੰਦੀ। ਰਾਗ ਪ੍ਰਭੂ ਦੇ ਨੇੜੇ ਹੈ, ਰਾਗ ਰਤਨ ਹੈ, ਰਾਗ ਇਕ ਸੁੰਦਰ

ਭਾਂਡਾ ਹੈ, ਪਰ ਜੇਕਰ ਇਸ ਵਿਚ ਨਾਮ ਦਾ ਭੋਜਨ ਨਾ ਹੋਵੇ, ਪ੍ਰਭੂ ਦੀ ਬਾਣੀ ਨਾ ਹੋਵੇ, ਤਾਂ ਇਹ ਭਾਂਡਾ ਕੋਰਾ ਹੀ ਹੈ, ਹੋਰ ਕੁਝ ਨਹੀਂ। ਇਕ ਭੁੱਖੇ ਬੰਦੇ ਦੇ ਅੱਗੇ ਸੋਨੇ ਦੇ ਭਾਂਡੇ ਰੱਖ ਦੇਈਏ ਪਰ ਭਾਂਡੇ ਖ਼ਾਲੀ ਹੋਵਣ ਤਾਂ ਤ੍ਰਿਪਤੀ ਨਹੀਂ ਹੋ ਸਕੇਗੀ, ਆਖ਼ਰ ਸੋਨਾ ਥੋੜੀ ਖਾਣਾ ਹੈ, ਭਾਂਡੇ ਥੋੜੀ ਛਕਣੇ ਹਨ; ਛਕਣਾ ਤਾਂ ਪਦਾਰਥ ਹੈ, ਉਹ ਭਾਂਡਿਆਂ ਵਿਚ ਹੈ ਹੀ ਨਹੀਂ। ਰਾਗ ਆਪਣੀ ਥਾਂ ਉੱਤੇ ਇਕ ਬੜਾ ਸੁੰਦਰ ਸੋਨੇ ਦਾ ਭਾਂਡਾ ਹੈ, ਪ੍ਰੰਤੂ ਇਸ ਵਿਚ ਪਰਮਾਤਮਾ ਦਾ ਨਾਮ ਨਾ ਹੋਵੇ, ਇਸ ਵਿਚ ਪ੍ਰਭੂ ਦੀ ਬੰਦਗੀ ਨਹੀਂ ਤਾਂ ਰਾਗ ਇਕ ਕੋਰਾ ਭਾਂਡਾ ਹੈ, ਜੋ ਮਨੁੱਖ ਨੂੰ ਤ੍ਰਿਪਤੀ ਨਹੀਂ ਦੇ ਸਕਦਾ। ਦੇਖਣ ਵਿਚ ਆਇਐ ਕਿ ਚੋਟੀ ਦੇ ਸੰਗੀਤਕਾਰ, ਚੋਟੀ ਦੇ ਰਾਗੀ, ਜਿਨ੍ਹਾਂ ਨੇ ਰਾਗ ਦੀ ਸਿਖਰਤਾ ਨੂੰ ਛੋਹਿਐ, ਬੇਚੈਨ ਹਨ, ਦੁਖੀ ਹਨ, ਬੇਜ਼ਾਰ ਹਨ, ਪਰਮ ਆਨੰਦ ਦੀ ਪ੍ਰਾਪਤੀ ਉਨ੍ਹਾਂ ਨੂੰ ਨਹੀਂ ਹੋ ਸਕੀ। ਭਾਂਡਾ ਤਾਂ ਹੈ ਪਰ ਖ਼ਾਲੀ ਹੈ। ਸਤਿਗੁਰੂ ਕਹਿੰਦੇ ਹਨ ਕਿ ਰਾਗ ਦੇ ਨਾਲ ਮਨ ਦੀ ਮੈਲ ਨਹੀਂ ਧੁਲਦੀ, ਝੂਠ ਦੀ ਮੈਲ ਨਹੀਂ ਧੁਲਦੀ, "ਜੂਠਿ ਨ ਰਾਗੀਂ", ਇਹ ਬਚਨ ਆਦਿ ਸ੍ਰੀ ਗੁਰੂ ਨਾਨਕ ਪਹਿਲੇ ਪਾਤਸ਼ਾਹ ਜੀ ਦੇ ਹਨ। "ਜੂਠਿ ਨ ਰਾਗੀਂ ਜੂਠਿ ਨ ਵੇਦੀਂ"। ਵਿਦਵਾਨ ਹੋਣ ਨਾਲ, ਵੇਦਾਂ ਦੇ ਪਾਠ ਨਾਲ, ਮਹਾਨ ਦਾਰਸ਼ਨਿਕ ਜਾਂ ਫ਼ਿਲਾਸਫ਼ਰ ਬਣਨ ਨਾਲ ਮਨ ਦੀ ਮੈਲ ਨਹੀਂ ਜਾਂਦੀ। ਬੜੇ ਬੜੇ ਦਾਰਸ਼ਨਿਕ ਮਲੀਨ ਦੇਖੇ ਗਏ ਹਨ, ਬੜੇ ਬੜੇ ਵੀਚਾਰਕ ਦੁਬਿਧਾ ਵਿਚ ਦੇਖੇ ਗਏ ਹਨ, ਬੜੇ ਬੜੇ ਆਲਮ ਦੁਖੀ ਤੇ ਬੇਜ਼ਾਰ ਦੇਖੇ ਗਏ ਹਨ। ਇਸ ਵਾਸਤੇ ਸਾਹਿਬਾਂ ਦੀ ਬਾਣੀ ਕਹਿੰਦੀ ਹੈ, ਜਾਨਣਾ ਹੋਰ ਗੱਲ ਹੈ, ਪਾਉਣਾ ਹੋਰ ਗੱਲ ਹੈ। ਮਨੁੱਖ ਬਹੁਤਾ ਹੀ ਜਾਣ ਲਵੇ, ਜਾਣਕਾਰੀ ਵਧਾਈ ਜਾਏ ਤਾਂ ਫਿਰ ਦਿਮਾਗ਼ ਦਾ ਬੋਝ ਹੀ ਵਧਦਾ ਹੈ, ਇਹਦੇ ਨਾਲ ਜ਼ਿੰਦਗੀ ਦੇ ਮਸਲੇ ਹੱਲ ਨਹੀਂ ਹੁੰਦੇ ਤੇ ਕੋਈ ਮਨੁੱਖ ਬਹੁਤਾ ਹੀ ਵੀਚਾਰਕ ਹੈ, ਫ਼ਿਲਾਸਫ਼ਰ ਹੈ:

*ਫ਼ਲਸਫ਼ੀ ਕੋ ਬਹਿਸ ਕੇ ਅੰਦਰ ਖ਼ੁਦਾ ਮਿਲਤਾ ਨਹੀਂ।*
*ਡੋਰ ਕੋ ਸੁਲਝਾ ਰਹਾ ਹੂੰ ਔਰ ਸਿਰਾ ਮਿਲਤਾ ਨਹੀਂ।*

ਅਕਸਰ ਫ਼ਿਲਾਸਫ਼ਰ, ਦਾਰਸ਼ਨਿਕ, ਵੀਚਾਰਕ ਆਪਣੀਆਂ ਹੀ ਵੀਚਾਰਾਂ ਦੇ ਤਾਣੇ ਪੇਟੇ ਵਿਚ ਫਸ ਕੇ ਰਹਿ ਜਾਂਦਾ ਹੈ, ਜਿਸ ਵਿੱਚੋਂ ਨਿਕਲਣਾ ਉਸ ਵਾਸਤੇ ਔਖਾ ਹੁੰਦਾ ਹੈ। ਸਤਿਗੁਰੂ ਕਹਿੰਦੇ ਹਨ ਕਿ ਵਿਦਵਾਨ ਹੋ ਜਾਣ ਨਾਲ, ਵੇਦਾਂ ਦੇ ਪਾਠ ਨਾਲ, ਗਿਆਨ ਦੇ ਭਰੇ ਗ੍ਰੰਥਾਂ ਦੇ ਨਾਲ, ਉਨ੍ਹਾਂ ਦੇ ਪਾਠ ਪਠਨ ਦੇ ਨਾਲ ਮਨ ਦੀ ਮੈਲ ਦੂਰ ਨਹੀਂ ਹੁੰਦੀ:

ਜੂਠਿ ਨ ਰਾਗੀਂ ਜੂਠਿ ਨ ਵੇਦੀਂ॥
ਜੂਠਿ ਨ ਚੰਦ ਸੂਰਜ ਕੀ ਭੇਦੀ॥ *(ਵਾਰ ਸਾਰੰਗ, ਮ: ੧ ਪੰਨਾ 1240)*

ਸਾਡੇ ਦੇਸ ਵਿਚ ਜੋ ਦਸ ਪੁਰਬ ਮਨਾਏ ਜਾਂਦੇ ਹਨ—ਪੂਰਨਮਾਸ਼ੀ, ਚੰਦਰ

ਗ੍ਰਹਿਣ, ਸੂਰਜ ਗ੍ਰਹਿਣ, ਸੰਕਰਾਂਤ, ਮੱਸਿਆ, ਇਤਿਆਦਿਕ, ਇਹ ਪੁਰਬ ਚੰਦਰਮਾ ਤੇ ਸੂਰਜ ਦੇ ਹਨ। ਸੋ ਸਤਿਗੁਰੂ ਕਹਿ ਰਹੇ ਹਨ, "ਜੂਠਿ ਨ ਚੰਦ ਸੂਰਜ ਕੀ ਭੇਦੀ"। ਚੰਦਰਮਾ ਤੇ ਸੂਰਜ ਦੇ ਜਿਹੜੇ ਇਹ ਵੱਖ ਵੱਖ ਪੁਰਬ ਹਨ, ਇਨ੍ਹਾਂ ਦੇ ਮਨਾਉਣ ਨਾਲ ਭੀ ਮਨ ਦੀ ਮੈਲ ਨਹੀਂ ਜਾਂਦੀ, ਜੂਠ ਨਹੀਂ ਧੁਲਦੀ। ਜੂਠ ਆਪਣੀ ਥਾਂ 'ਤੇ ਬਾਕਾਇਦਾ ਰਹਿੰਦੀ ਹੈ।

> **ਜੂਠਿ ਨ ਅੰਨੀ ਜੂਠਿ ਨ ਨਾਈ॥**
> **ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥** *(ਵਾਰ ਸਾਰੰਗ, ਮ: ੧, ਪੰਨਾ 1240)*

ਅੰਨ ਦਾ ਦਾਨ ਕਰਨ ਨਾਲ ਭੀ ਜੂਠ ਨਹੀਂ ਲਹਿੰਦੀ, ਧਨ ਦਾ ਦਾਨ ਕਰਨ ਨਾਲ ਭੀ ਜੂਠ ਨਹੀਂ ਲਹਿੰਦੀ। ਬੜੇ ਬੜੇ ਦਾਨੀ, ਲੋਭੀ, ਕ੍ਰੋਧੀ, ਅਹੰਕਾਰੀ ਦੇਖੇ ਗਏ ਹਨ, "ਜੂਠਿ ਨ ਅੰਨੀ ਜੂਠਿ ਨ ਨਾਈ" ਤੀਰਥਾਂ ਦੇ ਇਸ਼ਨਾਨ ਕਰਨ ਨਾਲ ਭੀ ਜੂਠ ਨਹੀਂ ਲਹਿੰਦੀ। ਬੰਦਾ ਜੂਠੇ ਦਾ ਜੂਠਾ ਹੀ ਰਹਿੰਦਾ ਹੈ। ਜਿਸ ਦੇ ਆਸਰੇ 'ਤੇ ਸਮੁੱਚੇ ਜਗਤ ਵਿਚ ਵਰਖਾ ਹੁੰਦੀ ਹੈ, ਇੰਦਰ ਦੇਵਤਾ ਦੀ ਪੂਜਾ ਕਰਨ ਨਾਲ ਭੀ ਮਨ ਦੀ ਮੈਲ ਨਹੀਂ ਧੁਲਦੀ। ਜੂਠ ਆਪਣੀ ਥਾਂ ਉੱਤੇ ਬਰਕਰਾਰ ਰਹਿੰਦੀ ਹੈ:

> **ਜੂਠਿ ਨ ਧਰਤੀ ਜੂਠਿ ਨ ਪਾਣੀ॥**
> **ਜੂਠਿ ਨ ਪਉਣੈ ਮਾਹਿ ਸਮਾਣੀ॥** *(ਵਾਰ ਸਾਰੰਗ, ਮ: ੧, ਪੰਨਾ 1240)*

ਧਰਤੀ ਵਿਚ ਗੁਫ਼ਾ ਬਣਾ ਲਈਏ, ਉਥੇ ਬੈਠ ਕੇ ਅਭਿਆਸ ਕਰੀਏ, ਸਤਿਗੁਰੂ ਕਹਿੰਦੇ ਹਨ ਕਿ ਜੂਠ ਨਹੀਂ ਲੱਥੇਗੀ। ਜਲਧਾਰਾ ਕਰੀਏ, ਪਾਣੀ ਵਿਚ ਖੜੇ ਹੋ ਕੇ ਜੀਵਨ ਬਤੀਤ ਕਰੀਏ, ਜਿਵੇਂ ਸਰਦੀਆਂ ਵਿਚ ਕੁਝ ਲੋਕ ਜਲਧਾਰਾ ਕਰਦੇ ਹਨ, ਗਰਮੀਆਂ ਵਿਚ ਧੂਣੇ ਤਪਾ ਕੇ ਬੈਠਦੇ ਹਨ, ਧੂਣਿਆਂ ਦੇ ਨਾਲ ਆਪਣਾ ਤਨ ਤਪਾਂਦੇ ਹਨ। ਜਿਵੇਂ ਕਿਸੇ ਗਿਆਨੀ ਪੁਰਸ਼ ਦਾ ਭੀ ਫ਼ੁਰਮਾਨ ਹੈ:

> *ਤਾਪ ਕੇ ਕੀਏ ਜੋ ਪਾਈਏ ਅਤਾਪ ਨਾਥ।*
> *ਤਾਪ ਨ ਅਨੇਕ ਤਨ ਪਾਇਤ ਸਾਹਿਤ ਹੈ।*

ਤਨ ਦੇ ਤਪਾਉਣ ਨਾਲ ਜੇਕਰ ਪਰਮਾਤਮਾ ਦੀ ਪ੍ਰਾਪਤੀ ਹੋਵੇ ਤਾਂ ਜਿਤਨੇ ਮਨੁੱਖਾਂ ਨੂੰ ਬੁਖ਼ਾਰ ਚੜ੍ਹਿਐ, ਇਨ੍ਹਾਂ ਸਾਰਿਆਂ ਨੂੰ ਰੱਬ ਮਿਲਣਾ ਹੀ ਚਾਹੀਦਾ ਹੈ। ਨਹੀਂ ਤਾਂ ਸਤਿਗੁਰੂ ਕਹਿੰਦੇ ਹਨ ਕਿ ਜਲਧਾਰਾ ਕਰਨ ਨਾਲ, ਪ੍ਰਾਣਾਯਾਮ ਕਰਨ ਨਾਲ, ਧਰਤੀ ਦੇ ਅੰਦਰ ਭੋਰਾ ਬਣਾ ਕੇ ਬੈਠਣ ਨਾਲ, ਸਾਧਨਾ ਕਰਨ ਨਾਲ ਮਨ ਦੀ ਮੈਲ ਦੂਰ ਨਹੀਂ ਹੁੰਦੀ। ਜਗਤ-ਗੁਰੂ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਪੁੱਛੀਏ, ਮਹਾਰਾਜ! ਫਿਰ ਕਿਵੇਂ ਨਿਰਮਲ ਹੋਈਦਾ ਹੈ? ਕਿਵੇਂ ਸੁੱਚੇ ਹੋਈਦੇ, ਤਾਂ ਕਿ ਸੱਚ ਦੀ ਪ੍ਰਾਪਤੀ ਹੋਵੇ:

ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥
ਮੁਹਿ ਫੇਰਿਐ ਮੁਹੁ ਜੂਠਾ ਹੋਇ ॥ *(ਵਾਰ ਸਾਰੰਗ, ਮ: ੧, ਪੰਨਾ 1240)*

ਤਾਂ ਹੁਣ ਬੰਦਾ ਕਿਸ ਤਰ੍ਹਾਂ ਸੁੱਚਾ ਹੋਵੇ ? ਸਤਿਗੁਰ ਦੱਸਦੇ ਹਨ :

ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥
ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥
*(ਵਾਰ ਸਾਰੰਗ, ਮ: ੧, ਪੰਨਾ 1240)*

ਸੰਸਾਰ ਵਿਚ ਹਰ ਬੰਦੇ ਦੀ ਕਿਰਤ ਵੱਖ ਵੱਖ ਹੈ, ਹਰ ਬੰਦੇ ਦਾ ਸੁਭਾਉ ਵੱਖ ਵੱਖ ਹੈ, ਹਰ ਬੰਦੇ ਦੀ ਜੀਵਨ-ਚਰੀਆ ਵੱਖ ਵੱਖ ਹੈ। ਜਦ ਧੰਦੇ ਵੱਖ ਵੱਖ ਹਨ, ਸੁਭਾਉ ਵੱਖ ਵੱਖ ਹਨ, ਬੀਮਾਰੀਆਂ ਵੀ ਵੱਖ ਵੱਖ ਹਨ, ਤਾਂ ਇਲਾਜ ਭੀ ਵੱਖ ਵੱਖ ਹੋਵੇਗਾ। ਐਸਾ ਤਾਂ ਹੈ ਨਹੀਂ ਕਿ ਸਰੀਰ ਦੀਆਂ ਸਾਰੀਆਂ ਬੀਮਾਰੀਆਂ ਦਾ ਇਲਾਜ ਇੱਕੋ ਹੀ ਔਸ਼ਧੀ ਨਾਲ ਹੋਵੇ। ਦੰਦਾਂ ਦੇ ਦਰਦ ਦੀ ਦਵਾ ਅਲੱਗ, ਪੇਟ ਦੇ ਦਰਦ ਦੀ ਦਵਾ ਅਲੱਗ, ਮਿਆਦੀ ਬੁਖ਼ਾਰ ਦੀ ਦਵਾ ਅਲੱਗ, ਨਮੂਨੀਏ ਦੀ ਦਵਾ ਅਲੱਗ। ਗਰਜ਼ੇ ਕਿ ਪੇਚੀਦਾ ਰੋਗਾਂ ਦਾ ਇਲਾਜ ਹੋਰ ਢੰਗ ਨਾਲ, ਆਮ ਰੋਗਾਂ ਦਾ ਇਲਾਜ ਹੋਰ ਢੰਗ ਨਾਲ। ਅਨੰਤ ਬੀਮਾਰੀਆਂ ਹਨ, ਅਨੰਤ ਦਵਾਈਆਂ ਹਨ। ਹੂ-ਬ-ਹੂ ਜਿਸ ਤਰ੍ਹਾਂ ਸਰੀਰ ਦੇ ਰੋਗ ਅਨੇਕਾਂ ਹਨ, ਮਾਨਸਿਕ ਰੋਗ ਭੀ ਇਕ ਨਹੀਂ, ਅਨੇਕਾਂ ਹਨ; ਅਧਿਆਤਮਿਕ ਰੋਗ ਭੀ ਅਨੇਕਾਂ ਹਨ, ਇਕ ਨਹੀਂ। ਸੋ ਜਦ ਇਹ ਰੋਗ ਅਨੇਕਾਂ ਹਨ, ਮਨੁੱਖ ਦੇ ਸੁਭਾਉ ਵੱਖ ਵੱਖ ਹਨ ਅਤੇ ਹਰ ਮਨੁੱਖ ਆਪਣੇ ਸੁਭਾਉ ਦੇ ਤਲ ਉੱਤੇ ਖੜਾ ਹੈ ਤਾਂ ਫਿਰ ਇਨ੍ਹਾਂ ਦਾ ਇਲਾਜ ਭੀ ਵੱਖ ਵੱਖ ਢੰਗ ਨਾਲ ਹੋਵੇਗਾ। ਇਨ੍ਹਾਂ ਦੀ ਪਵਿੱਤਰਤਾ ਭੀ ਕਿਸੇ ਹੋਰ ਢੰਗ ਨਾਲ ਹੋਵੇਗੀ। ਸਾਰੇ ਮੈਲੇ ਕੱਪੜੇ ਪਾਣੀ ਤੇ ਸਾਬਣ ਨਾਲ ਧੋਤੇ ਜਾ ਸਕਦੇ ਹਨ ਪਰ ਸਾਰੇ ਮਨੁੱਖਾਂ ਨੂੰ ਸਿਰਫ਼ ਇਕ ਵੀਚਾਰਧਾਰਾ ਨਾਲ ਨਿਰਮਲ ਨਹੀਂ ਕੀਤਾ ਜਾ ਸਕਦਾ। ਤਾਂ ਸਤਿਗੁਰੂ ਦੱਸਦੇ ਹਨ, "ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥ ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥" ਜੋਗੀ ਕਿਸ ਤਰ੍ਹਾਂ ਪਵਿੱਤਰ ਹੋਵੇਗਾ ? ਰਾਜਾ ਕਿਸ ਤਰ੍ਹਾਂ ਪਵਿੱਤਰ ਹੋਵੇਗਾ ? ਆਮ ਕਾਰ-ਵਿਹਾਰੀ ਗ੍ਰਿਹਸਤੀ ਕਿਸ ਤਰ੍ਹਾਂ ਪਾਵਨ ਹੋਵੇਗਾ ? ਇਕ ਪੁਜਾਰੀ ਹੈ, ਪੰਡਿਤ ਹੈ, ਇਸ ਦੀ ਪਵਿੱਤਰਤਾ ਕਿਸ ਆਧਾਰ 'ਤੇ ਹੋਵੇਗੀ ? ਇਕ ਹੁਕਮਰਾਨ ਹੈ, ਕੁਰਸੀ ਉਪਰ ਬੈਠਾ ਹੈ, ਇਹ ਕਿਸ ਤਰ੍ਹਾਂ ਪਵਿੱਤਰ ਹੋਵੇਗਾ ? ਇਕ ਵੀਚਾਰਧਾਰਾ ਨਾਲ ਇਹ ਸਾਰੇ ਪਵਿੱਤਰ ਨਹੀਂ ਹੋ ਸਕਦੇ। ਇਨ੍ਹਾਂ ਦੀ ਪਵਿੱਤਰਤਾ ਦੇ ਸਾਧਨ, ਨਿਰਮਲ ਹੋਣ ਦੀਆਂ ਜੁਗਤੀਆਂ ਵੱਖ ਵੱਖ ਹਨ। ਸਤਿਗੁਰੂ ਕਹਿੰਦੇ ਹਨ ਕਿ ਜੋਗੀ ਜੇਕਰ ਜਤੀ ਨਹੀਂ, ਤਾਂ ਉਸ ਦੀ ਤਮਾਮ ਜੋਗ ਸਾਧਨਾ ਬੇਅਰਥ ਹੈ, ਫ਼ਜ਼ੂਲ ਹੈ। ਉਹ ਨਿਰਮਲ

ਨਹੀਂ ਹੋ ਸਕੇਗਾ। "ਸੁਰਤੇ ਚੁਲੀ ਗਿਆਨ ਕੀ", ਜੋ ਸੁਰਤ ਜੋੜਨ ਦੀ ਕੋਸ਼ਿਸ਼ ਕਰ ਰਿਹੈ, ਜੋ ਪ੍ਰਭੂ ਦਾ ਚਿੰਤਨ ਕਰਿ ਰਿਹੈ, ਯਾਦ ਕਰ ਰਿਹੈ, ਪਰ ਇਹ ਗਿਆਨ ਤਾਂ ਉਸ ਨੂੰ ਹੋਣਾ ਚਾਹੀਦਾ ਹੈ ਕਿ ਉਹ ਕਿਸ ਨੂੰ ਯਾਦ ਕਰ ਰਿਹੈ। ਜਿਸ ਨੂੰ ਯਾਦ ਕਰ ਰਿਹੈ, ਉਸ ਦਾ ਬੋਧ ਤਾਂ ਚਾਹੀਦਾ ਹੈ। ਜਿਸ ਵਿਚ ਸੁਰਤ ਜੋੜਨ ਦੀ ਕੋਸ਼ਿਸ਼ ਕਰ ਰਿਹੈ, ਪਹਿਲੇ ਉਸ ਨੂੰ ਤਾਂ ਜਾਣ ਲੈ ਕਿ ਉਹ ਕੀ ਹੈ ? ਇਸ ਵਾਸਤੇ ਸਿਮਰਨ ਕਰਨ ਵਾਲਾ ਮਨੁੱਖ ਨਿਰਮਲ ਹੋਵੇਗਾ ਜੇ ਉਸ ਦੇ ਕੋਲ ਗਿਆਨ ਹੋਵੇ, ਜੇ ਉਸ ਦੇ ਕੋਲ ਵੀਚਾਰ ਹੋਵੇ। ਜੋਗੀ ਨਿਰਮਲ ਹੋਵੇਗਾ ਜੇ ਉਸ ਦੇ ਕੋਲ ਜਤ ਹੋਵੇ :

**ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥**
**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥**

*(ਵਾਰ ਸਾਰੰਗ, ਮ: ੧, ਪੰਨਾ 1240)*

ਸਤਿਗੁਰੂ ਕਹਿੰਦੇ ਹਨ ਕਿ ਜੋ ਬ੍ਰਾਹਮਣ ਹੈ, ਜੋ ਪੁਜਾਰੀ ਹੈ, ਪਾਂਡਾ ਹੈ, ਇਸ ਦੀ ਨਿਮਰਤਾ ਸੰਤੋਖ ਉਪਰ ਖੜੀ ਹੈ। ਜੇਕਰ ਇਹ ਪਾਂਡਾ ਆਖੇ ਕਿ ਮੈਂ ਵੇਦਾਂ ਦਾ ਪਾਠ ਕਰਾਂ, ਜਪ ਕਰਾਂ, ਤਪ ਕਰਾਂ, ਉਹ ਤਾਂ ਰੋਜ਼ ਕਰ ਹੀ ਰਿਹੈ। ਇਹ ਕਿਰਿਆ ਉਸ ਦੇ ਧੰਦੇ ਵਿਚ ਆ ਗਈ ਹੈ ਅਤੇ ਧਰਮ ਜਦ ਕੇਵਲ ਧੰਦਾ ਹੀ ਰਹਿ ਜਾਂਦਾ ਹੈ ਤਾਂ ਫਿਰ ਉਸ ਧਰਮ ਨਾਲ ਪਾਵਨ ਹੋਣਾ ਔਖਾ ਹੋ ਜਾਂਦਾ ਹੈ। ਸੋ ਮਨੁੱਖ ਐਸੀ ਕੋਸ਼ਿਸ਼ ਕਰੇ ਕਿ ਧੰਦੇ ਨੂੰ ਧਰਮ ਬਣਾਵੇ। ਰਵਿਦਾਸ ਦਾ ਧੰਦਾ ਧਰਮ ਹੈ, ਕਬੀਰ ਦਾ ਧੰਦਾ ਧਰਮ ਹੈ। ਉਹ ਕਪੜੇ ਬੁਣਦਿਆਂ ਬੁਣਦਿਆਂ ਆਪਣਾ ਮਨ ਭੀ ਰੱਬ ਨਾਲ ਬੁਣਦਾ ਹੈ। ਰਵਿਦਾਸ ਜੁੱਤੀਆਂ ਗੰਢਦਿਆਂ ਗੰਢਦਿਆਂ ਆਪਣਾ ਮਨ ਭੀ ਰੱਬ ਨਾਲ ਗੰਢਦੈ। ਨਾਮਦੇਵ ਕੱਪੜਿਆਂ ਨੂੰ ਰੰਗ ਦਿੰਦਾ ਦਿੰਦਾ ਆਪਣੇ ਮਨ ਨੂੰ ਭੀ ਰੱਬੀ ਰੰਗਣ ਚਾੜ੍ਹਦੈ। ਸੋ ਨਾਮਦੇਵ ਛੀਂਬੇ ਹਨ, ਇਨ੍ਹਾਂ ਦਾ ਧੰਦਾ ਭੀ ਧਰਮ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਮੋਦੀਖ਼ਾਨਾ ਚਲਾ ਰਹੇ ਹਨ, ਤੱਕੜੀ ਤੋਲ ਰਹੇ ਹਨ, ਇਕ ਦੋ ਤਿੰਨ...ਲਗਾਤਾਰ ਗਿਣਤੀ ਕਰਦਿਆਂ ਕਰਦਿਆਂ ਜਦ 'ਤੇਰਹ' [ਤੇਰ੍ਹਾਂ] ਸ਼ਬਦ ਨਿਕਲਿਆ ਤਾਂ ਵਿਸਮਾਦ ਵਿਚ ਆ ਗਏ। ਜੋ ਕੁਝ ਤੋਲਿਐ ਤੇਰਾ ਹੈ, ਇਹ ਤੱਕੜੀ ਤੇਰੀ ਹੈ, ਇਹ ਤੋਲ ਤੇਰਾ ਹੈ ਅਤੇ ਮੈਂ ਭੀ ਤੇਰਾ ਹਾਂ। ਤੇਰੇ ਵਿਚ ਐਸੇ ਲੀਨ ਹੋਏ, ਸਮਾਧੀ ਵਿਚ ਚਲੇ ਗਏ। ਇਹ ਧੰਦਾ ਭੀ ਧਰਮ ਸੀ। ਆਮ ਮਨੁੱਖ ਜਿਸ ਢੰਗ ਨਾਲ ਜਿਉਂਦੇ ਹਨ ਅਤੇ ਧਾਰਮਿਕ ਕਰਮ ਕਰਦੇ ਹਨ, ਉਸ ਤੋਂ ਇਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਬੰਦੇ ਦਾ ਧਰਮ ਭੀ ਧੰਦਾ ਹੈ ਜਦ ਕਿ ਚਾਹੀਦਾ ਸੀ ਕਿ ਇਹ ਧੰਦੇ ਨੂੰ ਧਰਮ ਬਣਾਵੇ। ਕਿਰਤ ਨੂੰ ਕੀਰਤੀ ਨਾਲ ਜੋੜਦਿਆਂ ਹੀ ਧੰਦਾ ਧਰਮ ਬਣ ਜਾਂਦਾ ਹੈ। ਕਿਰਤ

ਹੈ, ਕੀਰਤੀ ਨਹੀਂ ਤਾਂ ਫਿਰ ਕੇਵਲ ਧੰਦਾ ਹੈ। ਕਿਰਤ ਨਾਲ ਕੀਰਤੀ ਦਾ ਜੋੜ ਹੋ ਗਿਆ, ਵਿਸਮਾਦ ਦੀ ਦੁਨੀਆਂ ਵਿਚ ਮਨੁੱਖ ਚਲਾ ਗਿਆ ਤਾਂ ਸਮਝੋ ਧੰਦਾ ਧਰਮ ਹੋ ਗਿਆ। ਸੋ ਧੰਦਾ ਬ੍ਰਾਹਮਣ ਦਾ ਤਾਂ ਇਹੀ ਹੈ, ਵੇਦ ਪੜ੍ਹਨਾ, ਵੇਦ ਪੜ੍ਹਾਉਣੇ, ਜੱਗ ਕਰਨਾ, ਜੱਗ ਕਰਾਉਣੇ। ਦਿਨ ਭਰ ਪੂਜਾ-ਪਾਠ ਕਰਨੀ, ਲੋਕਾਂ ਨੂੰ ਇਸ ਮਾਰਗ 'ਤੇ ਤੋਰਨਾ, ਇਹ ਤਾਂ ਉਸ ਦਾ ਧੰਦਾ ਹੈ। ਪਰ ਸਤਿਗੁਰੂ ਕਹਿੰਦੇ ਹਨ ਕਿ ਇਸ ਧੰਦੇ ਨਾਲ ਇਹ ਨਿਰਮਲ ਨਹੀਂ ਹੋਵੇਗਾ, ਇਹ ਪਵਿੱਤਰ ਨਹੀਂ ਹੋਵੇਗਾ। ਕਬੀਰ ਜੀ ਕਹਿੰਦੇ ਹਨ:

**ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ॥**

*(ਗਉੜੀ ਕਬੀਰ ਜੀ, ਪੰਨਾ 338)*

ਧੰਦੇ ਦੀ ਜ਼ਹਿਨੀਅਤ ਬਣਾ ਕੇ ਧਾਰਮਿਕ ਕਰਮ ਕਰਨ ਨਾਲ ਜਗਤ ਦੀ ਭਲਾਈ ਨਹੀਂ ਹੁੰਦੀ, ਸੰਸਾਰ ਦਾ ਨਿਸਤਾਰਾ ਨਹੀਂ ਹੁੰਦਾ। ਹਾਂ, ਜਦ ਸੋਚਣੀ ਇਹ ਹੋਵੇ ਕਿ ਮੈਂ ਧੰਦੇ ਨੂੰ ਹੀ ਧਰਮ ਬਣਾ ਲੈਣੈ। ਪ੍ਰਭੂ ਚਿੰਤਨ ਰਾਹੀਂ ਰੱਬ ਨਾਲ ਜੁੜਨਾ ਮੇਰਾ ਮੁੱਦਾ ਹੈ। ਧੰਦਾ ਤਾਂ ਇਕ ਸਾਧਨ ਹੈ ਤਾਂ ਫਿਰ ਉਹ ਮਨੁੱਖ ਪ੍ਰਵਾਨ ਹੈ। ਬ੍ਰਾਹਮਣ ਧੰਦੇ ਨੂੰ ਸਾਧਨ ਬਣਾਵੇ, ਪ੍ਰਭੂ-ਮਿਲਣ ਨੂੰ ਮਨੋਰਥ ਬਣਾਵੇ ਤਾਂ ਫਿਰ ਬ੍ਰਾਹਮਣ ਸਫਲ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ ਕਿ ਬ੍ਰਾਹਮਣ ਵੇਦਾਂ ਦੇ ਪਾਠ ਨਾਲ ਨਿਰਮਲ ਨਹੀਂ ਹੋਵੇਗਾ, ਕਿਉਂਕਿ ਇਹ ਤਾਂ ਉਸ ਦਾ ਧੰਦਾ ਹੈ। ਮੂਰਤੀਆਂ ਦੀ ਪੂਜਾ ਕਰਨ ਨਾਲ ਨਿਰਮਲ ਨਹੀਂ ਹੋਵੇਗਾ, ਕਿਉਂਕਿ ਇਹ ਤਾਂ ਉਸ ਦਾ ਧੰਦਾ ਹੈ। ਫਿਰ ਕਿਸ ਤਰ੍ਹਾਂ ਨਿਰਮਲ ਹੋਵੇਗਾ? "ਬ੍ਰਹਮਣ ਚੁਲੀ ਸੰਤੋਖ ਕੀ", ਬ੍ਰਾਹਮਣ ਸੰਤੋਖੀ ਹੋਵੇ, ਇਹ ਸੰਤੋਖ ਦੀ ਚੁਲੀ ਲਵੇ, ਇਹ ਸੰਤੋਖ ਦੇ ਛਿੱਟੇ ਆਪਣੇ ਉਪਰ ਮਾਰੇ, ਜੋ ਕੁਝ ਹੈ, ਜੈਸਾ ਹੈ ਠੀਕ ਹੈ। ਇਹ ਸ਼ਬਦ ਇਸ ਵਾਸਤੇ ਕਹੇ ਹਨ ਕਿ ਜਗਤ ਦਾ ਇਹ ਪੁਜਾਰੀ ਤਬਕਾ ਲਗਭਗ ਇਸ ਹੱਦ ਤਕ ਲੋਭੀ ਹੋ ਗਿਐ ਅਤੇ ਇਸ ਲੋਭ ਨੇ ਉਸ ਨੂੰ ਇਤਨਾ ਮੈਲਾ ਤੇ ਕਠੋਰ ਕਰ ਦਿੱਤੈ ਕਿ ਦਇਆ ਉਸ ਦੇ ਅੰਦਰੋਂ ਨਿਕਲ ਗਈ। ਬੜੇ ਬੜੇ ਨਿਰਦੈਤਾ ਵਾਲੇ ਕਰਮ ਇਸ ਫ਼ਿਰਕੇ ਤੋਂ ਪ੍ਰਗਟ ਹੋਏ। ਆਰੇ ਨਾਲ ਬੰਦਿਆਂ ਨੂੰ ਚੀਰ ਚੀਰ ਕੇ ਗੰਗਾ ਵਿਚ ਸੁੱਟਣਾ, ਸਵੇਰ ਤੋਂ ਲੈ ਕੇ ਸ਼ਾਮ ਤਕ ਦੇਵਦਾਸੀਆਂ ਦੇ ਨ੍ਰਿਤ ਵੇਖੀ ਜਾਣੇ ਅਤੇ ਆਮ ਮਨੁੱਖ 'ਤੇ ਕੋਈ ਦਇਆ ਨਾ ਕਰਨੀ, ਪਿੰਡ ਭਰਾਣ ਵਾਸਤੇ ਜੋ ਮਨੁੱਖ ਗਿਆ, ਉਸ ਦੇ ਕੋਲੋਂ ਸਭ ਕੁਝ ਖੋਹ ਲੈਣਾ, ਵਾਪਸੀ ਵਾਸਤੇ ਉਸ ਕੋਲ ਕੁਝ ਨਾ ਰਹਿਣ ਦੇਣਾ, ਇਸ ਤਰ੍ਹਾਂ ਦੀ ਕਠੋਰਤਾ ਇਸ ਜਗਤ ਵਿਚ ਪੈਦਾ ਹੋਈ। ਇਸ ਵਾਸਤੇ ਗੁਰੂ ਨਾਨਕ ਨੂੰ ਕਹਿਣਾ ਪਿਆ, "ਬ੍ਰਹਮਣ ਚੁਲੀ ਸੰਤੋਖ ਕੀ"। ਬ੍ਰਾਹਮਣ ਦੀ ਜਿਹੜੀ ਚੁਲੀ ਹੈ, ਉਹ ਸੰਤੋਖ ਹੈ, ਇਹ ਸੰਤੋਖ ਨਾਲ ਨਿਰਮਲ ਹੋਵੇਗਾ:

**ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ॥**

ਜੋ ਗ੍ਰਿਹਸਤੀ ਹੈ, ਆਮ ਕਾਰ-ਵਿਹਾਰੀ ਹੈ, ਦਿਨ ਭਰ ਧੰਦਾ ਕਰਦਾ ਹੈ, ਬਾਲ ਬੱਚੇਦਾਰ ਹੈ, ਇਹ ਕਿਸ ਤਰ੍ਹਾਂ ਨਿਰਮਲ ਹੋਵੇਗਾ ? ਸ੍ਰਤ ਦਾਨ, ਉੱਚਾ ਇਖ਼ਲਾਕ, ਪਰਉਪਕਾਰੀ ਬਿਰਤੀ, ਇਸ ਨੇ ਗ੍ਰਿਹਸਤੀ ਨੂੰ ਨਿਰਮਲ ਕਰਨੈ। ਗ੍ਰਿਹਸਤੀ ਜਤ ਧਾਰ ਕੇ ਨਿਰਮਲ ਨਹੀਂ ਹੋ ਸਕਦਾ। ਗ੍ਰਿਹਸਤੀ ਪੂਰਨ ਤੌਰ 'ਤੇ ਸੰਤੋਖੀ ਹੋ ਜਾਏ ਤਾਂ ਕੰਮ ਧੰਦਾ ਭੀ ਨਹੀਂ ਕਰ ਸਕੇਗਾ। ਆਖ਼ਰ ਕੰਮ ਧੰਦੇ ਵਾਸਤੇ ਕੁਝ ਨਾ ਕੁਝ ਉਸ ਨੂੰ ਪਸਾਰਾ ਚਾਹੀਦਾ ਹੈ। ਨਿਰਮਲ ਹੋ ਸਕਦੈ ਜੇਕਰ ਇਸ ਦੀ ਬਿਰਤੀ ਦਾਨੀ ਅਤੇ ਇਖ਼ਲਾਕ ਉੱਚਾ ਹੋਵੇ। ਗੁਰਦੁਆਰਿਆਂ ਵਿਚ ਦਸਵੰਧ ਦੀ ਪ੍ਰਥਾ ਚਾਲੂ ਹੋਈ ਗ੍ਰਿਹਸਤੀਆਂ ਵਾਸਤੇ। ਐ ਕਾਰ-ਵਿਹਾਰੀ ਬੰਦੇ! ਦਸਵਾਂ ਹਿੱਸਾ ਤੇਰਾ ਨਹੀਂ, ਉਹ ਧਰਮ ਦਾ ਹੈ, ਉਹ ਈਸ਼ਵਰ ਦੇ ਨਾਮ ਉਪਰ ਖ਼ਰਚ ਕਰ। ਜਗਤ ਵਿਚ ਜੋ ਪੱਛੜ ਗਏ ਹਨ, ਜੋ ਪਿੱਛੇ ਰਹਿ ਗਏ ਹਨ, ਉਹ ਉੱਨਤ ਹੋ ਸਕਣ, ਉਨ੍ਹਾਂ ਉਪਰ ਖ਼ਰਚ ਕਰ। ਇਸ ਤਰ੍ਹਾਂ ਦੇ ਅਨੇਕ ਮਨੁੱਖ ਹਨ, ਜੋ ਧਰਮ ਦੇ ਮਾਰਗ ਵਿਚ ਪੱਛੜ ਗਏ ਹਨ, ਜੋ ਧਨ ਦੇ ਮਾਰਗ ਵਿਚ ਪੱਛੜ ਗਏ ਹਨ, ਜੋ ਅਰਥ ਦੀ ਦੁਨੀਆਂ ਵਿਚ ਪੱਛੜ ਗਏ ਹਨ, ਜੋ ਸਮਾਜ ਦੀ ਦੁਨੀਆਂ ਵਿਚ ਪੱਛੜ ਗਏ ਹਨ। ਉਹ ਅੱਗੇ ਵਧ ਸਕਣ, ਕੁਝ ਉਪਰਾਲਾ ਕਰ, ਕੁਝ ਪਰਉਪਕਾਰ ਕਰ। ਗ੍ਰਿਹਸਤੀ ਤਾਂ ਹੀ ਨਿਰਮਲ ਹੋਵੇਗਾ, "ਗਿਰਹੀ ਕਾ ਸਤੁ ਦਾਨੁ" ਜੇਕਰ ਉੱਚਾ ਇਖ਼ਲਾਕ ਹੋਵੇ, ਦਾਨੀ ਬਿਰਤੀ ਹੋਵੇ।

**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥**

ਹੁਕਮਰਾਨ ਹੈ, ਰਾਜਾ ਹੈ, ਕੁਰਸੀ ਉਪਰ ਬੈਠਾ ਹੈ, ਬਹੁਤ ਵੱਡਾ ਅਹੁਦਾ ਹੈ, ਰੁਤਬਾ ਹੈ, ਇਹ ਕਿਸ ਤਰ੍ਹਾਂ ਪਵਿੱਤਰ ਹੋਵੇਗਾ ? ਇਹ ਕਿਸ ਤਰ੍ਹਾਂ ਨਿਰਮਲ ਹੋਵੇਗਾ ? ਸਤਿਗੁਰੂ ਕਹਿੰਦੇ ਹਨ ਕਿ ਅਖੰਡ ਪਾਠ ਰੱਖ ਕੇ ਇਹ ਨਿਰਮਲ ਨਹੀਂ ਹੋਵੇਗਾ, ਨਮਾਜ਼ ਪੜ੍ਹ ਕੇ ਨਿਰਮਲ ਨਹੀਂ ਹੋਵੇਗਾ, ਰੋਜ਼ੇ ਰੱਖ ਕੇ ਅਤੇ ਹਵਨ ਜੱਗ ਇਤਿਆਦਿਕ ਕਰ ਕੇ ਇਹ ਹੁਕਮਰਾਨ ਨਿਰਮਲ ਨਹੀਂ ਹੋ ਸਕਦਾ। ਇਹ ਨਿਰਮਲ ਤਾਂ ਹੀ ਹੋਵੇਗਾ, ਜੇਕਰ ਅਗਲੇ ਨਾਲ ਇਨਸਾਫ਼ ਕਰੇ। "ਵਢੀ ਲੈ ਕੇ ਹਕੁ ਗਵਾਏ," ਜੇਕਰ ਇਹ ਉਸ ਦੀ ਬਿਰਤੀ ਹੋਵੇ, ਬੇਇਨਸਾਫ਼ੀਆਂ ਕਰਨਾ ਹੀ ਇਸ ਦੀ ਬਿਰਤੀ ਹੋਵੇ, ਜਬਰ ਕਰਨਾ ਇਸ ਦੀ ਬਿਰਤੀ ਹੋਵੇ, ਗ਼ਲਤ ਹੁਕਮ ਕਰੀ ਜਾਣਾ ਇਸ ਦੀ ਬਿਰਤੀ ਹੋਵੇ ਤਾਂ ਕਿਤਨੇ ਭੀ ਇਹ ਧਾਰਮਿਕ ਸਾਧਨ ਜੁਟਾਵੇ, ਇਹ ਨਿਰਮਲ ਨਹੀਂ ਹੋਵੇਗਾ। ਹੁਕਮਰਾਨ ਨਿਰਮਲ ਹੋਵੇਗਾ ਜੇਕਰ ਇਹ ਇਨਸਾਫ਼ ਕਰੇਗਾ, "ਰਾਜੇ ਚੁਲੀ ਨਿਆਵ ਕੀ" ਇਹ ਇਨਸਾਫ਼ ਕਰੇ। ਹਰ ਇਕ ਨੂੰ ਇਨਸਾਫ਼ ਮਿਲ ਸਕੇ, ਇਹ ਰਾਜੇ ਦਾ ਫ਼ਰਜ਼ ਹੈ, ਹੁਕਮਰਾਨ ਦਾ ਫ਼ਰਜ਼ ਹੈ, ਜੋ ਕੁਰਸੀ ਉਪਰ ਬੈਠਾ ਹੈ। ਜੇਕਰ ਉਹ ਫ਼ਰਜ਼

ਦੀ ਅਦਾਇਗੀ ਨਾ ਕਰੇ, ਭਾਵੇਂ ਧਾਰਮਿਕ ਕਰਮ ਜਿੰਨੇ ਵੀ ਕਰੇ ਤਾਂ ਨਿਰਮਲ ਨਹੀਂ ਹੋ ਸਕੇਗਾ, ਪਵਿੱਤਰ ਨਹੀਂ ਹੋ ਸਕੇਗਾ। "ਪੜਿਆ ਸਚੁ ਧਿਆਨੁ" ਜੋ ਪੜ੍ਹਿਆ ਲਿਖਿਆ ਆਲਮ ਬੰਦਾ ਹੈ, ਵਿਦਵਾਨ ਬੰਦਾ ਹੈ, ਇਹ ਕਿਸ ਤਰ੍ਹਾਂ ਪਵਿੱਤਰ ਹੋਵੇਗਾ ? ਸੱਚ ਦੇ ਵਿਚ ਧਿਆਨ ਜੋੜੇ, ਵੀਚਾਰਾਂ ਵਿਚ ਸੱਚਾਈ ਨੂੰ ਲੱਭਣ ਦੀ ਕੋਸ਼ਿਸ਼ ਕਰੇ। ਉਸ ਦੀ ਤਮਾਮ ਵੀਚਾਰਧਾਰਾ ਦਾ ਮੁੱਦਾ ਇਹ ਹੋਵੇ ਕਿ ਧਿਆਨ ਨੂੰ ਮੈਂ ਸੱਚ ਵਿਚ ਜੋੜਨੈਂ, ਨਿਰਮਲ ਹੋ ਜਾਏਗਾ, ਪਵਿੱਤਰ ਹੋ ਜਾਏਗਾ।

> **ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ॥**
> **ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ॥**

*(ਵਾਰ ਸਾਰੰਗ, ਮ: ੧, ਪੰਨਾ 1240)*

ਪਾਣੀ ਪੀਣ ਨਾਲ ਕੇਵਲ ਪਿਆਸ ਮਿਟਦੀ ਹੈ, ਹਿਰਦੇ ਦੀ ਸ਼ੁੱਧਤਾ ਨਹੀਂ ਹੁੰਦੀ। ਜਲ ਹਿਰਦੇ ਦੀ ਸ਼ੁੱਧਤਾ ਨਹੀਂ ਕਰ ਸਕਦਾ ਤੇ ਜਦ ਹਿਰਦਾ ਸੁੱਚਾ ਹੀ ਨਹੀਂ ਹੋਇਆ ਤਾਂ ਸੱਚ, ਸੁੱਚ ਦੇ ਸਿੰਘਾਸਣ 'ਤੇ ਆ ਕੇ ਕਿਵੇਂ ਬਿਰਾਜਮਾਨ ਹੋਵੇਗਾ ? ਅਨੰਤ ਕਾਲ ਤੋਂ, ਜਨਮ-ਦਰ-ਜਨਮ ਸਾਡੇ ਹਿਰਦੇ ਦੀ ਸੇਜਾ ਉੱਤੇ ਕਾਮ, ਕ੍ਰੋਧ, ਲੋਭ ਬੈਠੇ ਆ ਰਹੇ ਹਨ ਅਤੇ ਇਨ੍ਹਾਂ ਨੇ ਇਹ ਸਿੰਘਾਸਣ ਬਹੁਤ ਗੰਦਾ ਕਰ ਦਿੱਤਾ ਹੈ। ਸੱਚ ਵਾਸਤੇ ਬੈਠਣਾ ਔਖਾ ਹੈ। ਇਸ ਵਾਸਤੇ ਜਗਤ-ਗੁਰੂ ਬਾਬਾ ਕਹਿੰਦੇ ਹਨ: "ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥" ਐ ਬੰਦੇ! ਜੇ ਸੁੱਚ ਹੀ ਕੋਈ ਨਹੀਂ ਤਾਂ ਫਿਰ ਸੱਚ ਕਿਥੇ ? ਕੋਸ਼ਿਸ਼ ਕਰ ਤੂੰ ਸੁੱਚਾ ਹੋਣ ਦੀ, ਸੱਚ ਤਾਂ ਤੈਨੂੰ ਆਪਣੇ ਆਪ ਹੀ ਮਿਲ ਜਾਏਗਾ। ਜੇਕਰ ਬੰਦਾ ਕੋਸ਼ਿਸ਼ ਕਰੇ ਦੀਵਾ ਜਲਾਣ ਦੀ ਤਾਂ ਰੌਸ਼ਨੀ ਆਪਣੇ ਆਪ ਹੀ ਮਿਲ ਜਾਏਗੀ। ਦੀਵਾ ਜਲਾਣ ਤੋਂ ਬਾਅਦ ਹੱਥ ਜੋੜ ਕੇ ਰੌਸ਼ਨੀ ਮੰਗਣੀ ਨਹੀਂ ਪੈਂਦੀ, ਆਪਣੇ ਆਪ ਹੀ ਮਿਲਦੀ ਹੈ। ਹਿਰਦੇ ਨੂੰ ਸੁੱਚਾ ਕਰ ਲਈਏ, ਫਿਰ ਸੱਚ ਦੀ ਪ੍ਰਾਪਤੀ ਵਾਸਤੇ ਜਤਨ ਨਹੀਂ ਕਰਨਾ ਪੈਂਦਾ। ਹਿਰਦੇ ਦੀ ਸੁੱਚਤਾ ਤੋਂ ਬਾਅਦ ਪਤਾ ਚੱਲਦੈ ਕਿ ਸੱਚ ਤਾਂ ਹਿਰਦੇ ਦੀ ਸੇਜਾ 'ਤੇ ਬੈਠਾ ਹੈ, ਉਸ ਸੁੱਚੇ ਸਿੰਘਾਸਣ ਦੇ ਉੱਤੇ ਬੈਠਾ ਹੈ, ਉਸ ਸੁੱਚੇ ਆਸਣ ਦੇ ਉੱਤੇ ਬਾਕਾਇਦਾ ਸੱਚ ਆ ਕੇ ਬਿਰਾਜਮਾਨ ਹੋ ਗਿਆ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ:

> **ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥**
> **ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥**

*(ਵਾਰ ਮਾਰੂ, ਮ: ੩, ਪੰਨਾ 1090)*

ਦਰਵੇਸ਼ ਤਾਂ ਉਹੀ ਹੈ, ਭਗਤ ਤਾਂ ਉਹੀ ਹੈ, ਸਾਦਿਕ ਤਾਂ ਉਹੀ ਹੈ, ਜੋ ਆਪਣੇ ਦਿਲ ਦੀ ਰਖਵਾਲੀ ਕਰਦਾ ਹੈ ਅਤੇ ਮੈਲ ਨੂੰ ਅੰਦਰ ਨਹੀਂ ਜਾਣ

ਦਿੰਦਾ। ਜਿਹੜੇ ਦੈਵੀ ਗੁਣ ਉਸ ਨੂੰ ਪ੍ਰਾਪਤ ਹੋਏ ਹਨ, ਇਹ ਪ੍ਰਾਪਤ ਹੋਏ ਰਹਿਣ, ਇਹ ਕਿਧਰੇ ਨਸ਼ਟ ਨਾ ਹੋ ਜਾਣ, ਸੁਚੇਤ ਰਹਿੰਦਾ ਹੈ, ਸਾਵਧਾਨ ਰਹਿੰਦੈ, ਦਰਵਾਨੀ ਕਰਦੈ, ਚੌਕੀਦਾਰੀ ਕਰਦੈ। ਸੋ ਗੱਲ ਸਪੱਸ਼ਟ ਹੋ ਗਈ ਕਿ ਜਗਤ ਵਿਚ ਧਾਰਮਿਕ ਕਰਮ ਬਹੁਤ ਹਨ, ਮਨੁੱਖ ਧਾਰਮਿਕ ਦਿਖਾਈ ਭੀ ਦੇ ਰਹੇ ਹਨ ਪ੍ਰੰਤੂ ਧਾਰਮਿਕ ਹੋ ਜਾਣਾ ਤਾਂ ਇਕ ਕ੍ਰਾਂਤੀ ਹੈ। ਬੰਦਾ ਤਮਾਮ ਧਾਰਮਿਕ ਕਰਮ ਕਰ ਰਿਹੈ ਪਰ ਆਪਣੇ ਵਿਵਹਾਰ ਵਿਚ ਧਰਮ ਨੂੰ ਪ੍ਰਗਟ ਕਰਨ ਵਿਚ ਅਸਮਰਥ ਹੈ, ਚਾਹੇ ਜੋਗੀ ਹੈ, ਚਾਹੇ ਵਿਦਿਆਰਥੀ ਹੈ, ਚਾਹੇ ਹੁਕਮਰਾਨ ਹੈ, ਚਾਹੇ ਆਮ ਵਿਵਹਾਰੀ ਗ੍ਰਿਹਸਤੀ ਹੈ, ਚਾਹੇ ਪਾਂਡਾ ਪੁਜਾਰੀ ਹੈ, ਚਾਹੇ ਪੜ੍ਹਿਆ ਲਿਖਿਆ ਆਲਮ ਹੈ, ਉਸ ਦੇ ਵਿਵਹਾਰ ਵਿਚ ਧਰਮ ਪ੍ਰਗਟ ਨਹੀਂ ਹੁੰਦਾ ਅਤੇ ਜਿਤਨੇ ਚਿਰ ਤਕ ਵਿਵਹਾਰ ਵਿਚ ਧਰਮ ਪ੍ਰਗਟ ਨਹੀਂ ਹੋ ਰਿਹਾ, ਇਹ ਝੂਠਾ ਹੈ। ਇਸ ਦਾ ਨਾਮ ਜਪਣਾ ਝੂਠਾ ਹੈ। ਇਸ ਦੀ ਬੰਦਗੀ ਝੂਠੀ ਹੈ। ਇਸ ਦੇ ਜਪ ਤਪ ਝੂਠੇ ਹਨ। ਇਸ ਦੇ ਹਵਨ ਜੱਗ ਝੂਠੇ ਹਨ। ਇਹਦਾ ਤੀਰਥਾਂ ਦਾ ਰਟਨ ਝੂਠਾ ਹੈ। ਜਦ ਝੂਠਾ ਹੀ ਹੈ ਤਾਂ ਫਿਰ ਸੱਚ ਦੀ ਪ੍ਰਾਪਤੀ ਕਠਨ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ, "ਕਹੁ ਨਾਨਕ ਸਚੁ ਧਿਆਈਐ" ਸੱਚ ਵਿਚ ਧਿਆਨ ਜੋੜ, ਸੱਚ ਦਾ ਚਿੰਤਨ ਕਰ, ਪਰ ਯਾਦ ਰੱਖ, ਸੱਚ ਦੀ ਪ੍ਰਾਪਤੀ ਉਦੋਂ ਹੁੰਦੀ ਹੈ, "ਸੁਚਿ ਹੋਵੈ ਤਾ ਸਚੁ ਪਾਈਐ" ਜਦੋਂ ਤੂੰ ਸੁੱਚਾ ਹੋਵੇਂ। ਸੋ, ਆਪਣੇ ਵਿਵਹਾਰ ਨੂੰ ਸੁੱਚਾ ਕਰ। ਦਿਨ ਭਰ ਦੇ ਵਿਵਹਾਰ ਨੂੰ ਸੁੱਚਾ ਕਰ। ਸੁੱਚਾ ਹੁੰਦਿਆਂ ਹੀ ਸੱਚ ਮਿਲੇਗਾ। ਸਤਿਸੰਗਿ ਤੋਂ ਪ੍ਰੇਰਨਾ ਹੀ ਇਸ ਗੱਲ ਦੀ ਲੈਣੀ ਹੈ, ਕਥਾ ਕੀਰਤਨ ਤੋਂ ਪ੍ਰੇਰਨਾ ਹੀ ਇਸ ਗੱਲ ਦੀ ਲੈਣੀ ਹੈ ਕਿ ਵਿਵਹਾਰ ਵਿਚ ਸੁੱਚਤਾ ਆ ਜਾਏ ਅਤੇ ਜਿਵੇਂ ਹੀ ਵਿਵਹਾਰ ਵਿਚ ਸੁੱਚਤਾ ਆਉਂਦੀ ਹੈ, ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ, ਨਿਰੰਕਾਰ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰੂ ਨਾਨਕ ਦੀਆਂ ਇਹ ਪੰਗਤੀਆਂ ਬਾਕਾਇਦਾ ਉਸ ਨੂੰ ਸਫਲ ਰੂਪ ਵਿਚ ਪੇਸ਼ ਕਰਦੀਆਂ ਹਨ, ਬਈ ਇਹ ਬੰਦਾ ਸੁੱਚਾ ਹੋ ਗਿਐ, ਸਾਫ਼ ਹੋ ਗਿਐ, ਪਾਵਨ ਹੋ ਗਿਐ, "ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥"

ਵਿਵਹਾਰ ਦੀ ਅਸ਼ੁੱਧੀ ਦੂਸਰੇ ਨੂੰ ਚੋਟ ਪਹੁੰਚਾਉਂਦੀ ਹੈ। ਜਿਸ ਦਾ ਵਿਵਹਾਰ ਗੰਦਾ ਹੈ, ਐਸਾ ਮਨੁੱਖ ਦੂਸਰੇ ਨੂੰ ਦੁਖੀ ਕਰੇਗਾ, ਦੂਜੇ ਨੂੰ ਪਰੇਸ਼ਾਨ ਕਰੇਗਾ। ਜਿਵੇਂ ਇਕ ਬੰਦਾ ਆਪਣੇ ਘਰ ਨੂੰ ਅੱਗ ਲਗਾਏ ਤਾਂ ਸੇਕ ਪੜੋਸੀ ਨੂੰ ਭੀ ਆ ਜਾਂਦਾ ਹੈ। ਮਨੁੱਖ ਦੇ ਗੰਦੇ ਵਿਵਹਾਰ ਤੋਂ ਪੜੋਸੀਆਂ ਨੂੰ ਵੀ ਚੋਟ ਲੱਗਦੀ ਹੈ, ਦੂਜੇ ਤੀਜੇ ਨੂੰ ਵੀ ਚੋਟ ਲੱਗਦੀ ਹੈ। ਐਸਾ ਬੰਦਾ ਕਿਤਨੇ ਭੀ ਧਾਰਮਿਕ ਕਰਮ ਕਰੇ, ਪਰ ਜੇਕਰ ਵਿਵਹਾਰ ਦੀ ਸ਼ੁੱਧਤਾ ਨਹੀਂ ਤਾਂ ਜਗਤ ਨੁਕਸਾਨ ਉਠਾਂਦਾ ਰਹੇਗਾ। ਸੰਸਾਰ ਨੂੰ ਦੁੱਖ ਤੇ ਪੀੜਾ ਉਸ ਬੰਦੇ ਤੋਂ ਮਿਲਦੀ ਰਹੇਗੀ ਤੇ ਜਿਸ ਬੰਦੇ ਤੋਂ ਜਗਤ ਨੂੰ ਪੀੜਾ ਮਿਲ ਰਹੀ ਹੈ, ਉਸ ਬੰਦੇ ਦੀ ਬੰਦਗੀ

ਕਿਹੜੇ ਕੰਮ ? ਜਿਸ ਬੰਦੇ ਤੋਂ ਜਗਤ ਦੀ ਹਾਨੀ ਹੋ ਰਹੀ ਹੈ, ਉਸ ਬੰਦੇ ਦਾ ਧਾਰਮਿਕ ਹੋਣਾ ਕਿਹੜੇ ਕੰਮ ? ਜਿਸ ਮਨੁੱਖ ਤੋਂ ਮਨੁੱਖਤਾ ਦੀ ਹਾਨੀ ਹੋ ਰਹੀ ਹੈ, ਮਨੁੱਖਤਾ ਦਾ ਨੁਕਸਾਨ ਹੋ ਰਿਹੈ, ਐਸੇ ਬੰਦੇ ਦਾ ਜਪ ਤਪ, ਪੂਜਾ ਪਾਠ, ਕੀ ਮਾਅਨੇ ਰੱਖਦਾ ਹੈ ? ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਗੱਲ ਉੱਤੇ ਬੜਾ ਜ਼ੋਰ ਲਾਇਆ ਕਿ ਐ ਬੰਦੇ! ਆਪਣੇ ਵਿਵਹਾਰ ਵਿਚ ਸ਼ੁੱਧਤਾ ਲਿਆ। ਉਂਜ ਤਾਂ ਬੜੇ ਬੜੇ ਸਮਰਾਟ ਤਸਬੀ ਫੇਰਦੇ ਸਨ, ਨਮਾਜ਼ ਪੜ੍ਹਦੇ ਸਨ, ਪ੍ਰੰਤੂ ਵਿਵਹਾਰ ਵਿਚ ਸ਼ੁੱਧਤਾ ਨਹੀਂ ਸੀ, ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਕਹਿਣਾ ਪਿਆ :

> **ਤੁਰਾ ਮਨ ਨ ਦਾਨਮ ਕਿ ਯਜ਼ਦਾਂ ਸ਼ਨਾਸ॥**
> **ਬਰਾਮਦ ਜ਼ਿ ਤੂ ਕਾਰਹਾ ਦਿਲ ਖ਼ਰਾਸ਼॥**

*(ਜ਼ਫ਼ਰਨਾਮਾ, ਪਾਤਸ਼ਾਹੀ ੧੦)*

ਐ ਔਰੰਗਜ਼ੇਬ! ਮੈਂ ਤੈਨੂੰ ਖ਼ੁਦਾ-ਸ਼ਨਾਸ ਨਹੀਂ ਮੰਨਦਾ, ਕਿਉਂਕਿ ਤੂੰ ਤਸਬੀ ਭੀ ਫੇਰਦੈਂ, ਕੁਰਾਨ ਦੀ ਤਲਾਵਤ ਭੀ ਕਰਦੈਂ, ਅੰਮ੍ਰਿਤ ਵੇਲੇ ਭੀ ਉਠਦੈਂ, ਪਰ ਤੈਥੋਂ ਉਹ ਕਰਮ ਪ੍ਰਗਟ ਹੋਏ ਹਨ ਜਿਹਦੇ ਨਾਲ ਲੋਕਾਂ ਦੇ ਦਿਲਾਂ ਨੂੰ ਚੋਟ ਪਹੁੰਚੀ ਹੈ, ਲੋਕਾਂ ਦੀ ਹਾਨੀ ਹੋਈ ਹੈ। ਤੂੰ ਆਪਣੇ ਭਰਾਵਾਂ ਦੀ ਭੀ ਹਾਨੀ ਕੀਤੀ, ਆਪਣੇ ਪਰਿਵਾਰ ਦੀ ਭੀ ਹਾਨੀ ਕੀਤੀ। ਰੱਬ ਨਾਲ ਜੁੜਿਆ ਧਾਰਮਿਕ ਮਨੁੱਖ ਐਸਾ ਨਹੀਂ ਕਰਦਾ। ਤੇਰਾ ਵਿਵਹਾਰ ਗੰਦਾ ਹੈ ਅਤੇ ਵਿਵਹਾਰ ਦੀ ਗੰਦਗੀ ਦੱਸਦੀ ਹੈ ਕਿ ਤੂੰ ਧਾਰਮਿਕ ਨਹੀਂ ਹੈਂ, ਤੂੰ ਰੱਬ ਨਾਲ ਜੁੜਿਆ ਹੋਇਆ ਨਹੀਂ ਹੈਂ। ਸੋ ਰੱਬ ਨਾਲ ਜੁੜੇ ਹੋਏ ਮਨੁੱਖ ਦੀ ਤਾਂ ਇਹ ਪਹਿਚਾਣ ਹੈ ਕਿ ਉਸ ਦੇ ਵਿਵਹਾਰ ਵਿਚ ਸ਼ੁੱਧਤਾ ਆਵੇਗੀ। ਜੇਕਰ ਰਾਜਾ ਇਨਸਾਫ਼ ਨਹੀਂ ਕਰ ਰਿਹਾ, ਬ੍ਰਾਹਮਣ ਸੰਤੋਖੀ ਨਹੀਂ ਹੈ, ਗ੍ਰਿਹਸਤੀ ਦੇ ਕੋਲ ਉੱਚਾ ਇਖ਼ਲਾਕ ਨਹੀਂ ਹੈ, ਪੜ੍ਹੇ-ਲਿਖੇ ਮਨੁੱਖ ਕੋਲ ਸੱਚ ਦਾ ਧਿਆਨ ਨਹੀਂ ਹੈ, ਜੋਗੀ ਕੋਲ ਜਤ ਨਹੀਂ ਹੈ ਤਾਂ ਫਿਰ "ਮਨਿ ਮੈਲੈ ਸਭੁ ਕਿਛੁ ਮੈਲਾ" ਸਭ ਕੁਝ ਮੈਲਾ ਹੈ, ਸੁੱਚਤਾ ਪ੍ਰਾਪਤ ਨਹੀਂ ਹੋਈ ਤੇ ਜੇਕਰ ਸੁੱਚ ਹੀ ਕੋਈ ਨਹੀਂ ਤਾਂ ਸੱਚ ਕਿਥੇ ? ਸੱਚ ਦਾ ਵਾਸਾ ਸੁੱਚ ਦੀ ਸੇਜਾ ਉਪਰ ਹੁੰਦਾ ਹੈ ਅਤੇ ਸੁੱਚਤਾ ਦਾ ਪਤਾ ਵਿਵਹਾਰ ਤੋਂ ਚੱਲਦੈ, ਰੋਜ਼ਮੱਰਾ ਦੇ ਕਰਮ ਤੋਂ ਚੱਲਦੈ। ਸੁੱਚੇ ਕਰਮ ਜਗਤ ਨੂੰ ਲਾਭ ਦਿੰਦੇ ਹਨ। ਸੁੱਚੇ ਕਰਮ ਨਾਲ ਜਗਤ ਦੀ ਉੱਨਤੀ ਹੁੰਦੀ ਹੈ। ਪਵਿੱਤਰ ਕਰਮਾਂ ਦੇ ਨਾਲ ਸੰਸਾਰ ਨੂੰ ਖੇੜਾ ਮਿਲਦਾ ਹੈ, ਸੰਸਾਰ ਨੂੰ ਲਾਭ ਮਿਲਦੈ, ਪਰ ਝੂਠੇ ਅਨਰਥ ਭਰੇ ਕਰਮਾਂ ਨਾਲ ਜਗਤ ਨੂੰ ਚੋਟ ਲੱਗਦੀ ਹੈ। ਐਸਾ ਬੰਦਾ ਚਾਹੇ ਕਿਤਨੇ ਭੀ ਧਾਰਮਿਕ ਕਰਮ ਕਰੇ, ਜੇਕਰ ਉਸ ਦੇ ਵਿਵਹਾਰ ਤੋਂ ਜਗਤ ਦੀ ਹਾਨੀ ਹੋ ਰਹੀ ਹੈ, ਜੇ ਉਸ ਦੇ ਵਿਵਹਾਰ ਤੋਂ ਜਗਤ ਨੂੰ ਚੋਟ ਪਹੁੰਚ ਰਹੀ ਹੈ ਤਾਂ ਉਹ ਧਾਰਮਿਕ ਨਹੀਂ।

ਇਸ ਵਾਸਤੇ ਸਤਿਗੁਰੂ ਕਹਿੰਦੇ ਹਨ, ਸੱਚ ਦੀ ਪ੍ਰਾਪਤੀ ਵਾਸਤੇ ਅੰਤਰੀਵ ਸੁੱਚ ਦਾ ਹੋਣਾ ਬੜਾ ਲਾਜ਼ਮੀ ਹੈ, "ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥" ਜਿਵੇਂ ਹਰ ਸ਼ਹਿਰ ਵਿਚ, ਹਰ ਪਿੰਡ ਵਿਚ ਫ਼ਾਇਰ ਸਟੇਸ਼ਨ ਮੌਜੂਦ ਹਨ, ਫ਼ਾਇਰ ਬ੍ਰਿਗੇਡ ਦਾ ਅਮਲਾ ਮੌਜੂਦ ਹੈ, ਜਿਨ੍ਹਾਂ ਦਾ ਕੰਮ ਹੈ ਕਿ ਕਿਧਰੇ ਅੱਗ ਲੱਗੇ ਤਾਂ ਬਲਦੀ ਹੋਈ ਅੱਗ ਨੂੰ ਬੁਝਾ ਦਿੱਤਾ ਜਾਏ, ਇਵੇਂ ਹੀ ਹਿਰਦੇ ਦੀ ਲੱਗੀ ਅੱਗ ਨੂੰ ਬੁਝਾਉਣ ਦਾ ਸਾਧਨ ਕੇਵਲ ਧਰਮ ਹੈ, ਕੇਵਲ ਸਤਿਸੰਗ ਹੈ, ਕੇਵਲ ਪਰਮਾਤਮਾ ਦਾ ਨਾਮ ਹੈ। ਇਹ ਤ੍ਰਿਸ਼ਨਾ ਦੇ ਭਾਂਬੜ ਤਾਂ ਹਰ ਇਕ ਨੂੰ ਲੱਗੇ ਹੋਏ ਹਨ। ਬਾਹਰ ਬੈਰੂਨੀ ਅੱਗ ਤਾਂ ਕਿਧਰੇ ਕਿਧਰੇ ਲੱਗਦੀ ਹੈ ਅਤੇ ਕਦੀ ਕਦਾਈਂ ਲੱਗਦੀ ਹੈ, ਪਰੰਤੂ ਤ੍ਰਿਸ਼ਨਾ ਦੀ ਅੱਗ ਵਿਚ ਮਨੁੱਖ ਅੱਠੇ ਪਹਿਰ ਜਲ ਰਿਹੈ ਅਤੇ ਹਰ ਇਕ ਮਨੁੱਖ ਜਲ ਰਿਹੈ। ਇਹ ਅੱਗ ਤਾਂ ਹਰ ਘਰ ਨੂੰ ਲੱਗੀ ਹੋਈ ਹੈ। ਬਾਹਰ ਦੀ ਅੱਗ ਤਾਂ ਕਿਸੇ ਕਿਸੇ ਘਰ ਨੂੰ ਲੱਗਦੀ ਹੈ ਅਤੇ ਸਾਰੇ ਦੌੜ ਕੇ ਬੁਝਾਂਦੇ ਹਨ, ਪਰ ਤ੍ਰਿਸ਼ਨਾ ਦੀ ਅੱਗ ਜੇਕਰ ਕਿਸੇ ਨੂੰ ਲੱਗੀ ਹੈ ਤਾਂ ਕੋਈ ਬੁਝਾਉਣ ਨਹੀਂ ਆਉਂਦਾ, ਕਿਉਂਕਿ ਹਰ ਇਕ ਮਨੁੱਖ ਇਸੇ ਹੀ ਅੱਗ ਵਿਚ ਜਲ ਰਿਹਾ ਹੈ।

ਇਕ ਬੜੀ ਸੁੰਦਰ ਗਾਥਾ ਹੈ। ਜਾਪਾਨ ਦਾ ਇਕ ਧਨਾਢ ਬੰਦਾ ਜੋ ਟੋਕੀਓ ਵਿਚ ਇਕ ਬਹੁਤ ਉੱਚੀ ਇਮਾਰਤ ਵਿਚ ਰਹਿੰਦਾ ਸੀ, ਅੱਜ ਉਸ ਦੇ ਮਕਾਨ ਨੂੰ, ਮਹਿਲ ਨੂੰ ਅੱਗ ਲੱਗ ਗਈ। ਉਸ ਨੇ ਸ਼ੋਰ ਮਚਾਇਆ। ਉਪਰ ਚਾਕਰਾਂ ਨੂੰ ਆਵਾਜ਼ ਮਾਰੀ, ਕੱਢੋ ਸਾਜ਼ੋ-ਸਾਮਾਨ। ਬਚਾਓ ਮੇਰੀ ਧਨ ਸੰਪਦਾ ਨੂੰ। ਮਕਾਨ ਨੂੰ ਅੱਗ ਨੇ ਘੇਰ ਲਿਆ ਹੈ। ਤਾਂ ਨੌਕਰ ਚਾਕਰ ਭੱਜੇ, ਜੋ ਕੁਝ ਕੀਮਤੀ ਸਾਜ਼ੋ-ਸਾਮਾਨ ਸੀ, ਸਭ ਨੂੰ ਬਾਹਰ ਕੱਢਣ ਵਿਚ, ਬਾਹਰ ਸੁੱਟਣ ਵਿਚ ਭੱਜ ਦੌੜ ਕਰ ਰਹੇ ਹਨ। ਇਕ ਇਕ ਕੀਮਤੀ ਚੀਜ਼ ਨੂੰ ਬਾਹਰ ਲਿਆਂਦਾ ਜਾ ਰਿਹੈ। ਜਦ ਅੱਗ ਦੀਆਂ ਲਪਟਾਂ ਬਹੁਤ ਵਧ ਗਈਆਂ ਅਤੇ ਅੰਦਰ ਜਾਣਾ ਔਖਾ ਹੋ ਗਿਆ, ਤਾਂ ਮਾਲਕ ਸਾਜ਼ੋ-ਸਾਮਾਨ ਨੂੰ ਵੇਖਦੈ ਅਤੇ ਪੁੱਛਦੈ ਕਿ ਕੋਈ ਕੀਮਤੀ ਚੀਜ਼ ਅੰਦਰ ਤਾਂ ਨਹੀਂ ਰਹਿ ਗਈ ? ਇਕ ਨੌਕਰ ਨੇ ਰੋਂਦਿਆਂ ਹੋਇਆਂ ਕਿਹਾ, ਸੇਠ ਜੀ! ਇਸ ਮਹਿਲ ਦਾ, ਇਸ ਸਮੁੱਚੀ ਸੰਪਦਾ ਦਾ ਹੋਣ ਵਾਲਾ ਮਾਲਕ ਸੀ ਜੋ ਤੁਹਾਡਾ ਇਕਲੌਤਾ ਬੱਚਾ ਹੈ, ਉਹ ਪੰਘੂੜੇ ਵਿਚ ਹੀ ਰਹਿ ਗਿਐ, ਉਸ ਨੂੰ ਅਸੀਂ ਨਹੀਂ ਕੱਢ ਸਕੇ। ਜਾਪਦੈ ਉਹ ਅੱਗ ਦੀਆਂ ਲਪਟਾਂ ਦੇ ਵਿਚ ਆ ਗਿਐ, ਜਲ ਗਿਐ। ਤਾਂ ਉਸ ਧਨਾਢ ਨੇ ਧਨ ਬਚਾਅ ਲਿਆ, ਸੰਪਦਾ ਬਚਾਅ ਲਈ, ਧਨ ਸੰਪਦਾ ਦਾ ਹੋਣ ਵਾਲਾ ਮਾਲਕ ਜਲ ਕੇ ਖ਼ਾਕ ਹੋ ਗਿਆ। ਇਹ ਘਟਨਾ ਸੱਚ ਹੈ ਅਤੇ ਇਸ ਤਰ੍ਹਾਂ ਦੀ ਘਟਨਾ ਕਦੀ-ਕਦਾਈਂ ਘਟਦੀ ਹੈ। ਪਰ ਇਕ ਹਕੀਕੀ ਘਟਨਾ ਹਰ ਰੋਜ਼, ਹਰ ਮਨੁੱਖ ਨਾਲ ਘਟ ਰਹੀ ਹੈ। ਤ੍ਰਿਸ਼ਨਾ ਦੀ ਅੱਗ ਵਿਚ ਜਲ ਕੇ ਮਨੁੱਖ ਤਮਾਮ ਦੈਵੀ ਗੁਣਾਂ ਨੂੰ ਭਸਮ ਕਰ

ਰਿਹੈ, ਹਕੀਕੀ ਸੰਪਦਾ ਨੂੰ ਭਸਮ ਕਰ ਰਿਹੈ। ਜੋ ਮਨੁੱਖ ਦਾ ਵਾਸਤਵਿਕ ਸਰੂਪ ਹੈ, ਜੋ ਮਨੁੱਖ ਦੀ ਵਾਸਤਵਿਕ ਹੋਂਦ ਹੈ, ਜੋ ਮਨੁੱਖ ਵਾਸਤਵ ਤੌਰ 'ਤੇ ਇਸ ਕੰਮ ਲਈ, ਇਸ ਗੁਣਾਂ ਦੇ ਸੰਗ੍ਰਹਿ ਲਈ ਆਇਐ, ਉਹ ਸਭ ਕੁਝ ਜਲਾ ਕੇ ਖ਼ਾਕ ਕਰ ਛੱਡਦੈ। ਜਗਤ ਵਿਚ ਐਸਾ ਹੀ ਹੋ ਰਿਹੈ। ਇਸ ਵਾਸਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਇਹ ਸਵਾਲੀਆ ਫਿਕਰਾ ਕੱਸਦੇ ਹਨ, "ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ"। ਬਾਹਰ ਹਮਦਰਦ ਲੱਭ ਪੈਂਦੇ ਹਨ, ਜਦ ਸਾਜ਼ੋ-ਸਾਮਾਨ ਨੂੰ ਅੱਗ ਲੱਗੇ। ਕਿਸੇ ਪਿੰਡ ਵਿਚ ਅੱਗ ਲੱਗ ਜਾਏ, ਸਾਰਾ ਪਿੰਡ ਅੱਗ ਬੁਝਾਉਣ ਨੂੰ ਦੌੜਦੈ। ਪਰ ਹਿਰਦੇ ਵਿਚ ਤ੍ਰਿਸ਼ਨਾ ਤੇ ਕਾਮਨਾ ਦੀ ਅੱਗ ਨੂੰ ਕੌਣ ਬੁਝਾਏ, ਸਾਰੇ ਹੀ ਇਸੇ ਅੱਗ ਵਿਚ ਜਲ ਰਹੇ ਹਨ। ਸਤਿਗੁਰੂ ਪੁੱਛਦੇ ਹਨ ਕਿ ਜਿਸ ਤ੍ਰਿਸ਼ਨਾ ਦੀ ਅੱਗ ਨੇ ਸਾਰੇ ਬੂਟੇ ਸਾੜ ਕੇ ਸੁਆਹ ਕਰ ਦਿੱਤੇ ਹਨ, ਐ ਗੁਰੂ ਕੇ ਸਿੱਖ! ਤੂੰ ਹਰਾ ਭਰਾ ਰਹਿ ਗਿਐਂ, ਤੈਨੂੰ ਸਬਰ ਸੰਤੋਖ ਦੇ ਫਲ ਲੱਗੇ ਹੋਏ ਹਨ। ਤੈਨੂੰ ਨਾਮ ਰਸ ਦੀ ਹਰਿਆਵਲੀ ਨਸੀਬ ਹੈ। ਤੈਨੂੰ ਦੈਵੀ ਗੁਣਾਂ ਦੀ ਸੁੰਦਰਤਾ ਨਸੀਬ ਹੈ। ਤੂੰ ਐਸਾ ਸੁੰਦਰ ਹੈਂ, ਤੂੰ ਐਸਾ ਹਰਿਆਵਲਾ ਹੈਂ, ਤੂੰ ਐਸਾ ਫਲੀਭੂਤ ਹੈਂ, ਦੱਸ ਤਾਂ ਸਹੀ, ਤੇਰੇ ਉਪਰ ਕਿਹੜੀ ਬਖ਼ਸ਼ਿਸ਼ ਹੋਈ ਹੈ ? ਅਤੇ ਫਿਰ ਮਹਾਂਪੁਰਸ਼ ਆਖ਼ਰੀ ਪੁੱਛ ਪੁੱਛਦੇ ਹਨ :

**ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥**

*(ਆਸਾ ਮਹਲਾ ੫, ਪੰਨਾ 384)*

# ਕਹੁ ਨਾਨਕ ਸਚੁ ਧਿਆਈਐ - 2

**ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥**
**ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥**

*(ਸਲੋਕ ਕਬੀਰ ਜੀ, ਪੰਨਾ 1365)*

ਭਗਤ ਸਿਰਮੌਰ ਸ੍ਰੀ ਕਬੀਰ ਜੀ ਦੀ ਦ੍ਰਿਸ਼ਟੀ ਵਿਚ ਜਗਤ ਕੱਜਲ ਦੀ ਕੋਠੜੀ ਹੈ। ਇਥੇ ਚੱਲਦਿਆਂ ਪੈਰ ਦਾਗ਼ੀ ਹੁੰਦੇ ਹਨ। ਇਥੇ ਕੰਮ ਕਰਦਿਆਂ ਹੱਥ ਮਲੀਨ ਹੁੰਦੇ ਹਨ। ਇਥੇ ਵੇਖਦਿਆਂ ਅੱਖੀਆਂ ਦਾਗ਼ੀ ਹੁੰਦੀਆਂ ਹਨ। ਇਥੇ ਸੁਣਦਿਆਂ ਕੰਨ ਮੈਲੇ ਹੁੰਦੇ ਹਨ। ਇਥੇ ਬੋਲਦਿਆਂ ਰਸਨਾ ਮੈਲੀ ਹੁੰਦੀ ਹੈ। ਜਗਤ ਮਾਨੋ ਇਕ ਮੈਲੀ ਕੋਠੜੀ ਹੈ, ਕੱਜਲ ਦੀ ਕੋਠੜੀ ਹੈ, ਜੋ ਬਿਲਕੁਲ ਕਾਲੀ ਹੈ। "ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨਿਕਸਿ ਜਾਹਿ" ਸਦਕੇ ਜਾਂਦਾ ਹਾਂ ਮੈਂ ਉਨ੍ਹਾਂ ਤੋਂ ਜਿਨ੍ਹਾਂ ਦਾ ਜਨਮ ਤੇ ਜੀਵਨ ਇਸ ਕੱਜਲ ਦੀ ਕੋਠੜੀ ਦੇ ਵਿਚ ਹੀ ਹੋਇਆ, ਪਰ ਦਾਗ਼ ਨਹੀਂ ਲੱਗਣ ਦਿੱਤਾ। ਨਿਰਮਲ ਹੈ ਰਸਨਾ, ਨਿਰਮਲ ਹਨ ਹੱਥ ਪੈਰ, ਨਿਰਮਲ ਹੈ ਅੱਖ ਤੇ ਕੰਨ, ਮੂੰਹ ਮੱਥਾ, ਸਭ ਬੇਦਾਗ਼ ਹਨ। ਜਿਸ ਤਰ੍ਹਾਂ ਦਾਗ਼ੀ ਫਲ ਦਰੱਖ਼ਤ ਨਾਲ ਚੰਗੇ ਨਹੀਂ ਲੱਗਦੇ, ਇਸੇ ਤਰ੍ਹਾਂ ਦਾਗ਼ੀ ਮਨੁੱਖ ਸੰਸਾਰ-ਰੂਪੀ ਬ੍ਰਿਛ 'ਤੇ ਚੰਗੇ ਨਹੀਂ ਲੱਗਦੇ। ਇਹ ਕਾਲਖ ਚਾਰੋਂ ਪਾਸੇ ਪਸਰੀ ਹੋਈ ਹੈ, ਵਿਆਪਕ ਹੈ। ਜਿਸ ਤਰ੍ਹਾਂ ਕਿ ਨੀਲਾ ਅਸਮਾਨ ਸਭ ਥਾਂ ਵਿਆਪਕ ਹੈ, ਹੂ-ਬ-ਹੂ ਇਸੇ ਤਰੀਕੇ ਨਾਲ ਇਹ ਕਾਲਖ ਜਗਤ ਵਿਚ ਵਿਆਪਕ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਅੱਜ ਇਕ ਐਸਾ ਸਿੱਖ ਆਇਆ, ਜਿਸ ਦੀਆਂ ਅੱਖਾਂ ਵਿਚ ਕੋਈ ਖ਼ੁਮਾਰੀ, ਨੂਰ ਤੇ ਮਸਤੀ ਹੈ। ਪਵਿੱਤਰ ਚਿਹਰਾ, ਪਵਿੱਤਰ ਚਾਲ, ਪਵਿੱਤਰ ਦ੍ਰਿਸ਼ਟੀ ਹੈ। ਇਸ ਤਰ੍ਹਾਂ ਦੀ ਪਵਿੱਤਰਤਾ ਨੂੰ ਵੇਖ ਕੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕੁਝ ਸਵਾਲ ਕੀਤੇ ਹਨ:

**ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥**

ਐ ਗੁਰੂ ਕੇ ਸਿੱਖ! ਦੱਸ ਤਾਂ ਸਹੀ, ਤੇਰੇ ਉੱਤੇ ਕਿਹੜੀ ਬਖ਼ਸ਼ਿਸ਼ ਹੋ ਗਈ ਕਿ ਤੈਨੂੰ ਨੀਂਦ ਨਹੀਂ ਵਿਆਪੀ ? ਤੂੰ ਮੋਹ ਦੀ ਮੈਲ ਤੋਂ ਬਚ ਗਿਐਂ ਅਤੇ ਅੰਮ੍ਰਿਤ ਵੇਲੇ ਉਠ ਕੇ ਆ ਗਿਐਂ ਸੰਗਤ ਵਿਚ। ਦੱਸ ਤਾਂ ਸਹੀ ਕਿ ਬਖ਼ਸ਼ਿਸ਼ ਕਿਹੜੀ

ਹੋਈ ਹੈ ? ਸਰੀਰਕ ਨੀਂਦ ਵਿੱਚੋਂ ਇਕ ਬੰਦੇ ਨੂੰ ਖੜਾਕ ਨਾਲ ਜਗਾਇਆ ਜਾ ਸਕਦਾ ਹੈ, ਪਰ ਮੋਹ ਦੀ ਨਿੰਦਰਾ ਬੜੀ ਪ੍ਰਬਲ ਨਿੰਦਰਾ ਹੈ। ਇਹਦੇ ਵਿਚ ਸੁੱਤਾ ਹੋਇਆ ਮਨੁੱਖ ਜਾਗਦਾ ਹੀ ਨਹੀਂ। ਕਹਿੰਦੇ ਹਨ ਕਿ ਸਾਡੇ ਦੇਸ ਵਿਚ ਰਾਵਣ ਦਾ ਭਰਾ ਕੁੰਭਕਰਣ ਸੀ ਜੋ ਛੇ ਮਹੀਨੇ ਲਗਾਤਾਰ ਸੌਂਦਾ ਸੀ। ਇਸ਼ਾਰਾ ਹੈ, ਪ੍ਰਤੀਕ ਹਨ ਅਤੇ ਜਦ ਉਸ ਨੂੰ ਜਗਾਣਾ ਪਵੇ ਤਾਂ ਸੰਖ ਪੂਰਨੇ ਪੈਂਦੇ ਸਨ, ਨਰਸਿੰਗੇ ਵਜਾਣੇ ਪੈਂਦੇ ਸਨ, ਨਗਾਰੇ ਖੜਕਾਣੇ ਪੈਂਦੇ ਸਨ, ਢੋਲ ਵਜਾਣੇ ਪੈਂਦੇ ਸਨ। ਬਹੁਤ ਵੱਡਾ ਸ਼ੋਰ ਲਗਾਤਾਰ ਜਾਰੀ ਰੱਖਣਾ ਪੈਂਦਾ ਸੀ, ਤਾਂ ਜਾ ਕੇ ਕਿਧਰੇ ਉਹ ਜਾਗਦਾ ਸੀ। ਧੰਨ ਹੈ, ਇਹ ਜਾਗ ਤਾਂ ਪਿਆ। ਇਹ ਕਥਾ ਕੀਰਤਨ, ਪ੍ਰਭੂ-ਚਿੰਤਨ, ਚਾਰੋਂ ਪਾਸੇ ਦਾ ਸਤਿਸੰਗ, ਮਨੁੱਖ ਦੀ ਸੁੱਤੀ ਹੋਈ ਆਤਮਾ ਨੂੰ ਜਗਾਉਣ ਵਾਸਤੇ ਹੈ, ਬਈ ਕਿਸੇ ਤਰੀਕੇ ਨਾਲ ਇਹ ਜਾਗੇ। ਤਾਂ ਸਾਹਿਬ ਪੁੱਛਦੇ ਹਨ, ਐ ਗੁਰੂ ਕੇ ਸਿੱਖ! ਤੂੰ ਮੋਹ ਦੀ ਨਿੰਦਰਾ ਤੋਂ ਬਚ ਕੇ ਆ ਗਿਐਂ। ਜਾਗ੍ਰਿਤੀ ਦਿਖਾਈ ਦੇ ਰਹੀ ਹੈ, ਚੇਤਨਾ ਦਿਖਾਈ ਦੇ ਰਹੀ ਹੈ, ਤੂੰ ਪਵਿੱਤਰ ਦਿਖਾਈ ਦੇ ਰਿਹੈਂ, ਦੱਸ ਤਾਂ ਸਹੀ ਐਸੀ ਕਿਹੜੀ ਤੇਰੇ ਉਪਰ ਬਖ਼ਸ਼ਿਸ਼ ਹੋ ਗਈ ਹੈ :

> ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥
> ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ ॥

*(ਆਸਾ ਮ: ੫, ਪੰਨਾ 383)*

ਮਨੁੱਖ ਦੇ ਬੇਸ਼ੁਮਾਰ ਔਗੁਣਾਂ ਵਿੱਚੋਂ, ਆਲਸ ਭੀ ਇਕ ਬਹੁਤ ਵੱਡਾ ਔਗੁਣ ਹੈ। ਜਿਤਨਾ ਮਨੁੱਖ ਨੇ ਉੱਨਤ ਹੋਣਾ ਸੀ, ਉੱਨਤੀ ਕਰਦਿਆਂ ਕਰਦਿਆਂ ਮਨੁੱਖ ਨੇ ਜਿਸ ਸਿਖਰ ਨੂੰ ਛੂਹਣਾ ਸੀ, ਪਰ ਆਲਸ ਉਸ ਰਸਤੇ ਦੀ ਚੱਟਾਨ ਹੈ। ਮਨੁੱਖ ਵਾਸਤੇ ਇਸ ਨੂੰ ਪਾਰ ਕਰਨਾ ਔਖਾ ਹੋ ਗਿਆ ਅਤੇ ਆਲਸ ਨੇ ਮਨੁੱਖ ਨੂੰ ਆਪਣੀ ਮੰਜ਼ਲ ਉੱਤੇ ਪਹੁੰਚਣ ਨਹੀਂ ਦਿੱਤਾ। ਇਹ ਠੀਕ ਹੈ ਕਿ ਬੰਦਾ ਧਨ ਕਮਾਉਣ ਵਿਚ ਆਲਸੀ ਨਹੀਂ ਹੈ। ਸੰਸਾਰ ਦੀ ਪ੍ਰਤਿਸ਼ਠਾ ਹਾਸਲ ਕਰਨ ਵਿਚ ਆਲਸੀ ਨਹੀਂ ਹੈ, ਪਰ ਧਰਮ ਕਮਾਉਣ ਵਿਚ ਤਾਂ ਬੰਦਾ ਅਨੰਤ ਕਾਲ ਤੋਂ ਆਲਸੀ ਚਲਿਆ ਆ ਰਿਹੈ। ਸਤਿਗੁਰੂ ਦਾ ਫ਼ੁਰਮਾਨ ਹੈ :

> ਸਾਰੋ ਦਿਨਸੁ ਮਜੂਰੀ ਕਰੈ ॥
> ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥

*(ਭੈਰਉ ਮ: ੫, ਪੰਨਾ 1143)*

ਦਿਨ ਭਰ ਕੰਮ ਕਰਦਿਆਂ ਨਹੀਂ ਥੱਕਿਆ। ਭਾਰੀ ਭਰਕਮ ਕੰਮ ਇਸ ਨੇ ਬੜੀ ਖ਼ੁਸ਼ੀ ਨਾਲ ਕਰ ਲਏ। ਅੰਮ੍ਰਿਤ ਵੇਲਾ ਆਇਆ, ਪ੍ਰਭੂ ਮਿਲਣ ਦਾ ਸਮਾਂ, ਧਰਮ ਕਮਾਉਣ ਦਾ ਵਕਤ ਆਇਆ ਤਾਂ ਆਲਸੀ ਹੈ, ਸੁੱਤਾ ਪਿਐ। ਗੱਲ

ਸਪੱਸ਼ਟ ਹੈ ਕਿ ਧਨ ਕਮਾਉਣ ਦਾ ਆਪਣਾ ਵਕਤ ਹੈ, ਧਰਮ ਕਮਾਉਣ ਦਾ ਆਪਣਾ ਵਕਤ ਹੈ। ਸਾਰਾ ਦਿਨ ਧਨ ਕਮਾਉਣ ਵਾਸਤੇ ਹੈ। ਅੰਮ੍ਰਿਤ ਵੇਲਾ ਬ੍ਰਹਮ ਮਹੂਰਤ ਦਾ ਸਮਾਂ, ਧਰਮ ਕਮਾਉਣ ਵਾਲਾ ਹੈ। ਸਾਹਿਬ ਇਸ ਵਾਸਤੇ ਕਹਿੰਦੇ ਹਨ :

**ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥**
**ਸੇਈ ਪੂਰੇ ਸਾਹ ਵਖਤੇ ਉਪਰਿ ਲੜਿ ਮੁਏ ॥**

*(ਵਾਰ ਮਾਝ, ਮ: ੧, ਪੰਨਾ 145)*

ਧੰਨਤਾ ਦੇ ਯੋਗ ਹਨ ਉਹ ਮਨੁੱਖ ਜਿਨ੍ਹਾਂ ਨੇ ਸਮੇਂ ਦੀ ਪਹਿਚਾਣ ਕੀਤੀ, ਵਕਤ ਦੀ ਪਹਿਚਾਣ ਕੀਤੀ। ਅੰਮ੍ਰਿਤ ਵੇਲੇ ਉਠੇ ਹਨ। ਮਨ ਨਾਲ ਜੰਗ ਹੈ, ਪ੍ਰਭੂ-ਚਿੰਤਨ ਵਿਚ ਲੀਨ ਹਨ। ਸਾਹਿਬ ਇਸ ਵਾਸਤੇ ਹੀ ਕਹਿੰਦੇ ਹਨ :

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥** *(ਜਪੁ ਜੀ, ਪੰਨਾ 2)*

ਉਸ ਵੱਡੇ ਦੀਆਂ ਵਡਿਆਈਆਂ ਦੀ ਵੀਚਾਰ ਤਾਂ ਅੰਮ੍ਰਿਤ ਵੇਲੇ ਹੁੰਦੀ ਹੈ। ਰੁੱਤ ਦੇ ਮੁਤਾਬਕ ਜੇ ਬੀਜ ਨਾ ਬੋਇਆ ਜਾਏ ਤਾਂ ਠੀਕ ਢੰਗ ਨਾਲ ਪ੍ਰਫੁੱਲਤ ਨਹੀਂ ਹੁੰਦਾ। ਨਾਮ ਬੀਜਣ ਦੀ ਰੁੱਤ ਅੰਮ੍ਰਿਤ ਵੇਲਾ ਹੈ ਅਤੇ ਇਕ ਦਫ਼ਾ ਅੰਮ੍ਰਿਤ ਵੇਲੇ ਉਠਣ ਦਾ ਮਨੁੱਖ ਨੂੰ ਸੁਆਦ ਆ ਜਾਵੇ, ਨਾਮ ਦੀ ਖੇਤੀ ਨੂੰ ਉਹ ਪ੍ਰਫੁੱਲਤ ਹੁੰਦਾ ਵੇਖ ਲਵੇ, ਫਿਰ ਉਸ ਵਾਸਤੇ ਮੁਸ਼ਕਲ ਹੈ ਕਿ ਉਹ ਇਸ ਸਮੇਂ ਨੂੰ ਹੱਥੋਂ ਜਾਣ ਦੇਵੇ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਨਿੰਨ ਭਗਤ ਭਾਈ ਸਾਹਿਬ ਭਾਈ ਨੰਦ ਲਾਲ ਦਾ ਇਹੀ ਫ਼ੁਰਮਾਨ ਹੈ :

**ਬੇਦਾਰੀ ਅਸਤ ਜ਼ਿੰਦਗੀ-ਇ ਆਰਫ਼ਾਨਿ ਸ਼ੌਕ।**
**ਗੋਯਾ ਹਰਾਮ ਕਰਦਮ ਅਜ਼ ਆਇੰਦਾ ਖ਼੍ਵਾਬੇ ਸੁਬਹ।**

ਜਿਸ ਮਨੁੱਖ ਦੇ ਅੰਦਰ ਰੰਚਕ ਮਾਤਰ ਭੀ ਪ੍ਰਭੂ-ਮਿਲਣ ਦੀ ਤੜਪ ਪੈਦਾ ਹੋਈ ਹੈ, ਜੋ ਮਨੁੱਖ ਥੋੜਾ ਜਿਹਾ ਭੀ ਜਾਗ੍ਰਿਤ ਹੋਇਐ, ਸੁਚੇਤ ਹੋਇਐ, ਉਸ ਨੇ ਅੱਗੋਂ ਵਾਸਤੇ ਅੰਮ੍ਰਿਤ ਵੇਲੇ ਦਾ ਸੌਣਾ ਹਰਾਮ ਕਰ ਛੱਡਿਐ, ਉਸ ਦੇ ਲਈ ਸੌਣਾ ਹਰਾਮ ਹੈ। ਉਸ ਵਕਤ ਮਨੁੱਖ ਸੌਂ ਕੇ ਜੀਵਨ ਦੀ ਅਦੁੱਤੀ ਦੌਲਤ ਗੁਆ ਬੈਠਦੈ, ਜਿਸ ਨੂੰ ਕਹਿੰਦੇ ਨੇ ਧਰਮ। ਵਾਕਿਆ ਹੀ ਦਰੱਖ਼ਤਾਂ ਨੂੰ ਸਮੇਂ ਸਿਰ, ਵਕਤ ਸਿਰ ਫੁੱਲ ਲੱਗਦੇ ਹਨ, ਫਲ ਲੱਗਦੇ ਹਨ। ਇਸੇ ਤਰ੍ਹਾਂ ਜੀਵਨ ਦੇ ਦਰੱਖ਼ਤ ਨੂੰ ਵੀ ਨਾਮ ਦਾ ਫਲ ਲੱਗੇ, ਧਰਮ ਦਾ ਫਲ ਲੱਗੇ, ਇਸ ਦੇ ਲਈ ਵੀ ਇਕ ਰੁੱਤ ਹੈ ਅਤੇ ਉਹ ਰੁੱਤ ਹੈ ਅੰਮ੍ਰਿਤ ਵੇਲਾ। ਉਹ ਰੁੱਤ ਹੈ ਬ੍ਰਹਮ ਮਹੂਰਤ। ਕਿਉਂਕਿ ਉਸ ਸਮੇਂ ਦੀ ਮਨੁੱਖ ਪਹਿਚਾਣ ਨਹੀਂ ਕਰਦਾ, ਸਮੇਂ ਸਿਰ ਸੌਂਦਾ ਨਹੀਂ। ਸੋ ਦੇਖਣ ਵਿਚ ਆਇਐ ਕਿ ਦਰੱਖ਼ਤ ਤਾਂ ਪ੍ਰਫੁੱਲਤ ਹੋ ਗਏ ਹਨ, ਦਰੱਖ਼ਤਾਂ ਨੂੰ ਫੁੱਲ ਫਲ ਲੱਗ ਗਏ ਹਨ, ਪਰੰਤੂ ਮਨੁੱਖ-ਰੂਪੀ ਬ੍ਰਿਛ ਨੂੰ ਨਾਮ ਦਾ ਫਲ

ਨਹੀਂ ਲੱਗਿਆ, ਧਰਮ ਦਾ ਫਲ ਨਹੀਂ ਲੱਗਿਆ। ਇਕ ਦਫ਼ਾ ਇਸ ਬ੍ਰਿਛ ਨੂੰ ਨਾਮ ਦਾ ਫਲ ਕਿਧਰੇ ਲੱਗ ਜਾਏ ਅਤੇ ਇਸ ਦਰੱਖ਼ਤ ਉੱਤੇ ਮੌਸਮੇ-ਬਹਾਰ ਦਾ ਜਨਮ ਹੋ ਜਾਏ, ਤਾਂ ਫਿਰ ਕਦੀ ਵੀ ਪੱਤਝੜ ਨਹੀਂ ਆਉਂਦੀ, ਫਿਰ ਕਦੀ ਵੀ ਖ਼ਿਜ਼ਾਂ ਨਹੀਂ ਆਉਂਦੀ। ਫਿਰ ਬ੍ਰਿਛ ਹਮੇਸ਼ਾ ਹੀ ਪ੍ਰਫੁੱਲਤ ਰਹਿੰਦੈ:

**ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥**
**ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥**

*(ਸਲੋਕ ਕਬੀਰ ਜੀ, ਪੰਨਾ 1376)*

ਸੋ, ਅੰਮ੍ਰਿਤ ਵੇਲੇ ਆਏ ਉਸ ਸਿੱਖ 'ਤੇ ਸਤਿਗੁਰੂ ਪ੍ਰਸ਼ਨ ਕਰਦੇ ਹਨ, "ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ" ਦੱਸ ਤਾਂ ਸਹੀ, ਤੇਰਾ ਆਲਸ ਕਿਥੇ ਚਲਾ ਗਿਆ? ਤੇਰੀ ਨੀਂਦ ਕਿਥੇ ਚਲੀ ਗਈ? ਤੇਰਾ ਮੋਹ ਕਿਥੇ ਚਲਾ ਗਿਆ? ਤੇਰੀ ਮੈਲ ਕਿਥੇ ਚਲੀ ਗਈ? ਤੂੰ ਸੁਚੇਤ ਦਿਖਾਈ ਦਿੰਦੈਂ। ਤੂੰ ਪਵਿੱਤਰ ਦਿਖਾਈ ਦਿੰਦੈਂ। ਤੂੰ ਸਾਵਧਾਨ ਦਿਖਾਈ ਦਿੰਦੈਂ। ਤੂੰ ਹੋਸ਼ ਵਿਚ ਦਿਖਾਈ ਦਿੰਦੈਂ। ਫਿਰ ਸਤਿਗੁਰੂ ਹੋਰ ਪੁੱਛਦੇ ਹਨ:

**ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ॥**
**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥**

*(ਆਸਾ ਮ: ੫, ਪੰਨਾ 384)*

ਜਿਸ ਤ੍ਰਿਸ਼ਨਾ ਦੀ ਅੱਗ ਨੇ ਬਗ਼ੀਚਿਆਂ ਦੇ ਬਗ਼ੀਚੇ ਸਾੜ ਦਿੱਤੇ ਹਨ, ਕੋਈ ਹਰਾ ਬੂਟਾ ਰਹਿਣ ਹੀ ਨਹੀਂ ਦਿੱਤਾ, ਚਾਰੋਂ ਪਾਸੇ ਕੁਮਲਾਹਟ, ਸੜੇ ਹੋਏ ਬ੍ਰਿਛ, ਇਸ ਤਰ੍ਹਾਂ ਦੇ ਸੜੇ ਹੋਏ ਗੁਲਿਸਤਾਂ ਵਿਚ ਐ ਬੰਦੇ! ਤੂੰ ਹਰਾ ਭਰਾ, ਐ ਗੁਰੂ ਕੇ ਸਿੱਖ! ਤੂੰ ਹਰਾ ਭਰਾ ਰਹਿ ਗਿਐਂ। ਹਜ਼ਾਰ ਬੂਟਿਆਂ ਦਾ ਬਾਗ਼ ਹੋਵੇ, ਨੌਂ ਸੌ ਨੜਿੰਨ੍ਵੇਂ ਦਰੱਖ਼ਤ ਕੁਮਲਾ ਜਾਣ, ਸੜ ਜਾਣ ਤੇ ਇਕ ਨੂੰ ਫੁੱਲ ਭੀ ਲੱਗਣ, ਫਲ ਭੀ ਲੱਗਣ, ਕਰਾਮਾਤ ਜਾਪਦੀ ਹੈ। ਮਨੁੱਖ ਦਾ ਵਿਸਮਾਦੀ ਹੋਣਾ, ਹੈਰਾਨੀ ਦੀ ਅਵਸਥਾ ਵਿਚ ਹੋਣਾ ਸੁਭਾਵਕ ਹੈ। ਉਹ ਪੁੱਛੇਗਾ ਕਿ ਇਹ ਇਕ ਬ੍ਰਿਛ ਹਰਾ ਭਰਾ ਕਿਸ ਤਰ੍ਹਾਂ ਰਹਿ ਗਿਆ ਜਦ ਕਿ ਚਾਰੋਂ ਪਾਸੇ ਬਲਦੀ ਹੋਈ ਅੱਗ ਹੈ ਤੇ ਬਲਦੀ ਹੋਈ ਅੱਗ ਨੇ ਸਾਰੇ ਬੂਟੇ ਸਾੜ ਦਿੱਤੇ ਹਨ। ਜੀਵਨ ਸੜਦੈ ਤ੍ਰਿਸ਼ਨਾ ਦੀ ਅੱਗ ਵਿਚ, ਬੜਵਾ ਅਗਨ ਵਿਚ ਧਨ ਸੜਦੈ, ਤ੍ਰਿਸ਼ਨਾ ਅਗਨ ਵਿਚ ਧਰਮ ਸੜਦੈ। ਬਾਹਰ ਦੀ ਅਗਨ ਸਾਡਾ ਮਕਾਨ ਜਲਾ ਕੇ ਖ਼ਾਕ ਕਰ ਦਿੰਦੀ ਹੈ, ਸਾਡੀ ਧਨ ਸੰਪਦਾ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ। ਅੰਦਰ ਦੀ ਅਗਨ ਦੈਵੀ ਗੁਣਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ, ਧਰਮ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ। ਐਸਾ ਤਾਂ ਦਿਖਾਈ ਦਿੰਦੈ ਕਿ ਮਨੁੱਖ ਨੇ ਬਾਹਰੋਂ ਆਪਣਾ ਆਪ ਜਲਣ ਤੋਂ ਬਚਾ ਲਿਐ ਪਰ ਅੰਦਰ ਦੀ ਸਮੱਗਰੀ ਨੂੰ ਇਹ ਜਲਣ ਤੋਂ ਬਚਾ ਨਹੀਂ ਸਕਿਆ।

**ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ॥**

*(ਆਸਾ ਮਹਲਾ ੫, ਪੰਨਾ 384)*

ਰਹਿੰਦਾ ਤਾਂ ਤੂੰ ਕੱਜਲ ਦੀ ਕੋਠੜੀ ਵਿਚ ਹੈਂ, ਪਰ ਤੂੰ ਕਾਲਾ ਨਹੀਂ ਹੋਇਆ, ਤੈਨੂੰ ਦਾਗ਼ ਨਹੀਂ ਲੱਗੇ। ਤੇਰੇ ਬਸਤਰ ਨਿਰਮਲ ਹਨ, ਤੇਰੇ ਕੱਪੜੇ ਬੇਦਾਗ਼ ਹਨ, ਕੋਈ ਦਾਗ ਨਹੀਂ ਲੱਗਿਆ। ਬਸਤਰ ਚਿੱਟੇ ਹੋਵਣ ਤਾਂ ਨਿੱਕਾ ਜਿਹਾ ਦਾਗ਼ ਭੀ ਦੂਰੋਂ ਦਿਖਾਈ ਦੇ ਜਾਂਦਾ ਹੈ ਕਿ ਦਾਗ਼ੀ ਹੈ ਕੱਪੜਾ। ਜ਼ਿੰਦਗੀ ਦਾ ਕੱਪੜਾ, ਜੀਵਨ ਦਾ ਚੋਲ਼ਾ, ਇਹ ਤਾਂ ਬਿਲਕੁਲ ਦਾਗ਼ੀ ਹੋ ਚੁੱਕਿਐ। ਜਾਂ ਇੰਜ ਕਹੋ, ਚੋਲ਼ਾ ਤਾਂ ਹੁਣ ਦਿਖਾਈ ਨਹੀਂ ਦਿੰਦਾ, ਦਾਗ਼ ਹੀ ਦਾਗ਼ ਦਿਖਾਈ ਦਿੰਦੇ ਹਨ। ਮੈਲ ਇਕ ਦੋ ਦਿਨਾਂ ਦੀ ਹੋਵੇ, ਦਾਗ਼ ਇਕ ਦੋ ਹੋਵਣ, ਦਿਖਾਈ ਦਿੰਦੇ ਹਨ। ਮੈਲ ਪੰਜ ਸੱਤ ਦਿਨਾਂ ਦੀ ਹੋਵੇ, ਦਾਗ਼ ਤੀਹ ਚਾਲ਼ੀ ਹੋਵਣ, ਦਿਖਾਈ ਦਿੰਦੇ ਹਨ, ਪਰ ਕੱਪੜੇ ਨੂੰ ਲੱਗੀ ਮੈਲ ਤਿੰਨ ਚਾਰ ਮਹੀਨਿਆਂ ਦੀ ਹੋਵੇ ਅਤੇ ਦਾਗ਼ ਹੀ ਦਾਗ਼ ਹੋਵਣ, ਫਿਰ ਕੱਪੜਾ ਨਹੀਂ ਦਿਖਾਈ ਦਿੰਦਾ, ਕੱਪੜੇ ਦਾ ਰੰਗ ਨਹੀਂ ਦਿਖਾਈ ਦਿੰਦਾ। ਦਾਗ਼ ਦਾ ਰੰਗ ਮੈਲ ਵਿਚ ਖੋ ਜਾਂਦਾ ਹੈ, ਕੱਪੜੇ ਦਾ ਰੂਪ ਖੋ ਜਾਂਦਾ ਹੈ। ਅਜੋਕੇ ਮਨੁੱਖ ਦੇ ਦਰਸ਼ਨ ਕਰੀਏ, ਮਨੁੱਖ ਦੇ ਦਰਸ਼ਨ ਹੁੰਦੇ ਹੀ ਨਹੀਂ, ਲੋਭ ਦੇ ਦਰਸ਼ਨ ਹੁੰਦੇ ਹਨ, ਤ੍ਰਿਸ਼ਨਾ ਦੇ ਦਰਸ਼ਨ ਹੁੰਦੇ ਹਨ, ਕ੍ਰੋਧ ਦੇ ਦਰਸ਼ਨ ਹੁੰਦੇ ਹਨ, ਵਿਰੋਧ ਦੇ ਦਰਸ਼ਨ ਹੁੰਦੇ ਹਨ, ਅਹੰਕਾਰ ਦੇ ਦਰਸ਼ਨ ਹੁੰਦੇ ਹਨ, ਮਨੁੱਖ ਦੇ ਦਰਸ਼ਨ ਹੁੰਦੇ ਹੀ ਨਹੀਂ, ਬੰਦੇ ਦੇ ਦਰਸ਼ਨ ਹੁੰਦੇ ਹੀ ਨਹੀਂ। ਕਿਉਂਕਿ ਮਨੁੱਖ ਦਾ ਮਨੁੱਖ ਹੋਣਾ ਐਨਾ ਦਾਗ਼ੀ ਹੋ ਚੁੱਕਿਐ, ਐਨਾ ਮੈਲਾ ਹੋ ਚੁੱਕਿਐ ਕਿ ਹੁਣ ਮਨੁੱਖ ਕਿਥੇ ਦਿਖਾਈ ਦਿੰਦੇ! ਸਤਿਗੁਰੂ ਕਹਿੰਦੇ ਹਨ, ਇਹ ਜਗਤ ਜੋ ਕੱਜਲ ਦੀ ਕੋਠੜੀ ਹੈ, ਐ ਬੰਦੇ! ਐ ਗੁਰੂ ਕੇ ਸਿੱਖ! ਤੂੰ ਆਪਣੇ ਕੱਪੜੇ ਨਿਰਮਲ ਕਿਸ ਤਰ੍ਹਾਂ ਰੱਖ ਲਏ ? "ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ" ਦੱਸ ਤਾਂ ਸਹੀ, ਇਹ ਕੱਪੜੇ ਤੇਰੇ ਨਿਰਮਲ ਕਿਸ ਤਰ੍ਹਾਂ ਰਹਿ ਗਏ ? ਹੂ-ਬ-ਹੂ ਇਹੀ ਕੁਝ ਭਗਤ ਕਬੀਰ ਕਹਿੰਦੇ ਹਨ :

**ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ॥**

ਇਕ ਤਾਂ ਕੋਠੜੀ ਕੱਜਲ ਦੀ, ਜਿਸ ਦੀ ਜ਼ਮੀਨ ਕਾਲ਼ੀ, ਜਿਸ ਦੀ ਛੱਤ ਕਾਲੀ, ਜਿਸ ਦੀਆਂ ਦੀਵਾਰਾਂ ਕਾਲੀਆਂ ਤੇ ਦੂਸਰਾ ਇਸ ਕੋਠੜੀ ਦੇ ਵਿਚ ਜੋ ਰਹਿੰਦਾ ਹੈ, ਉਹ ਅੰਨ੍ਹਾ ਹੈ। ਉਸ ਦੇ ਕੋਲ ਕੋਈ ਅੱਖ ਨਹੀਂ। ਭਟਕਦੇ ਅਤੇ ਦਾਗ਼ ਲੱਗਦੇ ਜਾ ਰਹੇ ਹਨ। ਪਰ ਅੰਨ੍ਹੇ ਨੂੰ ਕੋਠੜੀ ਨਹੀਂ ਦਿਖਾਈ ਦਿੰਦੀ, ਬਾਹਰ ਨਿਕਲਣ ਦਾ ਦਰਵਾਜ਼ਾ ਨਹੀਂ ਦਿਖਾਈ ਦਿੰਦਾ, ਕਾਲਖ ਨਹੀਂ ਦਿਖਾਈ ਦਿੰਦੀ, ਆਪਣੇ ਆਪ ਨੂੰ ਲੱਗੇ ਹੋਏ ਦਾਗ਼ ਭੀ ਦਿਖਾਈ ਨਹੀਂ ਦਿੰਦੇ, ਕਿਉਂਕਿ

ਦਾਗ਼ ਦੇਖਣ ਵਾਸਤੇ ਭੀ ਤਾਂ ਅੱਖ ਚਾਹੀਦੀ ਹੈ, ਔਗੁਣਾਂ ਨੂੰ ਵੇਖਣ ਵਾਸਤੇ ਭੀ ਤਾਂ ਅਹਿਸਾਸ ਚਾਹੀਦਾ ਹੈ, ਪਾਪ ਨੂੰ ਦੇਖਣ ਵਾਸਤੇ ਭੀ ਤਾਂ ਅਹਿਸਾਸ ਚਾਹੀਦੈ, ਮਨੁੱਖ ਦੇ ਅੰਦਰੋਂ ਤਾਂ ਇਹ ਅਹਿਸਾਸ ਹੀ ਖੋ ਗਿਐ। ਪਾਪ ਹੀ ਪਾਪ ਚੰਬੜਦੇ ਜਾ ਰਹੇ ਹਨ, ਮੈਲ ਹੀ ਮੈਲ ਚੰਬੜਦੀ ਜਾ ਰਹੀ ਹੈ। ਮੈਲ ਨੂੰ ਵੇਖਣ ਵਾਲੀ ਅੱਖ ਹੀ ਨਹੀਂ ਹੈ। ਪਾਪ ਦਾ ਕੋਈ ਅਹਿਸਾਸ ਹੀ ਨਹੀਂ ਹੈ। ਮਨੁੱਖ ਇਸ ਢੰਗ ਨਾਲ ਜੀਅ ਰਿਹੈ। ਜਦ ਪਾਪ ਦਾ ਕੋਈ ਅਹਿਸਾਸ ਹੀ ਨਾ ਹੋਵੇ ਤਾਂ ਫਿਰ ਮਨੁੱਖ ਨੂੰ ਪੁਨੀਤ ਕਰਨਾ ਬਹੁਤ ਔਖੀ ਗੱਲ ਹੈ। ਇੰਜ ਕਹਿ ਲਵੋ ਕਿ ਪੁੰਨ ਦੀ ਤਾਂ ਉਸ ਦੇ ਅੰਦਰ ਮ੍ਰਿਤੂ ਹੋ ਗਈ ਹੈ। ਅਹਿਸਾਸ ਹੀ ਨਹੀਂ ਰਿਹਾ। ਪੁੰਨ ਦੀ ਤਾਂ ਕੋਈ ਨਬਜ਼ ਹੀ ਨਹੀਂ ਚੱਲਦੀ, ਪੁੰਨ ਦਾ ਤਾਂ ਕੋਈ ਅੰਦਰ ਦਿਲ ਹੀ ਨਹੀਂ ਧੜਕ ਰਿਹੈ, ਮੁਰਦਾ ਹੈ, ਬਿਲਕੁਲ ਮੁਰਦਾ।

ਕਬੀਰ ਕਹਿੰਦੇ ਹਨ ਕਿ ਇਕ ਤਾਂ ਕੋਠੜੀ ਕੱਜਲ ਦੀ, ਫਿਰ ਅੰਨ੍ਹਿਆਂ ਵਿਚ ਪ੍ਰਵੇਸ਼, ਭਟਕਣ ਨਾਲ ਸਭ ਕੁਝ ਮੈਲਾ ਹੋ ਰਿਹੈ। ਮਨੁੱਖ ਝੂਠ ਬੋਲਦਾ ਪਿਆ ਹੈ। ਸਪੱਸ਼ਟ ਹੋ ਰਹੀ ਹੈ ਗੱਲ, ਜ਼ਬਾਨ ਮੈਲੀ ਹੈ। ਵਿਸ਼ੈ ਨਾਦ ਸੁਣ ਰਿਹੈ, ਕੰਨ ਮੈਲੇ ਹਨ, ਦ੍ਰਿਸ਼ਟੀ ਮੈਲੀ ਹੈ। ਕਿਸੇ ਦਾ ਹੱਥ ਮੈਲਾ ਹੋਵੇ ਅਤੇ ਮੈਲੇ ਹੱਥ ਨਾਲ ਉਹ ਕਿਸੇ ਦੇ ਬਦਨ ਨੂੰ ਛੂਹ ਲਵੇ ਤਾਂ ਅਗਲੇ ਦਾ ਬਦਨ ਮੈਲਾ ਹੋ ਜਾਂਦਾ ਹੈ। ਪਰ ਦ੍ਰਿਸ਼ਟੀ ਦੀ ਪਹੁੰਚ ਬੜੀ ਦੂਰ ਤਕ ਹੈ। ਜਿਸ ਮਨੁੱਖ ਦੀ ਦ੍ਰਿਸ਼ਟੀ ਮੈਲੀ ਹੈ, ਉਹ ਜਿਤਨੀ ਦੂਰ ਤਕ ਵੇਖੇਗਾ, ਵਾਤਾਵਰਣ ਮੈਲਾ ਕਰੇਗਾ, ਮਾਹੌਲ ਮੈਲਾ ਕਰੇਗਾ। ਦ੍ਰਿਸ਼ਟੀ ਮੈਲੀ ਹੈ, ਕਿਉਂਕਿ ਅੱਖਾਂ ਵਿਚ ਪਰਾਇਆ ਤਨ ਹੈ, ਪਰਾਇਆ ਧਨ ਹੈ, ਇਸ ਕਰਕੇ ਹੀ ਅੱਖਾਂ ਮੈਲੀਆਂ ਹਨ। ਅੱਖ ਦੇ ਅੰਦਰ ਇਕ ਛੋਟਾ ਜਿਹਾ ਤਿਨਕਾ ਹੋਵੇ, ਨਿੱਕੀ ਜਿਹੀ ਰੜਕ ਹੋਵੇ, ਸਾਰੀ ਰਾਤ ਚੈਨ ਨਾਲ ਸੌਣਾ ਬੜੀ ਔਖੀ ਗੱਲ ਹੈ ਅਤੇ ਜਿਨ੍ਹਾਂ ਅੱਖਾਂ ਵਿਚ ਪਰਾਇਆ ਧਨ ਹੋਵੇ, ਪਰਾਇਆ ਰੂਪ ਹੋਵੇ, ਐਸੇ ਮਨੁੱਖ ਭੀ ਸੁਖ ਦੀ ਨੀਂਦ ਨਹੀਂ ਸੌਂ ਸਕਦੇ, ਤੜਫਣਗੇ। ਇਕ ਆਲਮ ਦਾ ਤਾਂ ਐਸਾ ਕਹਿਣਾ ਹੈ:

*ਕਬਾਬੇ ਸੀਖ ਹੈ ਹਮ ਕਰਵਟੇਂ ਹਰ ਸੂ ਬਦਲਤੇ ਹੈਂ।*
*ਜੋ ਜਲ ਜਾਤਾ ਹੈ ਯਿਹ ਪਹਿਲੂ ਤੋ ਵੋਹ ਪਹਿਲੂ ਬਦਲਤੇ ਹੈਂ।*

ਇਤਨੀ ਜਲਨ ਹੈ ਤਾਂ ਅੱਖਾਂ ਮੈਲੀਆਂ ਹਨ, ਪਰਾਏ ਤਨ ਅਤੇ ਪਰਾਏ ਧਨ ਕਰਕੇ। ਕੰਨ ਮੈਲੇ ਹਨ, ਗ਼ਲਤ ਸੁਣ ਰਹੇ ਹਨ, ਵਿਸ਼ੈ ਨਾਦ ਸੁਣ ਰਹੇ ਹਨ। ਰਸਨਾ ਮੈਲੀ ਹੈ, ਗ਼ਲਤ ਬੋਲ ਰਹੀ ਹੈ, ਝੂਠ ਬੋਲ ਰਹੀ ਹੈ। ਪੈਰ ਮੈਲੇ ਹਨ, ਗ਼ਲਤ ਪਾਸੇ ਜਾ ਰਹੇ ਹਨ। ਹੱਥ ਮੈਲੇ ਹਨ, ਗ਼ਲਤ ਕਰ ਰਹੇ ਹਨ। ਮਨ ਮੈਲਾ ਹੈ, ਗ਼ਲਤ ਸੋਚ ਰਿਹੈ ਤੇ ਇਤਨੀ ਮੈਲ ਤੇ ਕੱਜਲ ਦੀ ਕੋਠੜੀ ਵਿਚ ਮਨੁੱਖ ਭੀ ਕੱਜਲ ਹੋ ਕੇ ਰਹਿ ਗਿਐ। ਜਿਵੇਂ ਕਹਿੰਦੇ ਹਨ ਕਿ ਨਮਕ

ਦੀ ਖਾਨ ਵਿਚ ਮਨੁੱਖ ਨਮਕ ਹੀ ਹੋ ਜਾਂਦਾ ਹੈ। ਕੱਜਲ ਦੀ ਕੋਠੜੀ ਵਿਚ ਆ ਕੇ ਮਨੁੱਖ ਕਾਲਖ ਭਰਿਆ ਹੀ ਹੋ ਗਿਆ ਹੈ, ਕੱਜਲ ਹੀ ਹੋ ਗਿਆ ਹੈ।

**ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ॥**

*(ਸਲੋਕ ਕਬੀਰ ਜੀ, ਪੰਨਾ 1365)*

ਸਦਕੇ ਹਾਂ ਮੈਂ ਉਨ੍ਹਾਂ ਤੋਂ ਜਿਨ੍ਹਾਂ ਦਾ ਜਨਮ ਤੇ ਜੀਵਨ ਇਸ ਕੱਜਲ ਦੀ ਕੋਠੜੀ ਵਿਚ ਹੋਇਆ, ਪਰ ਬੜੇ ਸਾਵਧਾਨ ਰਹੇ। ਸਤਿਸੰਗ ਦੇ ਆਸਰੇ 'ਤੇ ਆਪਣੇ ਆਪ ਦਾ ਹੋਸ਼ ਸੰਭਾਲਿਆ। ਜੀਵਨ ਭਰ ਕਿਸੇ ਭੀ ਅੰਗ ਨੂੰ ਦਾਗ਼ੀ ਨਹੀਂ ਹੋਣ ਦਿੱਤਾ। ਗੁਰੂ ਅਰਜਨ ਦੇਵ ਜੀ ਮਹਾਰਾਜ ਜਦ ਇਹ ਪ੍ਰਸ਼ਨ ਕਰਦੇ ਹਨ, "ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ" ਦੱਸ ਤਾਂ ਸਹੀ ਗੁਰੂ ਦੇ ਸਿੱਖ, ਇਹ ਬਸਤਰ ਤੇਰੇ ਨਿਰਮਲ ਕਿਸ ਤਰ੍ਹਾਂ ਰਹਿ ਗਏ ਕੱਜਲ ਦੀ ਕੋਠੜੀ ਵਿਚ ? ਤਾਂ ਹੱਥ ਜੋੜ ਕੇ ਇਹ ਸਿੱਖ ਬੇਨਤੀ ਕਰਦੈ :

**ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥**
**ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥**

*(ਆਸਾ ਮ: ੫, ਪੰਨਾ 384)*

ਹੇ ਪ੍ਰਭੂ ! ਆਪ ਜੈਸੇ ਸਾਧੂ ਦੀ ਸੰਗਤ ਨਸੀਬ ਹੋਈ, ਸਤਿਸੰਗ ਨਸੀਬ ਹੋਇਆ। ਆਪ ਦੇ ਕੋਲ ਬੈਠਣਾ ਨਸੀਬ ਹੋਇਆ ਅਤੇ ਇਹ ਬੈਠਣਾ ਨਸੀਬ ਕੀ ਹੋਇਆ, ਜਨਮਾਂ-ਜਨਮਾਂਤਰਾਂ ਦੀ ਮੈਲ ਧੁਲ ਗਈ, ਕਾਲਖ ਧੁਲ ਗਈ। ਸੰਸਾਰ-ਰੂਪੀ ਕੱਜਲ ਦੀ ਕੋਠੜੀ ਵਿਚ ਜੀਵਣ ਦਾ ਢੰਗ ਆ ਗਿਆ, ਰਹਿਣ ਦਾ ਢੰਗ ਆ ਗਿਆ। ਹੇ ਪ੍ਰਭੂ ! ਇਹ ਤੁਹਾਡੀ ਬਖ਼ਸ਼ਿਸ਼ ਹੈ, ਇਹ ਤੁਹਾਡੀ ਰਹਿਮਤ ਹੈ, ਤੁਹਾਡੀ ਸੰਗਤ ਦਾ ਪ੍ਰਤਾਪ ਹੈ। ਦਿਨ ਭਰ ਤੇ ਰਾਤ ਭਰ ਜੋ ਮਨੁੱਖ ਦੀ ਸੰਗਤ ਹੈ, ਇਹਦੇ ਨਾਲ ਕਾਲਖ ਵਧਦੀ ਹੈ। ਦਿਨ ਪ੍ਰਤੀ ਦਿਨ ਵਧਦੀ ਹੈ। ਕਦੀ-ਕਦਾਈਂ ਥੋੜਾ ਸਤਿਸੰਗ, ਬਾਕੀ ਕੁਸੰਗਤ, ਕਾਲਖ ਵਧਦੀ ਜਾ ਰਹੀ ਹੈ। ਧੋਣਾ ਮਨੁੱਖ ਭੁੱਲਦਾ ਜਾ ਰਿਹੈ।

ਦੇਖਣ ਵਿਚ ਆਇਐ ਕਿ ਕੱਪੜਿਆਂ ਨੂੰ ਧੋਣ ਵਾਸਤੇ ਨਵੇਂ ਤੋਂ ਨਵੇਂ ਸਾਬਣ, ਨਵੇਂ ਤੋਂ ਨਵੇਂ ਪਾਊਡਰ ਜਨਮ ਲੈ ਰਹੇ ਹਨ। ਸਰੀਰ ਨੂੰ ਸੁਅੱਛ ਰੱਖਣ ਦੀ ਖ਼ਾਤਰ, ਤਰ੍ਹਾਂ ਤਰ੍ਹਾਂ ਦੇ ਪਦਾਰਥ ਆਮ ਆ ਰਹੇ ਹਨ। ਚੰਗੇ ਸਾਬਣ, ਚੰਗੇ ਪਾਊਡਰ, ਸੈਂਟ ਇਤਿਆਦਿਕ ਬਹੁਤ ਆ ਰਹੇ ਹਨ। ਮਨੁੱਖ ਆਪਣੇ ਤਨ ਨੂੰ ਸਾਫ਼ ਰੱਖ ਰਿਹੈ। ਆਪਣੇ ਕੱਪੜਿਆਂ ਨੂੰ ਸਾਫ਼ ਰੱਖਣ ਦੀ ਉਸ ਨੂੰ ਜਾਚ ਆ ਗਈ ਹੈ। ਪਰ ਇਸ ਬੋਧ ਨੂੰ ਭੁੱਲ ਗਿਐ ਕਿ ਅੱਖਾਂ ਕਿਵੇਂ ਸਾਫ਼ ਹੁੰਦੀਆਂ ਹਨ, ਕੰਨ ਕਿਵੇਂ ਸਾਫ਼ ਹੁੰਦੇ ਹਨ, ਰਸਨਾ ਕਿਸ ਤਰ੍ਹਾਂ ਨਿਰਮਲ ਹੁੰਦੀ ਹੈ, ਮਨ ਕਿਸ ਤਰ੍ਹਾਂ ਸਵੱਛ ਹੁੰਦੈ। ਇਹ ਗੱਲ ਭੁੱਲ ਗਿਐ। ਹਕੀਕਤ ਇਹ ਹੈ ਕਿ ਕੱਪੜੇ

ਚਿੱਟੇ ਦਿਖਾਈ ਦੇ ਰਹੇ ਹਨ, ਪਰ ਮਨ ਮੈਲਾ ਹੈ। ਬਾਹਰੋਂ ਸਾਫ਼ ਸੁਥਰਾ ਦਿਖਾਈ ਦੇ ਰਿਹੈ, ਇੰਦਰੇ ਮੈਲੇ ਹਨ, ਮਨ ਮੈਲਾ ਹੈ, ਤੇ ਜੇ ਮਨ ਮੈਲਾ ਹੈ ਤਾਂ ਸਭ ਕੁਝ ਮੈਲਾ ਹੈ:

**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥**

*(ਵਡਹੰਸੁ ਮਹਲਾ ੩, ਪੰਨਾ 558)*

ਜਗਤ-ਗੁਰੂ ਬਾਬਾ ਦੱਸਦੇ ਹਨ ਕਿ ਕਿਵੇਂ ਇਸ ਮਨ ਨੂੰ ਨਿਰਮਲ ਕਰੀਏ? ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਮਨੁੱਖ ਚਾਹੁੰਦਾ ਹੀ ਨਹੀਂ ਕਿ ਮੇਰਾ ਕੱਪੜਾ ਮੈਲਾ ਹੋਵੇ ਪਰ ਹੋ ਜਾਂਦਾ ਹੈ। ਖ਼ਲਾਅ ਵਿਚ ਬੜੇ ਸੂਖਸ਼ਮ ਰੂਪ ਵਿਚ ਮੈਲ ਹੈ, ਜੋ ਬੰਦੇ ਦੇ ਉੱਤੇ ਪੈਂਦੀ ਰਹਿੰਦੀ ਹੈ। ਬਸਤਰਾਂ 'ਤੇ ਪੈਂਦੀ ਰਹਿੰਦੀ ਹੈ। ਸਵੇਰੇ ਕੰਮ ਧੰਦੇ 'ਤੇ ਨਿਕਲਿਆ ਮਨੁੱਖ ਜਦ ਸ਼ਾਮ ਨੂੰ ਘਰ ਵਾਪਸ ਆਉਂਦੈ ਤਾਂ ਬਸਤਰ ਕੁਝ ਮੈਲੇ ਹੋ ਗਏ ਹਨ, ਮੂੰਹ ਮੱਥਾ ਕੁਝ ਮੈਲਾ ਹੋ ਗਿਐ। ਖ਼ਲਾਅ ਵਿਚ ਜਿਹੜੀ ਗੰਦਗੀ ਹੈ, ਉਸ ਦੇ ਬਦਨ ਦੇ ਉੱਤੇ ਪੈ ਜਾਂਦੀ ਹੈ। ਨਾ ਚਾਹੁੰਦਿਆਂ ਹੋਇਆਂ ਭੀ ਬਸਤਰ ਮੈਲੇ ਹੋ ਜਾਂਦੇ ਹਨ, ਹੱਥ ਪੈਰ ਮੈਲੇ ਹੋ ਜਾਂਦੇ ਹਨ। ਪਰ ਇਹ ਭੀ ਸਪੱਸ਼ਟ ਹੈ ਕਿ ਮਨੁੱਖ ਇਹ ਨਹੀਂ ਚਾਹੁੰਦਾ ਕਿ ਮੇਰਾ ਅੰਤਸ਼ਕਰਨ ਮੈਲਾ ਹੋਵੇ, ਪਰ ਖ਼ਲਾਅ ਵਿਚ ਐਸੀਆਂ ਲਹਿਰਾਂ ਹਨ, ਐਸੀਆਂ ਵੀਚਾਰਾਂ ਹਨ ਜੋ ਬੰਦੇ ਦੇ ਮਨ ਨਾਲ ਟਕਰਾਂਦੀਆਂ ਹਨ ਅਤੇ ਮਨੁੱਖ ਦਾ ਮਨ ਮੈਲਾ ਹੋ ਜਾਂਦਾ ਹੈ, ਮਲੀਨ ਹੋ ਜਾਂਦਾ ਹੈ। ਇਹ ਬਸਤਰ, ਇਹ ਤਨ ਕਿਵੇਂ ਧ਼ੋਣੈ, ਇਹ ਤਾਂ ਜਾਚ ਆ ਗਈ ਹੈ ਬੰਦੇ ਨੂੰ। ਸਾਹਿਬ ਕਹਿੰਦੇ ਹਨ:

**ਭਰੀਐ ਹਥੁ ਪੈਰੁ ਤਨੁ ਦੇਹ॥**
**ਪਾਣੀ ਧੋਤੈ ਉਤਰਸੁ ਖੇਹ॥**
**ਮੂਤ ਪਲੀਤੀ ਕਪੜੁ ਹੋਇ॥**
**ਦੇ ਸਾਬੂਣੁ ਲਈਐ ਓਹੁ ਧੋਇ॥** *(ਜਪੁ ਜੀ, ਪੰਨਾ 4)*

ਮੈਲ ਨਾਲ ਹੱਥ ਪੈਰ ਭਰ ਜਾਣ ਤਾਂ ਪਾਣੀ ਨਾਲ ਧੁਲ ਗਏ। ਕੱਪੜੇ ਪਲੀਤ ਹੋ ਜਾਣ, ਬਹੁਤ ਮੈਲੇ ਹੋ ਜਾਣ ਤਾਂ ਸਾਬਣ ਤੇ ਪਾਣੀ ਦੇ ਸੰਜੋਗ ਨਾਲ ਧੁਲ ਗਏ। ਮਹਾਰਾਜ ਕਹਿੰਦੇ ਹਨ, "ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥" ਮਨ ਜਦ ਪਾਪਾਂ ਦੀ ਮੈਲ ਨਾਲ ਭਰਦੈ, ਮਨ ਜਦ ਕਾਲਖ ਨਾਲ ਭਰਦੈ, ਇੰਦਰੇ ਜਦ ਮੈਲੇ ਹੋ ਜਾਂਦੇ ਹਨ ਤਾਂ ਰਸ ਨਾਲ ਪ੍ਰਭੂ ਦੇ ਗੀਤ ਗਾਈਏ, ਰਸ ਨਾਲ ਪ੍ਰਭੂ ਦਾ ਵਾਹਿਗੁਰੂ ਵਾਹਿਗੁਰੂ ਜਾਪ ਕਰੀਏ ਤਾਂ ਸਤਿਗੁਰੂ ਕਹਿੰਦੇ ਹਨ ਕਿ ਮਨ ਨਿਰਮਲ ਹੋ ਜਾਂਦਾ ਹੈ ਅਤੇ ਜਿਸ ਦਿਨ ਮਨ ਨਿਰਮਲ ਹੁੰਦੈ, ਉਸੇ ਦਿਨ ਹੀ ਪ੍ਰਭੂ ਦਾ ਮਿਲਾਪ ਹੁੰਦੈ। ਜਿਸ ਦਿਨ ਮਨ ਨਿਰਮਲ ਹੁੰਦੈ, ਉਸੇ ਦਿਨ ਖੇੜੇ ਤੇ ਖ਼ੁਸ਼ੀਆਂ ਦਾ ਜਨਮ ਹੁੰਦੈ। ਸਰੀਰ ਸਵੱਛ

ਹੋ ਗਿਐ, ਕੱਪੜੇ ਸਾਫ਼ ਹੋ ਗਏ ਹਨ, ਚੰਗੀ ਗੱਲ ਹੈ, ਪਰ ਇਹਦੇ ਨਾਲ ਕੋਈ ਦੈਵੀ ਖ਼ੁਸ਼ੀ ਨਸੀਬ ਨਹੀਂ ਹੋਵੇਗੀ। ਪਰੰਤੂ ਜਦ ਮਨ ਸਾਫ਼ ਹੁੰਦੈ, ਇੰਦਰੇ ਸਾਫ਼ ਹੁੰਦੇ ਹਨ, ਉਸ ਦਿਨ ਬੰਦੇ ਨੂੰ ਦੈਵੀ ਖ਼ੁਸ਼ੀ, ਅਦੁੱਤੀ ਖ਼ੁਸ਼ੀ, ਆਨੰਦ ਨਸੀਬ ਹੁੰਦੈ। ਇਹ ਜਗਤ ਕੱਜਲ ਦੀ ਕੋਠੜੀ ਹੈ। ਜੋ ਸੁਚੇਤ ਤੇ ਸਾਵਧਾਨ ਹੋ ਕੇ ਜੀਵਨ ਬਤੀਤ ਕਰਦੈ, ਉਹ ਇਸ ਕਾਲਖ ਦੀ ਕੋਠੜੀ ਵਿੱਚੋਂ ਬੇਦਾਗ਼ ਹੋ ਕੇ ਨਿਕਲਦੈ ਅਤੇ ਜਦ ਬੇਦਾਗ਼ ਹੋ ਕੇ ਪ੍ਰਭੂ ਦੇ ਦੁਆਰ 'ਤੇ ਪਹੁੰਚਦੈ ਤਾਂ ਪ੍ਰਭੂ ਆਪਣੇ ਸਿੰਘਾਸਨ 'ਤੇ ਬੈਠਾਂਦੈ। ਪ੍ਰਭੂ ਉਸ ਨੂੰ ਗਲਵਕੜੀ ਵਿਚ ਲੈ ਲੈਂਦੈ।

# ਕਾਲ ਅਕਾਲ

**ਅਕਾਲ ਹੈਂ॥ ਅਜਾਲ ਹੈਂ॥ ਅਲਾਹ ਹੈਂ॥ ਅਜਾਹ ਹੈਂ॥** *(ਜਾਪੁ ਸਾਹਿਬ)*

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਥੇ ਕਾਲ ਨੂੰ, ਸਮੇਂ ਨੂੰ ਦੋ ਹਿੱਸਿਆਂ ਵਿਚ ਵੰਡਿਐ। ਜਾਪੁ ਸਾਹਿਬ ਵਿਚ ਭੀ ਐਸਾ ਕਹਿੰਦੇ ਹਨ:

**ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ॥** *(ਜਾਪੁ ਸਾਹਿਬ)*

ਦੁਕਾਲੰ—ਦੋ ਕਾਲ। ਦੋ ਕਾਲ ਇਸ ਤਰ੍ਹਾਂ ਵੰਡਦੇ ਹਨ। ਆਮ ਜਗਤ ਤਾਂ ਤਿੰਨ ਕਾਲ ਮੰਨਦੈ, ਤ੍ਰਿਹ ਕਾਲ—ਭੂਤ, ਭਵਿੱਸ਼, ਵਰਤਮਾਨ। ਪਰ ਇਥੇ ਜਿਹੜੀ ਰੂਪ-ਰੇਖਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬਿਆਨ ਕਰ ਰਹੇ ਹਨ—ਅਕਾਲ ਤੇ ਕਾਲ। ਇਸ ਨੂੰ ਦੋ ਕਾਲਾਂ ਵਿਚ ਬਿਆਨ ਪਏ ਕਰਦੇ ਹਨ। ਸੰਸਾਰ ਕਾਲ ਹੈ ਜਾਂ ਕਾਲ ਸੰਸਾਰ ਹੈ। ਨਿਰੰਕਾਰ ਅਕਾਲ ਹੈ ਜਾਂ ਅਕਾਲ ਨਿਰੰਕਾਰ ਹੈ। ਸੰਸਾਰ ਦਾ ਕੋਈ ਭੀ ਕੰਮ ਕਰਨੈ, ਕਾਲ ਵਿਚ ਕਰਨਾ ਪਵੇਗਾ, ਸਮੇਂ ਵਿਚ ਕਰਨਾ ਪਵੇਗਾ। ਹਰ ਕੰਮ ਸਮੇਂ ਦੇ ਮੁਤਾਬਕ ਹੁੰਦੈ। ਬੀਜ ਬੋਣੈ, ਸਮੇਂ ਦੇ ਮੁਤਾਬਕ। ਬੀਜ ਫਲੀਭੂਤ ਹੁੰਦੈ, ਸਮੇਂ ਦੇ ਮੁਤਾਬਕ। ਫੁੱਲ ਲੱਗਦੇ ਹਨ, ਸਮੇਂ ਦੇ ਮੁਤਾਬਕ; ਫਲ ਲੱਗਦੇ ਹਨ, ਸਮੇਂ ਦੇ ਮੁਤਾਬਕ। ਲਗਭਗ ਸੰਸਾਰ ਕਾਲ ਹੈ, ਸਮਾਂ ਹੈ, ਤੇ ਜਦ ਸੰਸਾਰ ਸਮਾਂ ਹੈ ਤਾਂ ਸੰਸਾਰ ਦਾ ਹਰ ਕੰਮ ਸਮੇਂ ਵਿਚ ਹੀ ਹੁੰਦੈ, ਵਕਤ ਵਿਚ ਹੁੰਦੈ। ਨਿਰੰਕਾਰ ਅਕਾਲ ਹੈ। ਸਮੇਂ ਦੀ ਗੱਲ ਨਹੀਂ ਹੈ। ਹੈ ਹੀ ਨਹੀਂ ਸਮੇਂ ਦੀ ਗੱਲ। ਬੁਨਿਆਦੀ ਨੁਕਤਾ ਦਾਸ ਆਪ ਜੀ ਦੇ ਸਾਹਮਣੇ ਰੱਖਣ ਲੱਗਾ ਹੈ। ਜ਼ਿੰਦਗੀ ਕਿਧਰੇ ਸਾਰੀ ਕਰਮ-ਕਾਂਡ ਵਿਚ ਹੀ ਨਾ ਲੰਘ ਜਾਏ। ਸੰਸਾਰ ਕਾਲ ਹੈ, ਕਾਲ ਸੰਸਾਰ ਹੈ, ਕਾਲ ਸਮੇਂ ਨੂੰ ਕਹਿੰਦੇ ਹਨ। ਸੰਸਾਰ ਸਮਾਂ ਹੈ, ਸਮਾਂ ਸੰਸਾਰ ਹੈ। ਸੰਸਾਰੀ ਕਿਸ ਨੂੰ ਕਹੋਗੇ, ਜੋ ਹਰ ਵਕਤ ਸਮੇਂ ਵਿਚ ਜਿਉਂਦੈ, ਕਾਲ ਵਿਚ ਰਹਿੰਦੈ। ਫਿਰ ਇਸ ਕਾਲ ਦਾ ਮਨੁੱਖ ਵਿਭਾਜਨ ਕਰਦੈ, ਦੋ ਹਿੱਸਿਆਂ ਵਿਚ ਵੰਡਦੈ—ਕੁਝ ਗੁਜ਼ਰਿਆ ਹੋਇਆ ਮੇਰਾ ਕਾਲ [ਸਮਾਂ], ਕੁਝ ਆਉਣ ਵਾਲਾ ਮੇਰਾ ਕਾਲ [ਸਮਾਂ], ਭਾਵ ਕੁਝ ਗੁਜ਼ਰਿਆ ਹੋਇਆ ਸਮਾਂ [ਭੂਤਕਾਲ], ਕੁਝ ਆਉਣ ਵਾਲਾ ਸਮਾਂ [ਭਵਿੱਸ਼ ਕਾਲ]। ਸਮਾਂ

ਤਾਂ ਇੱਕੋ ਹੀ ਹੈ, ਪਰ ਮੇਰਾ ਕੁਝ ਗੁਜ਼ਰਿਆ ਹੋਇਆ ਸਮਾਂ ਹੈ ਅਤੇ ਕੁਝ ਆਉਣ ਵਾਲਾ ਸਮਾਂ ਹੈ। ਅਤੇ ਜੇਕਰ 'ਮੈਂ' ਹੀ ਵਿੱਚੋਂ ਹਟ ਜਾਵਾਂ, ਕਿਉਂਕਿ ਸਮਾਂ ਤਾਂ ਇੱਕੋ ਹੀ ਹੈ, ਫਿਰ ਨਾ ਭੂਤ ਕਾਲ ਹੈ, ਨਾ ਭਵਿੱਸ਼ ਕਾਲ ਹੈ। ਸਿਰਫ਼ ਮੇਰੇ ਕਰਕੇ ਹੀ ਮੇਰਾ ਭਵਿੱਸ਼ ਹੈ, ਮੈਂ ਨਹੀਂ ਤਾਂ ਕੋਈ ਭਵਿੱਸ਼ ਨਹੀਂ। ਮੇਰੇ ਕਰਕੇ ਮੇਰਾ ਭੂਤ ਕਾਲ ਹੈ, ਮੈਂ ਨਹੀਂ ਤਾਂ ਕੋਈ ਭੂਤ ਕਾਲ ਨਹੀਂ। ਹਾਂ, ਕਾਲ ਹੋ ਸਕਦੈ, ਭੂਤ ਕਾਲ ਨਹੀਂ। ਕਾਲ ਹੋ ਸਕਦੈ, ਭਵਿੱਸ਼ ਕਾਲ ਨਹੀਂ, ਵਰਤਮਾਨ ਕਾਲ ਨਹੀਂ। ਮੂਲ ਰੂਪ ਵਿਚ ਕਾਲ ਦੇ ਦੋ ਭਾਗ ਹਨ—ਮੇਰਾ ਕੁਝ ਗੁਜ਼ਰਿਆ ਹੋਇਆ ਸਮਾਂ, ਮੇਰਾ ਕੁਝ ਆਉਣ ਵਾਲਾ ਸਮਾਂ। ਮੇਰੇ ਕਰਕੇ ਕਾਲ ਦੇ ਦੋ ਰੂਪ ਹੋ ਜਾਂਦੇ ਹਨ। ਮੈਂ ਵਿੱਚੋਂ ਹਟ ਜਾਵਾਂ, ਫਿਰ ਕਾਲ ਤਾਂ ਹੈ, ਭੂਤ ਕਾਲ ਨਹੀਂ ਹੈ। ਕਾਲ ਤਾਂ ਹੈ, ਭਵਿੱਸ਼ ਕਾਲ ਨਹੀਂ ਹੈ। ਸੰਸਾਰੀ ਜੋ ਸਮੇਂ ਵਿਚ ਜਿਊਂਦੇ, ਸੰਸਾਰ ਜੋ ਸਮੇਂ 'ਤੇ ਖੜਾ ਹੈ, ਕਾਲ 'ਤੇ ਖੜਾ ਹੈ, ਕਿਉਂਕਿ ਸਾਰੇ ਦਾ ਸਾਰਾ ਸੰਸਾਰ ਸਮਾਂ ਹੈ ਤੇ ਸਮੇਂ 'ਤੇ ਖੜਾ ਹੈ। ਬਿਲਕੁਲ ਇਕ ਇਕ ਸੈਕਿੰਡ, ਬਾਕਾਇਦਾ ਗਿਣਤੀ ਹੈ; ਸਭ ਗ੍ਰਹਿ, ਨਛੱਤਰ, ਤਾਰੇ, ਸਭ ਸਮੇਂ ਦੀ ਗਤੀ ਵਿਚ ਚੱਲ ਰਹੇ ਹਨ:

> ਸੂਰਜੁ ਏਕੋ ਰੁਤਿ ਅਨੇਕ॥
> ਨਾਨਕ ਕਰਤੇ ਕੇ ਕੇਤੇ ਵੇਸ॥ *(ਆਸਾ ਮ: ੧; ਪੰਨਾ 12)*

ਇਹ ਅਨੇਕਾਂ ਵੇਸ ਜੋ ਪ੍ਰਕਿਰਤੀ ਧਾਰਨ ਕਰਦੀ ਹੈ, ਸਭ ਸਮੇਂ ਦਾ ਖੇਲ ਹੈ, ਵਕਤ ਦਾ ਤਮਾਸ਼ਾ ਹੈ, ਕਾਲ ਦਾ ਤਮਾਸ਼ਾ ਹੈ। ਫਿਰ ਕਾਲ ਦਾ ਇਕ ਆਪਣਾ ਸੁਭਾਉ ਹੈ, ਸਮੇਂ ਵਿਚ ਜੋ ਬਣਿਐ, ਸਮਾਂ ਹੀ ਉਸ ਨੂੰ ਮਿਟਾ ਦਿੰਦਾ ਹੈ, ਸਮਾਂ ਹੀ ਪੁਰਾਣਾ ਕਰ ਦਿੰਦਾ ਹੈ। ਇਕ ਚੀਜ਼ ਪੁਰਾਣੀ ਹੋ ਰਹੀ ਹੈ, ਕੌਣ ਉਸ ਨੂੰ ਪੁਰਾਣਾ ਕਰ ਰਿਹੈ ? ਸੰਸਾਰ ਪੁਰਾਣਾ ਕਰ ਰਿਹੈ, ਹੋਰ ਕੌਣ ਕਰ ਰਿਹੈ। ਇਕ ਬੱਚਾ ਜੁਆਨ ਹੋ ਗਿਐ, ਇਸ ਨੂੰ ਜੁਆਨ ਕਿਸ ਨੇ ਕੀਤੈ ? ਸਮੇਂ ਨੇ ਕੀਤੈ, ਕਾਲ ਨੇ ਕੀਤੈ। ਇਕ ਜੁਆਨ ਬੁੱਢਾ ਹੋ ਗਿਐ, ਇਸ ਨੂੰ ਬੁੱਢਾ ਕਿਸ ਨੇ ਕੀਤੈ ? ਸਮੇਂ ਨੇ ਕੀਤੈ, ਕਾਲ ਨੇ ਕੀਤੈ। ਇਕ ਬੁੱਢਾ ਢਹਿ-ਢੇਰੀ ਹੋ ਗਿਐ, ਮਿੱਟੀ ਹੋ ਗਿਐ, ਖ਼ਤਮ ਹੋ ਗਿਐ। ਇਸ ਨੂੰ ਖ਼ਤਮ ਕਿਸ ਨੇ ਕੀਤੈ ? ਕਾਲ ਨੇ, ਸਮੇਂ ਨੇ! ਸਮੇਂ ਵਿਚ ਜੋ ਬਣਦੈ, ਸਮਾਂ ਉਸ ਨੂੰ ਮਿਟਾ ਦਿੰਦੈ। ਕੁਝ ਭੀ ਬਣਦੈ, ਜੋ ਕੁਝ ਭੀ ਇਨ੍ਹਾਂ ਅੱਖਾਂ ਨਾਲ ਦਿਖਾਈ ਦੇ ਰਿਹੈ, ਇਹ ਸਭ ਸਮੇਂ ਵਿਚ ਬਣਿਐ, ਕਾਲ ਵਿਚ ਬਣਿਐ ਅਤੇ ਕਾਲ ਸਭ ਨੂੰ ਮਿਟਾ ਦੇਵੇਗਾ, ਇਹ ਕਾਲ ਦਾ ਸੁਭਾਉ ਹੈ। ਸਮੇਂ ਵਿਚ ਜੋ ਮਿਲਦੈ, ਸਮਾਂ ਖੋਹ ਲੈਂਦਾ ਹੈ। ਸਮੇਂ ਵਿਚ ਜਨਮ ਮਿਲਿਐ, ਸਮਾਂ ਹੀ ਜਨਮ ਖੋਹ ਲੈਂਦਾ ਹੈ। ਸਮੇਂ ਵਿਚ ਜੁਆਨੀ ਮਿਲੀ ਹੈ, ਸਮਾਂ ਹੀ ਜੁਆਨੀ ਖੋਹ ਲੈਂਦਾ ਹੈ। ਸਮੇਂ ਵਿਚ ਬੁਢੇਪਾ ਮਿਲਿਐ, ਕਾਲ ਹੀ ਬੁਢੇਪਾ ਨਾਸ਼ ਕਰ ਦਿੰਦੈ:

*ਮਿਟੇ ਜ਼ਿੰਦਗੀ ਕੇ ਨਿਸ਼ਾਂ ਕੈਸੇ ਕੈਸੇ।*
*ਜ਼ਮੀਂ ਖਾ ਗਈ ਆਸਮਾਂ ਕੈਸੇ ਕੈਸੇ।*

ਮੈਂ ਫਿਰ ਅਰਜ਼ ਕਰਾਂ, ਕਾਲ ਦਾ ਇਕ ਨਾਮ 'ਮੌਤ' ਭੀ ਬਣ ਗਿਆ ਹੈ। ਹਾਲਾਂਕਿ ਕਾਲ ਦਾ ਅਰਥ ਕੇਵਲ ਸਮਾਂ ਹੈ, ਵਕਤ ਹੈ। ਵਕਤ ਦਾ ਨਾਮ, ਸਮੇਂ ਦਾ ਨਾਮ ਮੌਤ ਕਿਉਂ ਬਣ ਗਿਆ ? ਇਸ ਵਾਸਤੇ ਬਣ ਗਿਆ ਕਿ ਸਮੇਂ ਦਾ ਇਕ ਰੂਪ ਹੈ ਜਨਮ ਅਤੇ ਦੂਸਰਾ ਰੂਪ ਹੈ ਮਰਨ। ਸਮੇਂ ਵਿਚ ਜੋ ਮਿਲਦੈ, ਸਮਾਂ ਖੋਹ ਲੈਂਦਾ ਹੈ। ਸਮਾਂ ਜਨਮ ਦਿੰਦੈ, ਸਮਾਂ ਪੁਰਾਣਾ ਕਰ ਦਿੰਦੈ, ਸਮਾਂ ਮਿਟਾ ਦਿੰਦੈ। ਆਖ਼ਰ ਵਕਤ ਤੋਂ ਅੰਦਾਜ਼ਾ ਲੱਗ ਜਾਂਦਾ ਹੈ ਕਿ ਇਹ ਸੱਤਰ ਸਾਲ ਦਾ ਬੁੱਢਾ ਹੋ ਗਿਐ, ਪੁਰਾਣਾ ਹੋ ਗਿਐ, ਓਲਡ ਮੈਨ। ਸੱਤਰ ਸਾਲ ਸਮੇਂ ਨੇ ਹੀ ਬੁੱਢਾ ਕਰ ਦਿੱਤੈ, ਸਮੇਂ ਨੇ ਹੀ ਪੁਰਾਣਾ ਕਰ ਦਿੱਤੈ। ਸਮੇਂ ਵਿਚ ਜੋ ਜੰਮਿਐ, ਜੋ ਬਣਿਐ; ਜਿਵੇਂ ਇਕ ਬਿਲਡਿੰਗ ਬਣਾਈ ਹੈ ਸਮੇਂ ਵਿਚ, ਸਮਾਂ ਹੁਣ ਇਸ ਨੂੰ ਪੁਰਾਣਾ ਕਰੇਗਾ। ਜ਼ਮੀਨ ਦੇ ਉੱਤੇ ਕਿਤਨੇ ਮਹਿਲ ਖੰਡਰ ਹੋ ਗਏ ਹਨ। ਬੜੇ ਵੱਡੇ ਵੱਡੇ ਕਿਲ੍ਹੇ ਨੇਸਤੋ ਨਾਬੂਦ ਹੋ ਗਏ ਹਨ। ਬਹੁਤ ਸਾਰੇ ਕੀਮਤੀ ਮਹਿਲ ਪੁਰਾਣੇ ਹੋ ਗਏ ਹਨ ਤੇ ਹੁਣ ਪੁੱਛੀਏ ਇਨ੍ਹਾਂ ਨੂੰ ਕਿ ਪੁਰਾਣਾ ਕਿਸ ਨੇ ਕਰ ਦਿੱਤੈ—ਸਮੇਂ ਨੇ। ਖੰਡਰ ਕਿਸ ਨੇ ਬਣਾ ਦਿੱਤੈ—ਸਮੇਂ ਨੇ। ਮਿਟਾ ਕਿਸ ਨੇ ਦਿੱਤੈ—ਸਮੇਂ ਨੇ। ਸਮੇਂ ਦੇ ਵਿਚ ਜੋ ਬਣਦੈ, ਸਮਾਂ ਪੁਰਾਣਾ ਕਰ ਦਿੰਦੈ ਅਤੇ ਸਮਾਂ ਹੀ ਮਿਟਾ ਦਿੰਦੈ। ਬਣਨਾ ਮਨੁੱਖ ਨੂੰ ਕਬੂਲ ਹੈ, ਮਿਟਣਾ ਨਹੀਂ; ਕੁਝ ਭੀ ਇਸ ਦਾ ਮਿਟੇ, ਇਹ ਇਸ ਨੂੰ ਕਬੂਲ ਨਹੀਂ। ਨਵਾਂ ਮਨੁੱਖ ਨੂੰ ਕਬੂਲ ਹੈ, ਪੁਰਾਣਾ ਨਹੀਂ।

ਕਈ ਬਜ਼ੁਰਗਾਂ ਨੇ ਮੇਰੇ ਕੋਲ ਇਹ ਗਿਲਾ ਕੀਤੈ ਕਿ ਪੋਤਰੇ ਸਾਡੇ ਕੋਲ ਬੈਠਦੇ ਹੀ ਨਹੀਂ, ਅਸੀਂ ਬੁਲਾਂਦੇ ਰਹਿ ਜਾਂਦੇ ਹਾਂ, ਤਰਸਦੇ ਰਹਿ ਜਾਂਦੇ ਹਾਂ ਕਿ ਕੋਲ ਬੈਠਣ, ਕੋਈ ਗੱਲਬਾਤ ਕਰਨ। ਪਤਾ ਹੈ ਮੈਂ ਉਨ੍ਹਾਂ ਨੂੰ ਕੀ ਜਵਾਬ ਦਿੰਦਾ ਹਾਂ ? ਨਵਾਂ ਕਿਵੇਂ ਪੁਰਾਣੇ ਕੋਲ ਬੈਠੇ ? ਉਨ੍ਹਾਂ ਕੋਲ ਨਵਾਂ ਤਨ ਹੈ, ਤੁਹਾਡੇ ਕੋਲ ਪੁਰਾਣੈ, ਪੁਰਾਣਾ ਨਹੀਂ ਚੰਗਾ ਲੱਗਦਾ। ਭਾਵੇਂ ਬੁੱਢੇ ਕੋਲ ਤਜਰਬਾ ਬੜੈ, ਗਿਆਨ ਬੜੈ, ਸਮਝ ਬੜੀ ਹੈ, ਪਰ ਕੀ ਕੀਤਾ ਜਾਏ, ਪੁਰਾਣੈ। ਪੁਰਾਣੇ ਨਾਲ ਮਨ ਸਹਿਮਤ ਨਹੀਂ ਹੁੰਦਾ। ਦਾਦਾ ਪੋਤਰੇ ਨਾਲ ਕਿਤਨੀ ਵੀ ਮਮਤਾ ਕਰੇ, ਡੁਲ੍ਹ ਡੁਲ੍ਹ ਕੇ ਪਵੇ, ਯਕੀਨ ਜਾਣੋ, ਪੋਤਰੇ ਦੇ ਮਨ ਵਿਚ ਦਾਦੇ ਵਾਸਤੇ ਜਗ੍ਹਾ ਨਹੀਂ ਬਣਦੀ। ਪੁਰਾਣਾ ਤਨ, ਪੁਰਾਣਾ ਫ਼ੈਸ਼ਨ, ਪੁਰਾਣਾ ਕੱਪੜਾ, ਪੁਰਾਣਾ ਮਹਿਲ, ਕੁਝ ਭੀ ਕਾਬਲੇ-ਦੀਦ ਨਹੀਂ ਰਹਿ ਜਾਂਦਾ। ਨਵਾਂ ਹੀ ਕਾਬਲੇ-ਦੀਦ ਹੈ, ਪੁਰਾਣਾ ਕਾਬਲੇ-ਦੀਦ ਨਹੀਂ। ਪਰ ਸਮੇਂ ਵਿਚ ਜੋ ਬਣਿਐ, ਸਮਾਂ ਸਭ ਨੂੰ ਪੁਰਾਣਾ ਕਰ ਦਿੰਦੈ, ਸਿਰਫ਼ ਪੁਰਾਣਾ ਹੀ ਨਹੀਂ ਕਰਦਾ ਸਗੋਂ ਸਮਾਂ ਮਿਟਾ ਵੀ ਦਿੰਦੈ। ਕਾਲ ਮਿਟਾ ਦਿੰਦੈ। ਤਨ ਕਾਲ ਵਿਚ ਬਣਿਐ, ਤਨ ਸਮੇਂ ਵਿਚ ਬਣਿਐ।

ਤਨ ਨੂੰ ਸਮਾਂ ਮਿਟਾ ਦੇਵੇਗਾ, ਚਾਹੇ ਇਹ ਤਨ ਗੁਰੂ, ਪੀਰ, ਪੈਗੰਬਰ ਦਾ ਹੋਵੇ। ਇਸ ਵਾਸਤੇ ਗੁਰਮਤਿ ਨੇ ਤਨ ਨੂੰ ਗੁਰੂ ਨਹੀਂ ਮੰਨਿਆ। ਤਨ ਨੂੰ ਤਾਂ ਕਾਲ ਖਾ ਜਾਂਦਾ ਹੈ। ਤਨ ਨੂੰ ਤਾਂ ਕਾਮ ਮਿਟਾ ਦੇਵੇਗਾ, ਤਨ ਨੂੰ ਤਾਂ ਸਮਾਂ ਪੁਰਾਣਾ ਕਰ ਦੇਵੇਗਾ। ਫਿਰ ਤਾਂ ਗੁਰੂ ਵੀ ਪੁਰਾਣਾ ਹੋ ਗਿਆ। ਤਨ ਨੂੰ ਤਾਂ ਸਮਾਂ ਮਿਟਾ ਦੇਵੇਗਾ ਤੇ ਜੇਕਰ ਗੁਰੂ ਮਿਟ ਹੀ ਗਿਆ, ਗੱਲ ਖ਼ਤਮ। ਹੋਰ ਲੱਭੋ, ਫਿਰ ਹੋਰ ਲੱਭੋ। ਪਰਮਾਤਮਾ ਨੂੰ ਕਹਿੰਦੇ ਹਨ ਅਕਾਲ :

**ਅਕਾਲ ਹੈਂ॥ ਅਜਾਲ ਹੈਂ॥**

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਹੇ ਪ੍ਰਭੂ! ਕਾਲ ਦਾ ਜਾਲ ਤੇਰੇ ਉਪਰ ਨਹੀਂ ਹੈ। ਸਮੇਂ ਨੇ ਤੈਨੂੰ ਬਣਾਇਆ ਨਹੀਂ, ਇਸ ਵਾਸਤੇ ਸਮਾਂ ਤੈਨੂੰ ਪੁਰਾਣਾ ਭੀ ਨਹੀਂ ਕਰ ਸਕਦਾ। ਪਰਮਾਤਮਾ ਕਦੀ ਪੁਰਾਣਾ ਨਹੀਂ ਹੁੰਦਾ। ਜੋ ਸਮੇਂ ਵਿਚ ਬਨਿਐ, ਜਿਸ ਨੇ ਸਮੇਂ ਨੂੰ ਬਣਾਇਐ, ਉਹ ਪੁਰਾਣਾ ਹੁੰਦਾ ਹੈ। ਜਿਸ ਨੂੰ ਕਾਲ ਨੇ ਨਹੀਂ ਬਣਾਇਆ, ਬਲਕਿ ਕਾਲ ਨੂੰ ਜਿਸ ਨੇ ਬਣਾਇਐ, ਉਹ ਕਦੇ ਪੁਰਾਣਾ ਨਹੀਂ ਹੁੰਦਾ :

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥**

*(ਧਨਾਸਰੀ ਮ: ੧, ਪੰਨਾ 660)*

ਸਮੇਂ ਦੇ ਵਿਚ ਜੋ ਬਨਿਐ, ਪੁਰਾਣਾ ਹੋ ਜਾਂਦਾ ਹੈ। ਸਿਰਫ਼ ਪੁਰਾਣਾ ਹੀ ਨਹੀਂ ਹੁੰਦਾ, ਮਿਟ ਜਾਂਦਾ ਹੈ। ਪਰਮਾਤਮਾ ਅਕਾਲ ਹੈ, ਸਮੇਂ ਵਿਚ ਨਹੀਂ ਬਣਿਆ। ਸਮਾਂ ਉਸ ਨੂੰ ਪੁਰਾਣਾ ਭੀ ਨਹੀਂ ਕਰ ਸਕਦਾ, ਸਮਾਂ ਉਸ ਨੂੰ ਮਿਟਾ ਭੀ ਨਹੀਂ ਸਕਦਾ, ਕਿਉਂਕਿ ਬਣਿਆ ਹੀ ਨਹੀਂ ਸਮੇਂ ਵਿਚ। ਤਨ ਸਮੇਂ ਵਿਚ ਬਨਿਐ, ਚਾਹੇ ਉਹ ਬ੍ਰਹਮਾ, ਮਹੇਸ਼ ਦਾ ਹੀ ਕਿਉਂ ਨਾ ਹੋਵੇ :

**ਕਾਲ ਪਾਇ ਬ੍ਰਹਮਾ ਬਪੁ ਧਰਾ॥**
**ਕਾਲ ਪਾਇ ਸਿਵ ਜੂ ਅਵਤਰਾ॥**
**ਕਾਲ ਪਾਇ ਕਰ ਬਿਸਨੁ ਪ੍ਰਕਾਸਾ॥**
**ਸਕਲ ਕਾਲ ਕਾ ਕੀਆ ਤਮਾਸਾ॥** *(ਚੌਪਈ ਸਾਹਿਬ)*

ਬ੍ਰਹਮਾ ਦਾ ਤਨ ਕਿਥੇ ਗਿਆ? ਸ਼ਿਵਜੀ ਦਾ ਤਨ ਕਿਥੇ ਗਿਆ? ਹੈ ਸੀ ਕੱਲ। ਕੁਝ ਸਮਾਂ ਪਹਿਲੇ ਵਿਸ਼ਨੂੰ ਦਾ ਤਨ ਹੈ ਸੀ, ਅੱਜ ਨਹੀਂ ਹੈ। ਇਸ ਵਾਸਤੇ ਜੋ ਇਸ ਤਰ੍ਹਾਂ ਦੇ ਮਨੁੱਖਾਂ ਦੀ ਪੂਜਾ ਹੈ ਤਾਂ ਉਨ੍ਹਾਂ ਦੇ ਤਨ ਕਰਕੇ ਨਹੀਂ ਹੈ, ਇਹ ਭੀ ਮੈਂ ਅਰਜ਼ ਕਰ ਦਿਆਂ। ਬਦਕਿਸਮਤੀ ਹੈ ਕਿ ਸਮੇਂ ਵਿਚ ਜੀਂਵਦਿਆਂ ਜੀਂਵਦਿਆਂ, ਕਾਲ ਵਿਚ ਜੀਂਵਦਿਆਂ ਜੀਂਵਦਿਆਂ, ਕਾਲ ਨਾਲ ਮਮਤਾ ਪਾਂਦਿਆਂ ਪਾਂਦਿਆਂ, ਮਨੁੱਖ ਕਾਲ ਨੂੰ ਹੀ ਅਕਾਲ ਸਮਝ ਬੈਠਾ ਹੈ। ਇਹ ਇਕ ਭੁਲੇਖਾ ਹੈ। ਕਾਲ ਨੂੰ ਅਕਾਲ ਸਮਝ ਬੈਠੈ, ਤਨ ਨੂੰ ਪਰਮਾਤਮਾ

ਸਮਝ ਬੈਠੈ, ਤਨ ਨੂੰ ਗੁਰੂ ਸਮਝ ਬੈਠਾ ਹੈ, ਦੇਹੀ ਨੂੰ ਗੁਰੂ ਸਮਝ ਬੈਠਾ ਹੈ।

ਪਰਸੋਂ ਹੀ ਇਕ ਬੱਚੀ ਮੈਨੂੰ ਕਹਿ ਰਹੀ ਸੀ ਕਿ ਮੇਰੇ ਗੁਰੂ ਨੇ ਮੈਨੂੰ ਕਿਹੈ ਕਿ ਜਦ ਤੂੰ ਪੱਚੀ ਸਾਲ ਦੀ ਹੋਵੇਂਗੀ, ਤਾਂ ਤੈਨੂੰ ਗੁਰ-ਮੰਤਰ ਦੇਵਾਂਗੇ, ਤੂੰ ਅਜੇ ਇੱਕੀ ਸਾਲ ਦੀ ਹੈਂ। ਸਾਰੇ ਮੇਰੇ ਕੋਲ ਬੈਠੇ ਸਨ। ਬੜੀ ਹੈਰਾਨਗੀ ਹੋਈ ਮੈਨੂੰ। ਮੈਂ ਕਿਹਾ—ਫਿਰ ਨਾਰਦ ਦੀ ਤਾਂ ਬੜੀ ਵੱਡੀ ਗ਼ਲਤੀ ਸੀ, ਉਸ ਨੇ ਪੰਜ ਸਾਲ ਦੇ ਧ੍ਰੂ ਨੂੰ ਨਾਮ ਦੇ ਦਿੱਤਾ—ਜਪ, ਬੜੀ ਗ਼ਲਤੀ ਕੀਤੀ ਨਾਰਦ ਨੇ, ਤੇ ਧ੍ਰੂ ਨੇ ਭੀ ਬੜੀ ਗ਼ਲਤੀ ਕੀਤੀ, ਜਪ ਜਪ ਕੇ ਭਗਤ ਬਣ ਗਿਆ, ਰੱਬ ਨਾਲ ਜੁੜ ਗਿਆ। ਫਿਰ ਅੱਠ ਵਰ੍ਹਿਆਂ ਦਾ ਪ੍ਰਹਿਲਾਦ ਹੈ, ਮਾਂ ਨੇ ਬੜੀ ਗ਼ਲਤੀ ਕੀਤੀ, ਉਸ ਨੂੰ ਨਾਮ ਜਪਣ ਵਾਸਤੇ ਪ੍ਰੇਰਨਾ ਦਿੱਤੀ। ਉਹ ਤਾਂ ਭਗਤ ਬਣ ਗਿਆ। ਪਰ ਤੇਰਾ ਗੁਰੂ ਤੈਨੂੰ ਕਹਿੰਦੈ ਕਿ ਪੱਚੀ ਸਾਲ ਤੋਂ ਪਹਿਲੇ ਤੈਨੂੰ ਨਾਮ ਦੀ ਦੀਖਸ਼ਾ ਨਹੀਂ ਦੇ ਸਕਦੇ। ਸੋ ਇਸ ਤਰ੍ਹਾਂ ਦਾ ਪਾਖੰਡ ਚੱਲਦੈ, ਇਸ ਤਰ੍ਹਾਂ ਦੇ ਪਾਖੰਡ ਨੂੰ ਇਕ ਦੋ ਨਹੀਂ, ਲੱਖਾਂ ਮਨੁੱਖ ਮੰਨਦੇ ਹਨ।

ਕਹਿਣਾ ਪਵੇਗਾ, ਬਹੁਗਿਣਤੀ ਮੂਰਖਾਂ ਦੀ ਹੁੰਦੀ ਹੈ, ਸਿਆਣੇ ਤਾਂ ਕੋਈ ਟਾਵੇਂ ਟਾਵੇਂ ਹੁੰਦੇ ਹਨ। ਦੋ ਸ਼ਬਦ ਮੈਨੂੰ ਕਹਿਣ ਦੇਣਾ। ਮਹਾਤਮਾ ਬੁੱਧ ਨੇ ਆਪਣੇ ਚਚੇਰੇ ਭਰਾ ਆਨੰਦ ਨੂੰ ਕਿਹਾ ਸੀ ਕਿ ਆਨੰਦ, ਬਹੁਤ ਵੱਡੀ ਭੀੜ ਵਿਚ ਕੋਈ ਚੰਗੇ ਮਨੁੱਖ ਨਹੀਂ ਹੁੰਦੇ। ਟਾਵੇਂ ਟਾਵੇਂ, ਬਹੁਤ ਥੋੜ੍ਹੇ ਹਨ। ਭੀੜ ਤਾਂ ਬੁਰੇ ਲੋਕਾਂ ਦੀ ਹੈ, ਭੀੜ ਤਾਂ ਮੂਰਖਾਂ ਦੀ ਹੈ, ਭੀੜ ਤਾਂ ਅਗਿਆਨੀਆਂ ਦੀ ਹੈ। ਸੋ ਤਾਕਤ ਭੀ ਭੀੜ ਕੋਲ ਹੈ, ਸ਼ਕਤੀ ਭੀ ਭੀੜ ਕੋਲ ਹੈ, ਕਿਉਂਕਿ ਬਹੁ-ਗਿਣਤੀ ਹੈ ਤਾਕਤ ਬਹੁ-ਗਿਣਤੀ ਦੀ ਹੁੰਦੀ ਹੈ ਤੇ ਸ਼ਕਤੀ ਭੀ ਬਹੁ-ਗਿਣਤੀ ਕੋਲ ਹੈ। ਫਿਰ ਬਹੁ-ਗਿਣਤੀ ਵਾਲੇ ਮਨੁੱਖ ਇਕੱਲੇ ਮਨੁੱਖ ਨੂੰ ਸੂਲੀ 'ਤੇ ਚੜ੍ਹਾ ਦਿੰਦੇ ਹਨ, ਤੱਤੀ ਤਵੀ 'ਤੇ ਬਿਠਾ ਦਿੰਦੇ ਹਨ, ਬੰਦ ਬੰਦ ਕੱਟ ਦਿੰਦੇ ਹਨ। ਕਬੀਰ ਨੂੰ ਬਨਾਰਸ ਵਿੱਚੋਂ ਕੱਢ ਦਿੱਤਾ, ਕਿਉਂ ? ਕਬੀਰ ਦਾ ਕੀ ਦੋਸ਼ ਸੀ ? ਸਾਰਾ ਬਨਾਰਸ ਕਹਿ ਰਿਹੈ, "ਲੋਗੁ ਕਹੈ ਕਬੀਰ ਬਉਰਾਨਾ" ਇਹ ਪਾਗਲ ਹੈ। ਇਹ ਸਾਰੇ ਬਨਾਰਸ ਵਾਸੀਆਂ ਨੂੰ ਵੀ ਪਾਗਲ ਕਰੇਗਾ, ਇਹਨੂੰ ਕੱਢੋ। ਇਸ ਨੂੰ ਸ਼ਹਿਰ ਵਿੱਚੋਂ ਕੱਢੋ :

> **ਲੋਗੁ ਕਹੈ ਕਬੀਰੁ ਬਉਰਾਨਾ॥**
> **ਕਬੀਰ ਕਾ ਮਰਮੁ ਰਾਮ ਪਹਿਚਾਨਾ॥**

*(ਭੈਰਉ ਕਬੀਰ ਜੀ, ਪੰਨਾ 1158)*

ਕਬੀਰ ਕਹਿੰਦੇ ਹਨ ਕਿ ਮੈਂ ਜੋ ਕੁਝ ਵੀ ਹਾਂ, ਇਹ ਰਾਮ ਜਾਣਦਾ ਹੈ, ਇਹ ਲੋਕ ਨਹੀਂ ਜਾਣਦੇ। ਲੋਕ ਤਾਂ ਪਾਗਲ ਕਹਿ ਰਹੇ ਹਨ। ਸਾਰਾ ਸ਼ਹਿਰ ਜਦ ਪਾਗਲ ਕਹਿੰਦੈ, ਭੀੜ ਪਾਗਲ ਕਹਿੰਦੀ ਹੈ, ਤਾਕਤ ਤਾਂ ਭੀੜ ਕੋਲ ਹੈ।

ਕਬੀਰ ਨੂੰ ਕੱਢ ਦਿੱਤਾ ਬਨਾਰਸ ਵਿੱਚੋਂ। ਵਿਚਾਰੇ ਨੂੰ ਬਨਾਰਸ ਛੱਡਣੀ ਪਈ। ਸਿਕੰਦਰ ਲੋਧੀ ਨੇ ਮੁਸ਼ਕਾਂ ਬੰਨ੍ਹ ਕੇ ਗੰਗਾ ਵਿਚ ਭੀ ਸੁੱਟ ਦਿੱਤਾ ਸੀ। ਕਹਿਣ ਤੋਂ ਮੇਰੀ ਮੁਰਾਦ ਹੈ ਬਹੁ-ਗਿਣਤੀ, ਭੀੜ ਹਮੇਸ਼ਾ ਆਦਿ ਕਾਲ ਤੋਂ ਕੋਈ ਚੰਗੇ ਮਨੁੱਖਾਂ ਦੀ ਨਹੀਂ ਰਹੀ। ਚਲੋ, ਦੋ ਸ਼ਬਦ ਮੈਨੂੰ ਫਿਰ ਕਹਿਣ ਦੇਣਾ। ਹਰ ਸ਼ਹਿਰ ਵਿਚ ਚੋਟੀ ਦੇ ਧਨਵਾਨ ਮਿਲਣਗੇ, ਹੁੰਦੇ ਹਨ। ਹਰ ਸ਼ਹਿਰ ਵਿਚ ਚੋਟੀ ਦੇ ਸਾਇੰਟਿਸਟ ਭੀ ਹੋਣਗੇ, ਇੰਜੀਨੀਅਰ ਭੀ ਹੋਣਗੇ, ਲਾਇਅਰ ਭੀ ਹੋਣਗੇ, ਡਾਕਟਰ ਭੀ ਹੋਣਗੇ, ਰਾਜਨੀਤਿਕ ਭੀ ਹੋਣਗੇ, ਪਰੰਤੂ ਹਰ ਸ਼ਹਿਰ ਵਿਚ ਬ੍ਰਹਮ ਗਿਆਨੀ ਨਹੀਂ ਹੁੰਦਾ। ਹਰ ਸ਼ਹਿਰ ਵਿਚ ਭਗਤ ਨਹੀਂ ਹੁੰਦਾ। ਹਰ ਸ਼ਹਿਰ ਵਿਚ ਸੰਤ ਨਹੀਂ ਹੁੰਦਾ। ਹਾਂ, ਇੰਜੀਨੀਅਰ ਹੁੰਦੇ ਹਨ, ਡਾਕਟਰ ਹੁੰਦੇ ਹਨ, ਵੱਡੇ ਵੱਡੇ ਰਾਜਨੀਤਿਕ ਹੁੰਦੇ ਹਨ, ਸਾਇੰਟਿਸਟ ਹੁੰਦੇ ਹਨ, ਵੱਡੇ ਵੱਡੇ ਧਨਵਾਨ ਹੁੰਦੇ ਹਨ, ਪਰ ਹਰ ਸ਼ਹਿਰ ਵਿਚ ਭਗਤ ਨਹੀਂ ਹੁੰਦੇ। ਮੈਂ ਅਰਜ਼ ਕਰਾਂ, ਧਨਵਾਨ ਬਣਨਾ, ਬਹੁਤ ਵੱਡਾ ਸਾਇੰਟਿਸਟ ਹੋ ਜਾਣਾ, ਬਹੁਤ ਵੱਡਾ ਸੱਤਾਧਾਰੀ ਰਾਜਨੀਤਿਕ ਹੋ ਜਾਣਾ, ਇਸ ਤੋਂ ਭੀ ਕਰੋੜਾਂ ਗੁਣਾ ਔਖਾ ਹੈ ਭਗਤ ਹੋ ਜਾਣਾ :

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਰਾਜਾ ਸਮੇਂ ਵਿਚ ਬਨਿਐ, ਸਮੇਂ ਨੇ ਬਣਾਇਐ, ਸਮਾਂ ਉਸ ਦੇ ਅਨੁਕੂਲ ਹੋ ਗਿਐ। ਜਦ ਸਮਾਂ ਕਿਸੇ ਬੂਟੇ ਦੇ ਅਨੁਕੂਲ ਹੁੰਦੈ, ਉਸ ਨੂੰ ਫੁੱਲ ਲੱਗ ਜਾਂਦੇ ਹਨ, ਫਲ ਲੱਗ ਜਾਂਦੇ ਹਨ ਤੇ ਜੇ ਕਿਸੇ ਦਰੱਖ਼ਤ ਨੂੰ ਫੁੱਲ ਨਹੀਂ ਲੱਗ ਰਹੇ, ਫਲ ਨਹੀਂ ਲੱਗ ਰਹੇ, ਤਾਂ ਕਹਿਣਾ ਪੈਂਦੈ ਕਿ ਸਮਾਂ ਅਨੁਕੂਲ ਨਹੀਂ, ਸਮਾਂ ਆਉਣ ਦਿਓ। ਹਰ ਗੱਲ ਸਮੇਂ ਨਾਲ ਹੁੰਦੀ ਹੈ। ਹਰ ਖੇਡ ਸਮੇਂ ਨਾਲ ਹੁੰਦੀ ਹੈ। ਸਮੇਂ ਨੇ ਦਰੱਖ਼ਤ ਨੂੰ ਫਲੀਭੂਤ ਕੀਤੈ, ਫੁੱਲ ਲੱਗੇ ਹਨ, ਸਮੇਂ ਨੇ ਦਰੱਖ਼ਤ ਨੂੰ ਫਲਾਂ ਨਾਲ ਲੱਦ ਦਿੱਤੈ। ਕੋਈ ਮਨੁੱਖ ਸੱਤਾਧਾਰੀ ਬਣ ਗਿਐ, ਚੋਟੀ ਦਾ ਧਨਵਾਨ ਬਣ ਗਿਐ, ਸਮੇਂ ਨੇ ਬਣਾ ਦਿੱਤੈ, ਸਮਾਂ ਉਸ ਦੇ ਅਨੁਕੂਲ ਸੀ। ਜੇਕਰ ਸਮਾਂ ਪ੍ਰਤਿਕੂਲ ਹੋਵੇ ਤਾਂ ਨਾ ਕੋਈ ਸਾਇੰਟਿਸਟ ਬਣ ਸਕਦੈ, ਨਾ ਕੋਈ ਇੰਜੀਨੀਅਰ ਬਣ ਸਕਦੈ, ਨਾ ਕੋਈ ਧਨਵਾਨ ਬਣ ਸਕਦੈ। ਸਮੇਂ ਦਾ ਅਨੁਕੂਲ ਹੋਣਾ ਬੜਾ ਲਾਜ਼ਮੀ ਹੈ। ਕਾਲ ਦਾ ਅਨੁਕੂਲ ਹੋਣਾ, ਕਾਲ ਵਿਚ ਸਫਲਤਾ ਪ੍ਰਾਪਤ ਕਰਨ ਵਾਸਤੇ ਲਾਜ਼ਮੀ ਹੈ। ਇਕ ਆਲਮ ਤਾਂ ਐਸਾ ਕਹਿੰਦੇ ਹਨ ਕਿ ਜਿਨ੍ਹਾਂ ਦਾ ਸਮਾਂ ਅਨੁਕੂਲ ਨਹੀਂ ਹੁੰਦਾ, ਉਹ ਫਿਰ ਕਿਸ ਤਰ੍ਹਾਂ ਰਹਿ ਜਾਂਦੇ ਹਨ :

ਦੁਨੀਆ ਮੇਂ ਕੁਛ ਐਸੇ ਭੀ ਕਮਲ ਹੋਤੇ ਹੈਂ,
ਖ਼ਿਲਤੇ ਨਹੀਂ ਪਰ ਵਕਤੇ-ਅਜ਼ਲ ਹੋਤੇ ਹੈਂ।
ਯੇਹ ਬਾਤ ਜੁਦਾ ਹੈ ਕਿ ਵੋਹ ਤਾਮੀਰ ਨਾ ਹੋਂ,
ਹਰ ਜ਼ਿਹਨ ਮੇਂ ਕੁਛ ਤਾਜ-ਮਹੱਲ ਹੋਤੇ ਹੈਂ।

ਇਸ ਤਰ੍ਹਾਂ ਦੇ ਭੀ ਕਮਲ ਦੇ ਬੂਟੇ ਸਨ ਜੋ ਨਹੀਂ ਖਿਲ ਸਕੇ, ਸਮਾਂ ਅਨੁਕੂਲ ਨਹੀਂ ਸੀ, ਨਹੀਂ ਖਿੜ ਸਕੇ, ਨਹੀਂ ਮਹਿਕ ਲੁਟਾ ਸਕੇ, ਨਹੀਂ ਸੁਹੱਪਣ ਖਿਲਾਰ ਸਕੇ। ਇਹਦਾ ਇਹ ਮਤਲਬ ਨਹੀਂ ਕਿ ਉਨ੍ਹਾਂ ਵਿਚ ਸੁਹੱਪਣ ਨਹੀਂ ਸੀ, ਪਰ ਸਮਾਂ ਅਨੁਕੂਲ ਨਹੀਂ ਸੀ ਕਿ ਫਲੀਭੂਤ ਹੋ ਸਕਣ, ਸਮੇਂ ਨੇ ਸਾਥ ਨਹੀਂ ਦਿੱਤਾ, ਵਕਤ ਨੇ ਸਾਥ ਨਹੀਂ ਦਿੱਤਾ। ਸਮਾਂ ਅਨੁਕੂਲ ਸੀ, ਸ਼ਾਹ ਜਹਾਨ ਨੇ ਜ਼ਮੀਨ 'ਤੇ ਤਾਜ ਮਹੱਲ ਖੜਾ ਕਰ ਦਿੱਤਾ। ਜਿਨ੍ਹਾਂ ਵਿਚਾਰਿਆਂ ਦਾ ਸਮਾਂ ਅਨੁਕੂਲ ਨਹੀਂ ਹੁੰਦਾ, ਤਾਜ ਮਹੱਲ ਦਿਮਾਗ਼ ਵਿਚ ਹੀ ਰਹਿ ਜਾਂਦੇ ਹਨ, ਹੋਰ ਕੀ ਹੈ। ਐਸਾ ਤਾਂ ਕੋਈ ਮਨੁੱਖ ਨਹੀਂ ਜਿਸ ਦੇ ਅੰਦਰ ਅਰਮਾਨਾਂ ਦੇ ਤਾਜ ਮਹੱਲ ਨਾ ਹੋਵਣ। ਹਰ ਮਨੁੱਖ ਅਰਮਾਨ ਲਈ ਬੈਠਾ ਹੈ ਅਤੇ ਹਰ ਮਨੁੱਖ ਦਾ ਅਰਮਾਨ ਤਾਜ ਮਹੱਲ ਤੋਂ ਘੱਟ ਨਹੀਂ ਹੈ, ਇਹ ਭੀ ਮੈਂ ਅਰਜ਼ ਕਰ ਦਿਆਂ। ਇਕ ਦਾ ਸਮਾਂ ਅਨੁਕੂਲ ਹੋਇਆ, ਉਸ ਨੇ ਆਪਣੇ ਅਰਮਾਨ ਨੂੰ ਜ਼ਮੀਨ 'ਤੇ ਉਜਾਗਰ ਕਰ ਦਿੱਤਾ, ਇਕ ਦਾ ਸਮਾਂ ਅਨੁਕੂਲ ਨਹੀਂ ਹੋਇਆ, ਅਰਮਾਨ ਅੰਦਰ ਦੇ ਅੰਦਰ ਹੀ ਰਹਿ ਗਏ। ਹਰ ਬੀਜ ਦੇ ਵਿਚ ਫੁੱਲ ਹੋਣ ਦੀ ਸਮਰੱਥਾ ਹੈ, ਉਹਨੂੰ ਅਨੁਕੂਲ ਧਰਤੀ ਮਿਲ ਜਾਏ, ਅਨੁਕੂਲ ਪਾਣੀ ਮਿਲ ਜਾਏ, ਖਾਦ ਮਿਲ ਜਾਏ, ਮੌਸਮ ਮਿਲ ਜਾਏ, ਨਹੀਂ ਤਾਂ ਬੀਜ ਬੀਜ ਹੀ ਰਹਿ ਜਾਂਦਾ ਹੈ। ਇਹ ਭੀ ਮੈਂ ਅਰਜ਼ ਕਰ ਦਿਆਂ ਕਿ ਸਮੇਂ ਦਾ ਅਨੁਕੂਲ ਹੋਣਾ ਬੜਾ ਲਾਜ਼ਮੀ ਹੈ, "ਰੁਤੀ ਹੂ ਰੁਤ ਹੋਇ" ਨਹੀਂ ਤਾਂ ਬੀਜ ਪ੍ਰਫੁੱਲਤ ਨਹੀਂ ਹੋ ਸਕਦਾ, ਫਲੀਭੂਤ ਨਹੀਂ ਹੋ ਸਕਦਾ, ਆਪਣਾ ਸੁਹੱਪਣ ਨਹੀਂ ਖਲੇਰ ਸਕਦਾ।

ਦੂਸਰਾ ਨੁਕਤਾ ਜੋ ਮੈਂ ਬਿਆਨ ਕਰ ਰਿਹਾ ਹਾਂ, ਧਿਆਨ ਨਾਲ ਸੁਣਨਾ। ਜੋ ਸਮੇਂ ਵਿਚ ਬਣਿਐ, ਜਿਸ ਨੂੰ ਸਮਾਂ ਬਣਾ ਦਿੰਦੈ ਅਨੁਕੂਲ ਹੋ ਕੇ, ਸਮਾਂ ਹੀ ਪ੍ਰਤਿਕੂਲ ਹੋ ਕੇ ਉਸ ਨੂੰ ਮਿਟਾ ਦਿੰਦਾ ਹੈ। ਸਮਾਂ ਅਨੁਕੂਲ ਹੋਇਆ ਸੀ, ਇਕ ਰਾਜਨੀਤਿਕ ਸਿੰਘਾਸਨ 'ਤੇ ਬੈਠ ਗਿਆ, ਵਾਹ ਵਾਹ! ਸਮਾਂ ਪ੍ਰਤਿਕੂਲ ਹੋ ਗਿਆ, ਸਿੰਘਾਸਨ ਤੋਂ ਥੱਲੇ ਆ ਗਿਆ। ਹੁਣ ਕੋਈ ਪੁੱਛਦਾ ਹੀ ਨਹੀਂ, ਜਿਵੇਂ ਗਊਸ਼ਾਲਾ ਦੀ ਗਊ ਨੂੰ ਕੋਈ ਨਹੀਂ ਪੁੱਛਦਾ, ਇਸ ਤਰ੍ਹਾਂ ਹੋ ਗਿਐ। ਤੁਸੀਂ ਦੇਖ ਸਕਦੇ ਹੋ ਸਾਰੀ ਦੁਨੀਆਂ ਵਿਚ; ਸਮਾਂ ਅਨੁਕੂਲ ਹੋਇਐ, ਸਿੰਘਾਸਣ 'ਤੇ ਹੈ; ਸਮਾਂ ਪ੍ਰਤੀਕੂਲ ਹੋ ਗਿਐ, ਸਿੰਘਾਸਣ ਤੋਂ ਥੱਲੇ। ਸਮੇਂ ਦਾ ਇਕ ਆਪਣਾ ਸੁਭਾਉ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਂਦੇ ਹਨ:

ਊਚੰ ਤ ਨੀਚੰ ਨਾਨ੍ਹ੍ਹਾ ਸੁ ਮੂਚੰ ॥ *(ਸਹਸਕ੍ਰਿਤੀ ਸਲੋਕ ਮਹਲਾ ੫, ਪੰਨਾ 1354)*

ਊਚਾ ਚੜੈ ਸੁ ਪਵੈ ਪਇਆਲਾ ॥
ਧਰਨਿ ਪੜੈ ਤਿਸੁ ਲਗੈ ਨ ਕਾਲਾ ॥ *(ਆਸਾ ਮਹਲਾ ੫, ਪੰਨਾ 374)*

ਮਹਾਰਾਜ ਕਹਿੰਦੇ ਹਨ, ਸਮੇਂ ਦਾ ਇਕ ਨਿਯਮ ਹੈ, ਜਿਹੜੀ ਚੀਜ਼ ਉਪਰ

ਉਠ ਰਹੀ ਹੈ, ਇਕ ਦਿਨ ਥੱਲੇ ਆਏਗੀ, ਸਦੀਵੀ ਉਪਰ ਨਹੀਂ ਜਾ ਸਕਦੀ। ਕੋਈ ਜੇਕਰ ਜੁਆਨ ਹੋ ਰਿਹੈ, ਵਧ ਰਿਹੈ ਤਾਂ ਇਕ ਦਿਨ ਘਟੇਗਾ, ਮਿਟੇਗਾ। ਸਦੀਵੀ ਕੋਈ ਉਪਰ ਨਹੀਂ ਉਠਦਾ। ਇਕ ਸਿਖਰ 'ਤੇ ਪਹੁੰਚ ਕੇ ਸੂਰਜ ਨੂੰ ਭੀ ਘਟਣਾ ਪੈਂਦੈ, ਸੂਰਜ ਨੂੰ ਭੀ ਮਿਟਣਾ ਪੈਂਦੈ:

**ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਹਤ੍ਰ ਗਗਨੰ ॥**

*(ਸਹਸਕ੍ਰਿਤੀ ਸਲੋਕ ਮਹਲਾ ੫, ਪੰਨਾ 1354)*

ਸੂਰਜ ਘਟ ਰਿਹੈ, ਮਿਟ ਜਾਏਗਾ। ਸਮੇਂ ਦੀ ਸਾਰੀ ਚਾਲ ਤਾਂ ਸੂਰਜ ਕਰਕੇ ਚਲ ਰਹੀ ਹੈ:

**ਸੂਰਜੁ ਏਕੋ ਰੁਤਿ ਅਨੇਕ॥**
**ਨਾਨਕ ਕਰਤੇ ਕੇ ਕੇਤੇ ਵੇਸ॥** *(ਆਸਾ ਮ: ੨, ਪੰਨਾ 12)*

ਇਹ ਸਾਰੀ ਗਰਦਿਸ਼ ਤਾਂ ਸੂਰਜ ਕਰਕੇ ਹੈ ਅਤੇ ਸੂਰਜ ਭੀ ਸਿਖਰ 'ਤੇ ਪਹੁੰਚ ਕੇ ਘਟ ਜਾਂਦਾ ਹੈ ਤੇ ਘਟ ਕੇ ਇਕ ਦਿਨ ਮਿਟ ਜਾਂਦਾ ਹੈ, ਖ਼ਤਮ ਹੋ ਜਾਂਦਾ ਹੈ। ਜਿਸ ਸੂਰਜ ਦੇ ਥੱਲੇ ਅਸੀਂ ਜਾਗ ਰਹੇ ਹਾਂ, ਅਜੋਕੇ ਸਾਇੰਟਿਸਟ ਕਹਿ ਰਹੇ ਹਨ ਕਿ ਇਹ ਬੁੱਢਾ ਹੈ, ਇਹ ਆਪਣੀ ਜੁਆਨੀ ਹੰਢਾ ਬੈਠਾ ਹੈ। ਇਕ ਸੈਕਿੰਡ ਵਿਚ ਸੂਰਜ ਦਾ ਵਜ਼ਨ ਚਾਲੀਸ ਲੱਖ ਟਨ ਘਟ ਰਿਹਾ ਹੈ, ਮਿਟ ਜਾਏਗਾ ਇਕ ਦਿਨ। ਗੁਰੂ ਅਰਜਨ ਦੇਵ ਜੀ ਮਹਾਰਾਜ ਆਪ ਕਹਿ ਰਹੇ ਹਨ, "ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਹਤ੍ਰ ਗਗਨੰ" ਇਹ "ਰਵਿ ਸਸੀਅਰ" ਘਟ ਰਹੇ ਹਨ, ਮਿਟ ਜਾਣਗੇ ਇਕ ਦਿਨ। ਸਮੇਂ ਵਿਚ ਜੋ ਜੰਮਦੈ, ਬਣਦੈ, ਵਧਦੈ, ਫਿਰ ਸਮਾਂ ਉਸ ਨੂੰ ਘਟਾਂਦੈ। ਸਿਰਫ਼ ਘਟਾਂਦਾ ਹੀ ਨਹੀਂ, ਮਿਟਾ ਦਿੰਦੈ, ਸਮਾਂ ਮਿਟਾ ਦਿੰਦੈ। ਸੰਸਾਰ ਸਮਾਂ ਹੈ, ਸੰਸਾਰ ਕਾਲ ਹੈ। ਨਿਰੰਕਾਰ, ਜਿਸ ਦਾ ਕੋਈ ਆਕਾਰ ਨਹੀਂ, ਉਹ ਅਕਾਲ ਹੈ, ਕਿਉਂਕਿ ਸਮੇਂ ਵਿਚ ਨਹੀਂ ਬਣਿਆ। ਆਕਾਰ ਸਮੇਂ ਵਿਚ ਬਣਿਐ। ਅਸੀਂ ਕਹਿ ਸਕਦੇ ਹਾਂ ਕਿ ਕੁਝ ਅਰਸਾ ਪਹਿਲੇ ਇਹ ਜ਼ਮੀਨ ਭੀ ਨਹੀਂ ਸੀ, ਧੁੰਧ ਹੀ ਧੁੰਧ ਸੀ, ਇਹ ਜ਼ਮੀਨ ਨਹੀਂ ਸੀ। ਮਹਾਰਾਜ ਕਹਿੰਦੇ ਹਨ:

**ਅਰਬਦ ਨਰਬਦ ਧੁੰਧੂਕਾਰਾ॥**
**ਧਰਣਿ ਨ ਗਗਨਾ ਹੁਕਮੁ ਅਪਾਰਾ॥** *(ਮਾਰੂ ਮ: ੧, ਪੰਨਾ 1035)*

ਇਹ ਆਸਮਾਨ ਭੀ ਨਹੀਂ ਸੀ। ਇਹ ਸੂਰਜ, ਚੰਦ, ਤਾਰੇ ਭੀ ਨਹੀਂ ਸਨ। ਇਹ ਜ਼ਮੀਨ ਭੀ ਨਹੀਂ ਸੀ। ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਂਦੇ ਹਨ:

**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥**

*(ਮਾਰੂ ਮ: ੧, ਪੰਨਾ 1035)*

ਸੱਨਾਟਾ ਸੀ, ਆਕਾਰ ਰਹਿਤ ਨਿਰਾਕਾਰ ਸੀ। ਸਮਾਂ ਨਹੀਂ ਸੀ। ਸਮਾਂ ਤੇ ਆਕਾਰ

ਦੋਵੇਂ ਇਕੱਠੇ ਚੱਲਦੇ ਹਨ। ਆਕਾਰ ਕਾਲ ਹੈ, ਕਾਲ ਆਕਾਰ ਹੈ। ਉਹ ਜੋ ਨਿਰਾਕਾਰ ਹੈ, ਜਿਸ ਦਾ ਆਕਾਰ ਹੀ ਨਹੀਂ, ਅਕਾਲ ਹੈ। ਉਹ ਸਮੇਂ ਵਿਚ ਨਹੀਂ ਬਣਿਆ, ਇਸ ਵਾਸਤੇ ਸਮਾਂ ਉਸ ਨੂੰ ਨਹੀਂ ਮਿਟਾ ਸਕਦਾ। ਕਾਲ ਦਾ ਕਾਲ, ਉਹ ਕਾਲ ਦਾ ਭੀ ਮਹਾਂ ਕਾਲ ਹੈ:

**ਮਹਾਂਕਾਲ ਕਾਲਕਾ ਆਰਾਧੀ॥** *(ਚੌਪਈ ਸਾਹਿਬ)*

ਉਹ ਮਹਾਂ ਕਾਲ ਹੈ। ਕਿਸ ਦਾ ਮਹਾਂ ਕਾਲ ਹੈ ? ਕਾਲ ਦਾ। ਜੋ ਕਾਲ ਦਾ ਮਹਾਂ ਕਾਲ ਹੈ, ਜੋ ਕਾਲ ਨੂੰ ਭੀ ਨਾਸ਼ ਕਰ ਦਿੰਦਾ ਹੈ:

**ਤਹ ਹਮ ਅਧਿਕ ਤਪੱਸਿਆ ਸਾਧੀ॥** *(ਚੌਪਈ ਸਾਹਿਬ)*

ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਮੈਂ ਬੜੀ ਤਪੱਸਿਆ ਕੀਤੀ। ਉਸ ਮਹਾਂ ਕਾਲ ਦੀ ਆਰਾਧਨਾ ਕੀਤੀ, ਜੋ ਕਾਲ ਦਾ ਭੀ ਮਹਾਂ ਕਾਲ ਹੈ, ਜੋ ਕਾਲ ਨੂੰ ਭੀ ਨਾਸ ਕਰ ਦਿੰਦੈ, ਜੋ ਸਮੇਂ ਨੂੰ ਭੀ ਨਾਸ ਕਰ ਦਿੰਦੈ। ਸਮਾਂ, ਜੋ ਕੁਝ ਭੀ ਬਣਿਐ, ਸਭ ਕੁਝ ਨੂੰ ਨਾਸ ਕਰ ਦਿੰਦੈ। ਤੁਸੀਂ ਜੋ ਕੁਝ ਭੀ ਅੱਖਾਂ ਨਾਲ ਵੇਖਦੇ ਪਏ ਹੋ, ਇਕ ਦਿਨ ਸਮੇਂ ਨੇ ਮਿਟਾ ਦੇਣਾ ਹੈ, ਨਹੀਂ ਰਹੇਗਾ। ਜੋ ਸਮੇਂ ਵਿਚ ਬਣਿਐ, ਸਮਾਂ ਮਿਟਾ ਦਿੰਦੈ, ਸਮਾਂ ਨਾਸ ਕਰ ਦਿੰਦੈ। ਇਹ ਕਾਲ ਦਾ ਤਮਾਸ਼ਾ ਹੈ। ਕਾਲ ਬਣਾਂਦੈ, ਕਾਲ ਮਿਟਾ ਦਿੰਦੈ। ਉਹ ਜੋ ਪਰਮਾਤਮਾ ਹੈ, ਮਹਾਰਾਜ ਕਹਿੰਦੇ ਹਨ ਕਿ ਉਹ ਮਹਾਂ ਕਾਲ ਹੈ, ਉਹ ਤਾਂ ਕਾਲ ਨੂੰ ਭੀ ਮਿਟਾ ਦਿੰਦੈ। ਕਾਲ ਸੰਸਾਰ ਨੂੰ ਭੀ ਮਿਟਾ ਦਿੰਦੈ, ਨਿਰੰਕਾਰ ਕਾਲ ਨੂੰ ਭੀ ਮਿਟਾ ਦਿੰਦੈ। ਫਿਰ ਨਿਰੰਕਾਰ ਆਪ ਹੀ ਹੁੰਦੈ:

*ਬੈਠਾ ਵੇਖੇ ਵੱਖ ਇਕੇਲਾ।*

ਫਿਰ ਇਕੱਲਾ ਹੀ ਹੈ, ਫਿਰ ਕੁਝ ਭੀ ਨਹੀਂ ਹੈ, ਆਕਾਰ ਤੋਂ ਰਹਿਤ ਹੈ, ਉਹ ਜੋ ਆਕਾਰ ਤੋਂ ਰਹਿਤ ਹੈ, ਉਹ ਅਕਾਲ ਹੈ। ਹੁਣ ਦੂਸਰਾ ਨੁਕਤਾ ਬੜੇ ਧਿਆਨ ਨਾਲ ਸੁਣਨਾ। ਤਨ, ਕਾਲ ਦਾ ਹਿੱਸਾ ਹੈ। ਕਿਤਨਾ ਭੀ ਸੰਭਾਲ ਕੇ ਰੱਖੀਏ, ਕਾਲ ਖਾ ਜਾਏਗਾ। ਕਿਤਨਾ ਚਿਕਨਾ ਚੁਪੜਾ ਰੱਖੀਏ ਇਸ ਨੂੰ, ਕਿਤਨਾ ਸੰਭਾਲ ਕੇ ਰੱਖੀਏ, ਕਾਲ ਖਾ ਜਾਏਗਾ। ਮਹਾਰਾਜ ਜੀ ਦੀ ਬਾਣੀ ਕਹਿੰਦੀ ਹੈ:

**ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ॥**

*(ਕੇਦਾਰਾ ਕਬੀਰ ਜੀ, ਪੰਨਾ 1124)*

ਕਿਤਨਾ ਭੀ ਸੰਭਾਲ ਕੇ ਰੱਖੋ, ਕਿਤਨਾ ਹੀ ਮਕਾਨ 'ਤੇ ਲੇਪਾ ਪੋਚੀ ਕਰਦੇ ਜਾਓ। ਸਾਲ ਦੇ ਸਾਲ ਮਹੱਲਾਂ 'ਤੇ ਬੜੇ ਬੜੇ ਰੋਗ਼ਨ ਹੁੰਦੇ ਸਨ, ਫਿਰ ਭੀ ਖੰਡਰ ਬਣ ਗਏ। ਜੋ ਸਮੇਂ ਵਿਚ ਬਣਿਐ, ਸਮਾਂ ਮਿਟਾ ਦੇਵੇਗਾ। ਕਿਤਨੇ ਭੀ ਕੁਸ਼ਤੇ ਖਾ ਲਵੋ, ਕੁਸ਼ਤੇ ਬਣਾਉਣ ਵਾਲੇ ਵੈਦ ਹੀ ਨਹੀਂ ਰਹਿੰਦੇ ਅਤੇ ਜੋ ਕੁਸ਼ਤੇ ਖਾਂਦੇ

ਪਏ ਹਨ, ਉਹ ਕਿਥੇ ਰਹਿਣਗੇ ? ਜੋ ਕੁਸ਼ਤੇ ਬਣਾਂਦੇ ਸਨ, ਮੈਂ ਤਾਂ ਉਨ੍ਹਾਂ ਵੈਦਾਂ ਨੂੰ ਭੀ ਵੇਖਿਆ ਹੈ, ਮਿਟ ਗਏ, ਖ਼ਤਮ ਹੋ ਗਏ। ਜਿਹੜੇ ਕੁਸ਼ਤੇ ਬਣਾਉਂਦੇ ਹਨ, ਉਹੀ ਨਹੀਂ ਰਹਿੰਦੇ ਤਾਂ ਖਾਣ ਵਾਲੇ ਕਿਥੋਂ ਰਹਿਣਗੇ, "ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ"। ਇਹ ਸਮੇਂ ਵਿਚ ਬਣਿਐ, ਸਮਾਂ ਮਿਟਾ ਦੇਵੇਗਾ, ਖ਼ਤਮ ਕਰ ਦੇਵੇਗਾ। ਤਨ ਕਾਲ ਦਾ ਹਿੱਸਾ ਹੈ, ਕਾਲ ਤਨ ਨੂੰ ਮਿਟਾ ਦੇਵੇਗਾ, ਪਰੰਤੂ ਮਨ ਅਕਾਲ ਦਾ ਹਿੱਸਾ ਹੈ, ਕਾਲ ਦਾ ਹਿੱਸਾ ਨਹੀਂ ਹੈ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

*(ਆਸਾ ਮ: ੩, ਪੰਨਾ 441)*

ਇਹ ਤਾਂ ਜੋਤਿ ਸਰੂਪੁ ਹੈ।

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
**ਜਸ ਕਾਗਦ ਪਰ ਮਿਟੈ ਨ ਮੰਸੁ ॥** *(ਗੋਂਡ ਬਾਣੀ ਕਬੀਰ ਜੀ, ਪੰਨਾ 871)*

ਮਨ ਜੋਤਿ ਸਰੂਪ ਹੈ; ਤਨ, ਕਾਲ ਦਾ ਹਿੱਸਾ ਹੈ। ਮਨ, ਤਨ ਦੀ ਸੰਗਤ ਕਰਕੇ ਕਾਲ ਵਿਚ ਭਟਕਦਾ ਹੈ। ਬੜੇ ਧਿਆਨ ਨਾਲ ਸੁਣਨਾ। ਮਨ ਹੈ ਤਾਂ ਅਕਾਲ ਦਾ ਰੂਪ, ਉਸ ਦੀ ਅੰਸ ਹੈ, ਜਿਵੇਂ ਕਿਰਨ ਸੂਰਜ ਦੀ ਅੰਸ ਹੈ, ਮਨ ਪਰਮਾਤਮਾ ਦੀ ਅੰਸ ਹੈ, ਅਕਾਲ ਦੀ ਅੰਸ ਹੈ, ਪਰ ਕੀਤਾ ਕੀ ਜਾਏ, ਜਿਹੜਾ ਤਨ ਕਾਲ ਵਿਚ ਬਣਿਐ, ਇਹਦੀ ਸੰਗਤ ਕਰਕੇ ਮਨ ਕਾਲ ਵਿਚ ਭਟਕਦਾ ਹੈ। ਧਰਮ ਦੀ ਸਾਧਨਾ, ਇਹ ਕਥਾ ਕੀਰਤਨ ਕੀ ਹੈ, ਮਨ ਨੂੰ ਕਾਲ ਵਿੱਚੋਂ ਕੱਢ ਕੇ ਅਕਾਲ ਨਾਲ ਜੋੜਨੈ, ਬਸ ਇਤਨੀ ਗੱਲ ਹੈ :

*ਬੁੱਲਿਆ ਰੱਬ ਦਾ ਕੀ ਪਾਉਣਾ।*
*ਇਧਰੋਂ ਪੁੱਟਣਾ ਉਧਰ ਲਾਉਣਾ।*

ਇਧਰੋਂ ਪੁੱਟਣਾ ਕੀ ਹੈ, ਕਾਲ ਨਾਲੋਂ ਪੁੱਟਣਾ ਤੇ ਅਕਾਲ ਨਾਲ ਜੋੜਨਾ। ਏਨੀ ਗੱਲ ਹੈ। ਇਤਨਾ ਸੌਖਾ ਕੰਮ ਬੜਾ ਔਖਾ ਹੋਇਆ ਪਿਆ ਹੈ। ਕਾਲ ਵਿੱਚੋਂ ਮਨ ਨਿਕਲਦਾ ਹੀ ਨਹੀਂ। ਹੁਣ ਬੈਠੇ ਹੋ ਆਪ ਸੰਗਤ ਵਿਚ, ਇਤਨੀ ਗੱਲ ਮੈਨੂੰ ਕਹਿਣ ਦੇਣਾ, ਹਰ ਇਕ ਦਾ ਮਨ ਕਾਲ ਵਿਚ ਹੋਵੇਗਾ। ਜੇਕਰ ਮਨ ਕਾਲ ਵਿੱਚੋਂ ਨਿਕਲ ਜਾਏ ਤਾਂ ਸਮਾਧੀਲੀਨ ਹੋ ਜਾਂਦਾ ਹੈ, ਉਹ ਰੱਬ ਦਾ ਰੂਪ ਹੋ ਜਾਂਦਾ ਹੈ। ਐਸੇ ਮਨੁੱਖ ਨੂੰ ਕਹਿੰਦੇ ਹਨ, ਇਹ ਤਾਂ ਸੰਤ ਹੋ ਗਿਐ, ਇਹ ਤਾਂ ਰੱਬ ਦਾ ਰੂਪ ਹੋ ਗਿਐ। ਇਹ ਸੰਸਾਰ ਦਾ ਰੂਪ ਹੈ, ਕਿਉਂ ? ਸਮੇਂ ਵਿਚ ਭਟਕ ਰਿਹੈ, ਇਹ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਭਟਕ ਰਿਹੈ। ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਬਹੁਤ ਖਿੱਚਦੀਆਂ ਹਨ। ਕਿਉਂ ? ਗੁਜ਼ਰੇ ਹੋਏ ਸਮੇਂ ਵਿਚ ਕੁਝ ਮਿਲਿਆ ਸੀ ਤੇ ਮਿਲ ਕੇ ਬੜੀ ਖ਼ੁਸ਼ੀ ਹੋਈ ਸੀ, ਯਾਦ ਆਉਂਦੀ ਹੈ। ਫਿਰ ਜੋ ਮਿਲਿਆ ਸੀ, ਵਿਛੜ ਗਿਆ। ਸਮਾਂ ਖੋਹ ਲੈਂਦੈ, ਨਹੀਂ ਰਹਿੰਦਾ।

ਸਮਾਂ ਉਸ ਨੂੰ ਖੋਹ ਲੈਂਦੈ ਤਾਂ ਬੜੀ ਚੋਟ ਲੱਗਦੀ ਹੈ, ਦੁੱਖ ਹੋਇਆ ਤਾਂ ਦੁੱਖ ਯਾਦ ਆਉਂਦੈ। ਯਾਦਾਂ ਵਿਚ ਕੀ ਹੁੰਦੈ ? ਜ਼ਰਾ ਗ਼ੌਰ ਨਾਲ ਮੁਤਾਲਿਆ ਕਰਨਾ। ਬੰਦਾ ਸੁਖ ਨੂੰ ਯਾਦ ਕਰਦਾ ਪਿਆ ਹੁੰਦੈ ਜਾਂ ਦੁੱਖ ਨੂੰ ? ਬੰਦੇ ਦਾ ਚੇਹਰਾ ਦੱਸ ਦਿੰਦਾ ਹੈ ਕਿ ਇਹ ਹੁਣ ਸੁੱਖਾਂ ਦੀ ਯਾਦ ਵਿਚ ਬੈਠਾ ਹੈ। ਬੰਦੇ ਦੀਆਂ ਅੱਖਾਂ ਦੱਸ ਦਿੰਦੀਆਂ ਹਨ ਕਿ ਇਹ ਹੁਣ ਦੁੱਖਾਂ ਨੂੰ ਯਾਦ ਪਿਆ ਕਰਦੈ। ਦੁੱਖ ਦੀ ਛਾਪ ਚਿਹਰੇ ਉੱਤੇ ਪ੍ਰਗਟ ਹੋਣ ਲੱਗ ਪੈਂਦੀ ਹੈ। ਸੁਖ ਦੀ ਛਾਪ ਚਿਹਰੇ ਦੇ ਉੱਤੇ ਪ੍ਰਗਟ ਹੋਣ ਲੱਗ ਪੈਂਦੀ ਹੈ। ਸਮੇਂ ਵਿਚ ਮਨਭਾਉਂਦਾ ਕੁਝ ਮਿਲਿਆ ਸੀ ਤਾਂ ਮਿਲ ਕੇ ਬੜੀ ਖ਼ੁਸ਼ੀ ਹੋਈ ਸੀ। ਯਾਦ ਆਉਂਦੀ ਹੈ ਕਿਉਂਕਿ ਫਿਰ ਵਿਛੜ ਗਿਐ। ਕੁਝ ਭੀ ਮਿਲਦੈ, ਚਲਾ ਜਾਂਦੈ। ਜਿਵੇਂ ਦਸ ਬੁੱਢੇ ਬੈਠੇ ਹੋਵਣ ਤਾਂ ਜਵਾਨੀ ਨੂੰ ਯਾਦ ਕਰਦੇ ਹਨ ਕਿ ਜੁਆਨੀ ਮਿਲੀ ਸੀ, ਯਾਦ ਆਉਂਦੀ ਹੈ। ਹੁਣ ਚਲੀ ਗਈ, ਉਹਦਾ ਦੁੱਖ ਯਾਦ ਆਉਂਦੈ, ਪੀੜਾ ਯਾਦ ਆਉਂਦੀ ਹੈ। ਕਦੀ ਬੁੱਢੇ ਮਨੁੱਖ ਬੁਢੇਪੇ ਦੀ ਗੱਲ ਨਹੀਂ ਕਰਦੇ, ਜੁਆਨੀ ਦੀ ਗੱਲ ਕਰਨਗੇ ਕਿ ਅਸੀਂ ਦੋ ਰੁਪਇਆਂ ਦਾ ਕਿਲੋ ਘਿਉ ਲੈਂਦੇ ਹੁੰਦੇ ਸੀ। ਤਿੰਨ ਰੁਪਇਆਂ ਦੀ ਪੂਰੀ ਕਣਕ ਦੀ ਬੋਰੀ ਲੈਂਦੇ ਹੁੰਦੇ ਸੀ। ਛਾਲਾਂ ਮਾਰ ਕੇ ਭੱਜਦੇ ਹੁੰਦੇ ਸੀ। ਛੱਡ ਤੂੰ, ਹੁਣ ਕੀ ਹੈ, ਹੁਣ ਦੀ ਗੱਲ ਕਰ। ਹੁਣ ਦੀ ਗੱਲ ਨਹੀਂ ਕਰਦੇ। ਪਤੈ, ਗੁਰਬਾਣੀ ਕੀ ਕਹਿੰਦੀ ਹੈ :

ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥

ਪਰਮਾਤਮਾ ਨੇ ਅੱਖਾਂ ਅੱਗੇ ਬਣਾਈਆਂ ਹਨ, ਅੱਗੇ ਵੇਖ। ਇਕ ਬੱਚਾ ਜੇਕਰ ਅੱਗੇ ਵੇਖੇ ਤਾਂ ਫਿਰ ਕੀ ਹੈ ?—ਜੁਆਨੀ! ਇਕ ਜੁਆਨ ਜੇਕਰ ਅੱਗੇ ਵੇਖੇ ਤਾਂ ਫਿਰ ਕੀ ਹੈ ?—ਬੁਢੇਪਾ। ਅਕਸਰ ਜੁਆਨ ਅੱਗੇ ਨਹੀਂ ਵੇਖਦੇ, ਅੰਨ੍ਹੇ ਹੋ ਜਾਂਦੇ ਹਨ, ਜੁਆਨੀ ਅੰਨ੍ਹਾ ਕਰ ਦਿੰਦੀ ਹੈ, ਅੱਗੇ ਨਹੀਂ ਵੇਖਣ ਦਿੰਦੀ। ਇਕ ਜੁਆਨ ਜੇਕਰ ਅੱਗੇ ਵੇਖੇ ਤਾਂ ਕੀ ਹੈ ?—ਬੁਢੇਪਾ। ਇਕ ਬੁੱਢਾ ਜੇਕਰ ਅੱਗੇ ਵੇਖੇ ਤਾਂ ਕੀ ਹੈ ?—ਮੌਤ। ਬੁੱਢਾ ਇਕਦਮ ਟਾਪ ਗੇਅਰ ਲਾ ਲੈਂਦਾ ਹੈ। ਜੁਆਨੀ ਨੂੰ ਯਾਦ ਕਰਨ ਲੱਗ ਪੈਂਦਾ ਹੈ। ਬਚਪਨ ਨੂੰ ਯਾਦ ਕਰਨ ਲੱਗ ਪੈਂਦਾ ਹੈ। ਅੱਗੇ ਤਾਂ ਮੌਤ ਹੈ, ਅੱਗੇ ਤਾਂ ਸ਼ਮਸ਼ਾਨਘਾਟ ਹੈ, ਅੱਗੇ ਕਿਵੇਂ ਦੇਖੀਏ ? ਮਹਾਰਾਜ ਕਹਿੰਦੇ ਹਨ ਕਿ "ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ" ਪਿੱਛੇ ਮੁੜ ਕੇ ਤਾਂ ਵੇਖ ਹੀ ਨਾ, ਜੁਆਨੀ ਨੂੰ ਅੱਗੇ ਵੇਖ, ਮੌਤ ਨੂੰ ਵੇਖ :

ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥

*(ਡਖਣੇ ਮ: ੫, ਪੰਨਾ 1096)*

ਐਤਕੀਂ ਜੇ ਤੂੰ ਸੰਭਾਲ ਕਰ ਲਈ ਤਾਂ ਫਿਰ ਜਨਮ ਨਹੀਂ ਹੋਵੇਗਾ, ਫਿਰ

ਸਮੇਂ ਵਿਚ ਨਹੀਂ ਭਟਕੇਂਗਾ, ਫਿਰ ਕਾਲ ਵਿਚ ਨਹੀਂ ਭਟਕੇਂਗਾ। ਬਾਬਾ ਫ਼ਰੀਦ ਭੀ ਕਹਿੰਦੇ ਹਨ :

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥**

*(ਸਲੋਕ ਫਰੀਦ ਜੀ, ਪੰਨਾ 1378)*

ਬਚਪਨਾ ਤਾਂ ਬਹੁਤ ਦੂਰ ਰਹਿ ਗਿਆ, ਜੁਆਨੀ ਤਾਂ ਬਹੁਤ ਦੂਰ ਰਹਿ ਗਈ, ਹੁਣ ਤਾਂ ਤੂੰ ਮੌਤ ਦੀ ਗੱਲ ਕਰ। ਪੈਰ ਤਾਂ ਤੇਰਾ ਕਬਰ ਦੇ ਕੋਲ ਪਿਐ। ਇਕ ਪੈਰ ਤਾਂ ਤੇਰਾ ਸ਼ਮਸ਼ਾਨਘਾਟ ਵਿਚ ਪਹੁੰਚ ਹੀ ਗਿਐ। ਤੂੰ ਹੁਣ ਸ਼ਮਸ਼ਾਨ ਦੀ ਗੱਲ ਕਰ। ਛੱਡ ਜਵਾਨੀ ਦੀ ਗੱਲ, ਛੱਡ ਬਚਪਨ ਦੀ ਗੱਲ, ਮੁਸ਼ਕਲ ਹੈ। ਭਾਵੇਂ ਦਾਹੜਾ ਚਿੱਟਾ ਹੈ, ਅੱਸੀ ਦੀ ਉਮਰ ਦਾ ਹੋ ਗਿਆ ਹੈ। ਮੈਂ ਸੈਂਕੜੇ ਬੁੱਢਿਆਂ ਕੋਲ ਬੈਠ ਕੇ ਦੇਖਿਆ ਹੈ, ਕਮਬਖ਼ਤ ਜੁਆਨੀ ਦੀਆਂ ਹੀ ਗੱਲਾਂ ਕਰਦੇ ਹਨ, ਬੁਢੇਪੇ ਦੀਆਂ ਨਹੀਂ ਕਰਦੇ। ਬਚਪਨ ਦੀਆਂ ਗੱਲਾਂ ਕਰਨਗੇ। ਹੋਰ ਭੀ ਮੈਂ ਅਰਜ਼ ਕਰਾਂ ਕਿ ਇਹ ਬੁੱਢੇ ਬੱਚਿਆਂ ਕੋਲ, ਪੋਤਰਿਆਂ ਕੋਲ ਬੈਠ ਕੇ ਹੀ ਖ਼ੁਸ਼ ਹੁੰਦੇ ਹਨ, ਬੁੱਢਿਆਂ ਕੋਲ ਬੈਠ ਕੇ ਖ਼ੁਸ਼ ਨਹੀਂ ਹੁੰਦੇ। ਇਹ ਭੀ ਮੈਂ ਦੇਖਿਐ। ਪਿੱਛੇ ਵੇਖਣਗੇ ਤੇ ਜਦ ਮੈਨੂੰ ਇਸ ਤਰ੍ਹਾਂ ਕੋਈ ਬਜ਼ੁਰਗ ਦੁਖੀ ਹੋ ਕੇ ਰੋਂਦਿਆਂ ਹੋਇਆਂ ਕਹਿੰਦੈ ਕਿ ਪੋਤਰੇ ਮੇਰੇ ਕੋਲ ਬੈਠਦੇ ਹੀ ਨਹੀਂ, ਤਾਂ ਮੈਂ ਕਹਿੰਦਾ ਹਾਂ ਕਿ ਛੱਡ ਹੁਣ ਪੋਤਰਿਆਂ ਦੀ ਗੱਲ। ਗੁਰੂ ਕੋਲ ਬੈਠ, ਗੁਰੂ ਤੇਰੇ ਨਾਲੋਂ ਅੱਗੇ ਹੈ। ਕਿਹੜੇ ਚੱਕਰਾਂ ਵਿਚ ਪੈ ਗਿਐਂ! ਕਿਹੜੀਆਂ ਨਿਕੰਮੀਆਂ ਵੀਚਾਰਾਂ ਵਿਚ ਤੂੰ ਪੈ ਗਿਐਂ!!

ਤਨ ਕਾਲ ਹੈ, ਸਮੇਂ ਵਿਚ ਬਣਿਐ, ਕਾਲ ਨੇ ਤਨ ਨੂੰ ਮਿਟਾ ਦੇਣਾ ਹੈ, ਕਾਲ ਨੇ ਸਭ ਕੁਝ ਮਿਟਾ ਦੇਣੈ। ਤਨ ਦੀ ਸੰਗਤ ਕਰਕੇ ਮਨ ਭੀ ਕਾਲ ਵਿਚ ਭਟਕਦਾ ਹੈ, ਜਦ ਕਿ ਮਨ ਅਕਾਲ ਦਾ ਹਿੱਸਾ ਹੈ ਅਤੇ ਕਾਲ ਮਨ ਨੂੰ ਮਿਟਾ ਨਹੀਂ ਸਕਦਾ। ਬੜੇ ਧਿਆਨ ਨਾਲ ਸੁਣਨਾ ਇਨ੍ਹਾਂ ਨੁਕਤਿਆਂ ਨੂੰ। ਕਾਲ ਤਨ ਨੂੰ ਮਿਟਾ ਸਕਦੈ, ਮਨ ਨੂੰ ਨਹੀਂ। ਜੇਕਰ ਤਨ ਦੇ ਮਿਟਦਿਆਂ ਮਨ ਭੀ ਮਿਟ ਗਿਆ ਤਾਂ ਅਹੰਕਾਰ ਤਾਂ ਮਨ ਵਿਚ ਹੁੰਦੈ, ਲੋਭ ਤਾਂ ਮਨ ਵਿਚ ਹੁੰਦੈ, ਵਾਸਨਾ ਤਾਂ ਮਨ ਵਿਚ ਹੁੰਦੀ ਹੈ। ਜੇਕਰ ਤਨ ਦਾ ਮਿਟਣਾ ਹੀ ਵਾਸਨਾ ਦਾ ਮਿਟਣੈ ਤਾਂ ਫਿਰ ਸਤਿਸੰਗ ਕਰਨ ਦੀ ਲੋੜ ਨਹੀਂ, ਜਪ ਤਪ ਕਰਨ ਦੀ ਲੋੜ ਨਹੀਂ। ਇਹ ਨਾ ਸੋਚਣਾ ਕਿ ਇਕ ਦਿਨ ਮਿਟਾਂਗੇ ਤਾਂ ਅਹੰਕਾਰ ਭੀ ਮਿਟ ਜਾਏਗਾ। ਇਕ ਦਿਨ ਮਿਟਾਂਗੇ ਤਾਂ ਵਾਸਨਾ ਭੀ ਮਿਟ ਜਾਏਗੀ। ਕਤੱਈ ਨਹੀਂ, ਅਸੀਂ ਮਿਟ ਜਾਂਦੇ ਹਾਂ; ਤਨ ਮਿਟ ਜਾਂਦਾ ਹੈ ਪਰ ਵਾਸਨਾ ਨਹੀਂ ਮਿਟਦੀ, ਵਾਸਨਾ ਅਗਲਾ ਜਨਮ ਕਰਾ ਦਿੰਦੀ ਹੈ ਕਿਉਂਕਿ ਵਾਸਨਾ ਤਾਂ ਮਨ ਵਿਚ ਹੈ, ਔਰ ਮਨ ਕਦੇ ਨਹੀਂ ਮਿਟਦਾ :

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥

*(ਵਾਰ ਆਸਾ, ਮ: ੨, ਪੰਨਾ 466)*

ਤਨ ਬੁੱਢਾ ਹੋ ਗਿਐ, ਮਿਟ ਗਿਐ, ਪਰ ਅਹੰਕਾਰ ਤਾਂ ਜੁਆਨ ਸੀ, ਫਿਰ ਜਨਮ ਕਰਾ ਦਿੰਦਾ ਹੈ। ਮਨ ਨੂੰ ਫਿਰ ਨਵਾਂ ਚੋਲ਼ਾ ਮਿਲ ਗਿਐ, ਫਿਰ ਨਵਾਂ ਸਰੀਰ ਮਿਲ ਗਿਐ। ਤਨ ਬੁੱਢਾ ਹੋ ਗਿਐ, ਮਿਟ ਗਿਐ। ਵਾਸਨਾ ਤਾਂ ਜੁਆਨ ਸੀ, ਉਸ ਨੇ ਨਵਾਂ ਚੋਲ਼ਾ ਪਹਿਨਾ ਦਿੱਤਾ, ਨਵਾਂ ਜਨਮ ਕਰਾ ਦਿੱਤਾ, ਫਿਰ ਜਨਮ ਹੋ ਗਿਆ। ਵਾਸਨਾ ਬੁੱਢੀ ਨਹੀਂ ਹੁੰਦੀ, ਅਹੰਕਾਰ ਬੁੱਢਾ ਨਹੀਂ ਹੁੰਦਾ। ਮਨ ਬੁੱਢਾ ਨਹੀਂ ਹੁੰਦਾ, ਸਿਰਫ਼ ਤਨ ਬੁੱਢਾ ਹੁੰਦੈ। ਤਨ ਮਿਟ ਜਾਂਦੈ, ਕਿਉਂਕਿ ਬੁੱਢਾ ਹੁੰਦੈ, ਮਿਟ ਜਾਂਦੈ। ਮਨ ਕਦੇ ਬੁੱਢਾ ਨਹੀਂ ਹੁੰਦਾ, ਮਨ ਮਿਟਦਾ ਹੀ ਨਹੀਂ। ਤਨ ਕਿਉਂਕਿ ਕਾਲ ਵਿਚ ਬਣਿਐ, ਕਾਲ ਮਿਟਾ ਦਿੰਦੈ। ਮਨ ਅਕਾਲ ਦਾ ਹਿੱਸੈ, ਕਾਲ ਉਸ ਨੂੰ ਮਿਟਾ ਨਹੀਂ ਸਕਦਾ:

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥

*(ਆਸਾ ਮ: ੩, ਪੰਨਾ 441)*

ਮਨ ਦਾ ਇਹ ਬਾਰ ਬਾਰ ਸਰੀਰ ਦਾ ਸਾਥ ਉਤਨੇ ਚਿਰ ਤਕ ਜਾਰੀ ਰਹੇਗਾ ਜਿਤਨੇ ਚਿਰ ਤਕ ਇਹ ਕਾਲ ਵਿਚ ਭਟਕਦਾ ਪਿਐ। ਇਹ ਕਾਲ ਵਿਚ ਕਿਉਂ ਚਲਾ ਜਾਂਦੈ ? ਮੈਂ ਫਿਰ ਅਰਜ਼ ਕਰਾਂ, ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ, ਆਉਣ ਵਾਲੇ ਸਮੇਂ ਦੀ ਚਿੰਤਾ। ਦੁਕਾਨ 'ਤੇ ਬੈਠੇ ਹਾਂ। ਦੁਕਾਨ ਜਦ ਸਮੇਂ ਅਨੁਸਾਰ ਖੋਲ੍ਹੀ ਹੈ ਤਾਂ ਸਮੇਂ ਦੇ ਮੁਤਾਬਕ ਚਲਾਣੀ ਪਵੇਗੀ ਅਤੇ ਸਮੇਂ ਦੇ ਮੁਤਾਬਕ ਬੰਦ ਕਰਨੀ ਪਵੇਗੀ, ਵਧਾਣੀ ਪਵੇਗੀ। ਇਹ ਖੇਲ ਸਾਰਾ ਸਮੇਂ ਦਾ ਹੈ, ਹੋਰ ਕੋਈ ਗੱਲ ਨਹੀਂ। ਪਰ ਹੁਣ ਜਦ ਹੱਥ ਵਿਚ ਗੁਟਕਾ ਹੈ ਤੇ ਵਾਹਿਗੁਰੂ ਵਾਹਿਗੁਰੂ ਕਰ ਰਿਹੈਂ ਤਾਂ ਹੁਣ ਹੀ ਮਨ ਨੂੰ ਕਾਲ ਵਿੱਚੋਂ ਕੱਢ ਲੈ, ਸਮੇਂ ਵਿੱਚੋਂ ਕੱਢ ਲੈ। ਇਹ ਗੱਲ ਬੰਦੇ ਨੂੰ ਸਮਝ ਨਹੀਂ ਆਈ ਅਤੇ ਮੈਨੂੰ ਕਹਿਣ ਦੇਣਾ, ਬਾਰ ਬਾਰ ਮੈਂ ਮਾਫ਼ੀ ਭੀ ਮੰਗ ਲਵਾਂ: ਬੜੀ ਮੂਰਖਤਾ ਚੱਲ ਰਹੀ ਹੈ, ਮੰਦਰਾਂ, ਮਸਜਿਦਾਂ, ਗੁਰਦੁਆਰਿਆਂ ਵਿਚ। ਮੂਲ ਸੰਦੇਸ਼ ਤਾਂ ਇਤਨਾ ਸੀ ਕਿ ਗੁਰਦੁਆਰੇ ਵਿਚ ਬੈਠੈਂ ਤਾਂ ਹੁਣ ਮਨ ਨੂੰ ਕਾਲ ਵਿੱਚੋਂ ਕੱਢ ਕੇ ਅਕਾਲ ਨਾਲ ਜੋੜ। ਨਮਾਜ਼ ਪੜ੍ਹ ਰਿਹੈਂ ਤਾਂ ਮਨ ਨੂੰ ਕਾਲ ਵਿੱਚੋਂ ਕੱਢ ਕੇ ਅਕਾਲ ਨਾਲ ਜੋੜ। ਪੂਜਾ ਪਾਠ ਕਰ ਰਿਹੈਂ ਮੰਦਰ ਵਿਚ ਤਾਂ ਮਨ ਨੂੰ ਕਾਲ ਵਿੱਚੋਂ ਕੱਢ ਕੇ ਅਕਾਲ ਨਾਲ ਜੋੜ। ਦੁਕਾਨ 'ਤੇ ਬੈਠਾ ਹੈਂ, ਹੁਣ ਮਨ ਨੂੰ ਫਿਰ ਕਾਲ ਵਿਚ ਲੈ ਆ। ਪਰਿਵਾਰ ਵਿਚ ਬੈਠਾ ਹੈਂ, ਫਿਰ ਕਾਲ ਵਿਚ ਲੈ ਆ। ਪਰਿਵਾਰ ਦੇ ਕੰਮ, ਸੰਸਾਰ ਦੇ ਕੰਮ, ਸਮੇਂ ਦੇ ਮੁਤਾਬਕ ਹੋਣਗੇ। ਕੋਈ ਗੱਲ ਨਹੀਂ, ਮਨ ਨੂੰ ਕਾਲ ਵਿਚ ਲੈ ਜਾ। ਇਹ

ਬਾਣੀ ਤਾਂ ਅਕਾਲ ਦੀ ਹੈ। ਵਾਹਿਗੁਰੂ, ਵਾਹਿਗੁਰੂ, ਇਹ ਤਾਂ ਅਕਾਲ ਹੈ। ਹੁਣ ਮਨ ਨੂੰ ਕਾਲ ਵਿੱਚੋਂ ਕੱਢ। ਅਨੰਤ ਜਨਮਾਂ ਤੋਂ ਮਨ ਕਾਲ ਵਿਚ ਐਸਾ ਭਟਕ ਰਿਹੈ, ਐਸਾ ਭਟਕ ਗਿਐ ਕਿ ਅਕਾਲ ਨੂੰ ਭੁੱਲ ਗਿਐ। ਇਸ ਵਾਸਤੇ ਸਾਰੀ ਦੁਨੀਆਂ ਦੇ ਅਵਤਾਰੀ ਪੁਰਸ਼ਾਂ ਨੇ ਕਿਹੈ, ਯਾਦ ਕਰੋ, ਚੇਤੇ ਕਰੋ, ਸਿਮਰਨ ਕਰੋ। ਕਿਸ ਦਾ ਸਿਮਰਨ ਕਰੀਏ ? ਕਿਸ ਨੂੰ ਚੇਤੇ ਕਰੀਏ ? ਕਿਸ ਨੂੰ ਯਾਦ ਕਰੀਏ ? ਜਿਸ ਨੂੰ ਭੁੱਲ ਗਏ ਹਾਂ। ਅਤੇ ਜੋ ਭੁੱਲ ਗਿਐ, ਉਹ ਨਹੀਂ ਹੈ, ਚਾਹੇ ਹੈ ਪਰ ਜੇਕਰ ਭੁੱਲ ਗਿਐ ਤਾਂ ਨਹੀਂ ਹੈ। ਮੇਰੀ ਜੇਬ ਵਿਚ ਹੀਰਾ ਹੈ, ਪਰ ਮੇਰੇ ਚੇਤੇ ਵਿਚ ਨਹੀਂ ਹੈ ਤਾਂ ਨਹੀਂ ਹੈ। ਮੇਰੇ ਘਰ ਵਿਚ ਕੀਮਤੀ ਹੀਰਾ ਪਿਐ, ਮੇਰੇ ਚੇਤੇ ਵਿਚ ਨਹੀਂ ਤਾਂ ਨਹੀਂ ਹੈ। ਰੋਮ ਰੋਮ ਵਿਚ ਪਰਮਾਤਮਾ ਹੈ, ਮੇਰੇ ਚੇਤੇ ਵਿਚ ਨਹੀਂ ਤਾਂ ਨਹੀਂ ਹੈ। ਅਸੀਂ ਈਸ਼ਵਰ ਨੂੰ ਭੁਲਾਇਐ, ਗਵਾਇਆ ਨਹੀਂ ਹੈ, ਗਵਾ ਹੀ ਨਹੀਂ ਸਕਦੇ, ਬਸ ਭੁਲਾ ਸਕਦੇ ਹਾਂ, ਭੁੱਲ ਗਿਐ। ਉਹਦੀ ਯਾਦ ਆ ਜਾਏ, ਇਸੇ ਵਾਸਤੇ ਇਹ ਸਤਿਸੰਗ ਹੈ ਅਤੇ ਉਸੇ ਬੰਦੇ ਦਾ ਸਤਿਸੰਗ ਸਫਲ ਸਮਝ ਲੈਣਾ, ਉਸੇ ਦਾ ਦਾਨ ਪੁੰਨ, ਉਸੇ ਦਾ ਪਾਠ ਪੂਜਾ, ਉਸੇ ਦੀ ਕਥਾ ਕੀਰਤਨ ਸਫਲ ਸਮਝ ਲੈਣਾ, ਜਿਸ ਦਿਨ ਉਸ ਨੂੰ ਪ੍ਰਭੂ ਯਾਦ ਆ ਜਾਏ। ਇਤਨੇ ਚਿਰ ਤਕ ਯਾਦ ਨਹੀਂ ਆਇਆ, ਇਸ ਦਾ ਮਤਲਬ ਮਨ ਤਾਂ ਅਜੇ ਭੀ ਕਾਲ ਵਿਚ ਭਟਕਦਾ ਪਿਆ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਹਿ ਦਿੱਤਾ ਸੀ ਸੁਲਤਾਨਪੁਰ ਦੇ ਨਵਾਬ ਨੂੰ ਕਿ ਤੇਰੇ ਨਾਲ ਨਮਾਜ਼ ਕੀ ਪੜ੍ਹਨੀ ਹੈ, ਪੜ੍ਹਦਾ ਤੂੰ ਖ਼ੁਦਾ ਦੀ ਨਮਾਜ਼ ਪਿਐਂ ਤੇ ਮਨ ਤੇਰਾ ਕਾਲ ਵਿਚ ਹੈ, ਕਾਬਲ ਵਿਚ ਹੈ, ਘੋੜੇ ਖ਼ਰੀਦਦਾ ਪਿਐ। ਦਰਅਸਲ ਕਾਲ ਦਾ ਕੰਮ ਕਾਲ ਵਿਚ ਕਰਨੈ ਅਤੇ ਪਰਮਾਤਮਾ ਤਾਂ ਅਕਾਲ ਹੈ, ਉਹ ਸਮੇਂ ਤੋਂ ਬਾਹਰ ਹੈ। ਹੁਣ ਮਨ ਨੂੰ ਸਮੇਂ ਤੋਂ ਬਾਹਰ ਕੱਢਣੈ ਤਾਂ ਸਮੇਂ ਤੋਂ ਬਾਹਰ ਕਿਸ ਤਰ੍ਹਾਂ ਕੱਢੀਏ ? ਨਾ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ, ਨਾ ਆਉਣ ਵਾਲੇ ਸਮੇਂ ਦੀ ਚਿੰਤਾ, ਇਸ ਨੂੰ ਕਿਵੇਂ ਕੱਢੀਏ ? ਸਮੇਂ ਦਾ ਇਕ ਬਹੁਤ ਛੋਟਾ ਭਾਗ ਹੈ ਵਰਤਮਾਨ। ਵਰਤਮਾਨ ਇਕ ਦਮ ਹੈ, ਇਕ ਦਮ; ਤਾਂ ਸਾਰੇ ਮਹਾਂ ਮੰਤਰ ਇਕ ਦਮ ਵਿਚ ਪੂਰੇ ਹੋ ਜਾਂਦੇ ਹਨ। ਵਾਹਿਗੁਰੂ, ਇੱਕੋ ਹੀ ਦਮ ਲੱਗਿਆ। ਓਮ, ਇੱਕੋ ਹੀ ਦਮ ਲੱਗਿਐ। ਰਾਮ, ਇੱਕੋ ਹੀ ਦਮ ਲੱਗਿਐ। ਅੱਲ੍ਹਾ ਹੂ, ਇੱਕੋ ਹੀ ਦਮ ਲੱਗਿਐ। ਸਾਰੇ ਦਮਾਂ ਨੂੰ ਛੱਡ ਦੇ। ਜੋ ਗੁਜ਼ਰ ਗਏ ਨੇ ਉਹ ਦਮ ਛੋੜ, ਜੋ ਆਉਣ ਵਾਲੇ ਦਮ ਨੇ ਉਨ੍ਹਾਂ ਨੂੰ ਛੱਡ, ਇਹ ਦਮ ਜਿਹੜਾ ਤੇਰੇ ਮੂੰਹ ਵਿਚ ਹੈ, ਇਸੇ ਵਿਚ ਹੀ ਆ ਜਾ, ਇਥੇ ਹੀ ਆ ਜਾ। ਪਤੈ ਗੁਰਬਾਣੀ ਕੀ ਕਹਿੰਦੀ ਹੈ :

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

*(ਤਿਲੰਗ ਕਬੀਰ ਜੀ, ਪੰਨਾ 727)*

ਇਸ ਦਮ ਵਿਚ, ਟਿਕ ਦਮ ਵਿਚ ਟਿਕ ਜਾ। ਹੁਣੇ ਹੀ ਮਿਲ ਲੈ ਖ਼ੁਦਾ ਨੂੰ, ਇਸੇ ਵਕਤ, "ਆਜੁ ਮਿਲਾਵਾ ਸੇਖ ਫਰੀਦ" ਖ਼ੁਦਾ ਕੋਈ ਤੈਥੋਂ ਵਿਛੜਿਐ! ਤੇਰੇ ਕੋਲ ਹੀ ਹੈ। ਤੂੰ ਗਵਾਇਆ ਨਹੀਂ, ਸਿਰਫ਼ ਭੁਲਾਇਐ, ਹੁਣੇ ਮਿਲ ਲੈ। "ਆਜੁ ਮਿਲਾਵਾ ਸੇਖ ਫਰੀਦ...," ਆਜੁ ਤੋਂ ਮੁਰਾਦ ਹੈ–ਇਕ ਦਮ, ਇਹੀ ਅੱਜ ਹੈ, "ਟੁਕੁ ਦਮੁ ਕਰਾਰੀ ਜਉ ਕਰਹੁ ਹਾਜਰਿ ਹਜੂਰਿ ਖੁਦਾਇ"। ਇਹ ਕਿਧਰੇ ਮੇਰੀ ਫੋਕੀ ਨਿਰਮਾਣਤਾ ਨਾ ਸਮਝ ਲੈਣੀ। ਪੰਜਾਹ ਸਾਲ ਦੇ ਕਰੀਬ ਮੈਨੂੰ ਹੋ ਗਏ ਹਨ ਕਥਾ ਕਰਦਿਆਂ। ਕਈ ਦਫ਼ਾ ਕੋਸ਼ਿਸ਼ ਕਰੀਦੀ ਹੈ ਕਿ ਮਨ ਨੂੰ ਲਿਆਈਏ ਇਕ ਦਮ ਵਿਚ, ਪਰ ਇਕ ਦਮ ਵਿਚ ਨਹੀਂ ਆਉਂਦਾ, ਇਹ ਚਲਾ ਜਾਂਦੈ ਗੁਜ਼ਰੇ ਹੋਏ ਦਮਾਂ ਦੀ ਯਾਦ ਵਿਚ। ਇਹ ਚਲਾ ਜਾਂਦੈ ਆਉਣ ਵਾਲੇ ਦਮਾਂ ਦੀ ਚਿੰਤਾ ਵਿਚ। ਮੇਰੀ ਫੋਕੀ ਨਿਰਮਾਣਤਾ ਇਸ ਨੂੰ ਨਾ ਸਮਝਣਾ, ਮੈਂ ਕੋਈ ਨਿਰਮਾਣਤਾ ਨਹੀਂ ਜ਼ਾਹਿਰ ਕਰ ਰਿਹਾ, ਇਹ ਇਕ ਹਕੀਕਤ ਹੈ, ਪ੍ਰੰਤੂ ਮੈਨੂੰ ਇਸ ਗੱਲ ਦੀ ਸਮਝ ਆ ਗਈ ਹੈ ਕਿ ਮਨ ਜਿਤਨੇ ਚਿਰ ਤਕ ਅਕਾਲ ਵਿਚ ਨਹੀਂ ਆ ਰਿਹਾ, ਉਤਨੇ ਚਿਰ ਤਕ ਸਭ ਕਰਮ-ਕਾਂਡ ਹੀ ਚੱਲ ਰਿਹਾ ਹੈ, ਚਾਹੇ ਇਹ ਕਥਾ ਹੈ, ਚਾਹੇ ਕੀਰਤਨ ਹੈ, ਚਾਹੇ ਸੇਵਾ ਹੈ, ਚਾਹੇ ਦਾਨ ਹੈ, ਚਾਹੇ ਇਹ ਪੁੰਨ ਹੈ, ਸਭ ਫੋਕਾ ਕਰਮ-ਕਾਂਡ ਹੈ, ਹੋਰ ਕੁਝ ਭੀ ਨਹੀਂ। ਇਤਨੀ ਮੈਨੂੰ ਸਮਝ ਆ ਗਈ ਹੈ। ਇਸ ਨੂੰ ਹੁਣ ਤੁਸੀਂ ਭਾਵੇਂ ਅਹੰਕਾਰ ਸਮਝ ਲਵੋ, ਪਰ ਮੇਰੀ ਫੋਕੀ ਨਿਰਮਾਣਤਾ ਭੀ ਨਾ ਸਮਝ ਲੈਣਾ। ਨਿਰਮਾਣਤਾ ਨਹੀਂ ਹੈ, ਸੱਚਾਈ ਹੈ। ਇਹਦੇ ਵਿਚ ਮੈਨੂੰ ਕਾਮਯਾਬੀ ਨਹੀਂ ਮਿਲਦੀ। ਸਤਿਗੁਰੂ ਕਹਿੰਦੇ ਹਨ :

ਆਖਣਿ ਅਉਖਾ ਸਾਚਾ ਨਾਉ ॥ *(ਆਸਾ ਮਹਲਾ ੧, ਪੰਨਾ 9)*

ਬੜਾ ਔਖਾ ਹੈ ਵਾਹਿਗੁਰੂ ਆਖਣਾ ਤੇ ਕਹੀਏ ਕਿ ਮਹਾਰਾਜ! ਕੀ ਔਖੈ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਮੈਂ ਪੰਜ ਵਾਰ ਕਹਿ ਦਿੱਤੈ, ਕੀ ਔਖਾ ਹੈ ? ਨਹੀਂ, ਜਿਸ ਢੰਗ ਨਾਲ ਗੁਰੂ ਨਾਨਕ ਦੇਵ ਜੀ ਕਹਿ ਰਹੇ ਹਨ, ਇਕ ਦਫ਼ਾ ਭੀ ਆਖਣਾ ਔਖਾ ਹੈ, ਕਿਉਂਕਿ ਇਕ ਦਫ਼ਾ ਆਖਦਿਆਂ ਹੀ ਮਨੁੱਖ ਵਾਹਿਗੁਰੂ ਦਾ ਰੂਪ ਹੋ ਜਾਂਦਾ ਹੈ, ਵਾਹਿਗੁਰੂ ਵਿਚ ਲੀਨ ਹੋ ਜਾਂਦਾ ਹੈ। ਜਦ ਕਦੀ ਭੀ ਮਨੁੱਖ ਵਾਹਿਗੁਰੂ ਦਾ ਰੂਪ ਹੋਵੇਗਾ, ਇਕ ਦਫ਼ਾ ਆਖਣ ਨਾਲ ਹੀ ਹੋਵੇਗਾ, ਕਰੋੜ ਦਫ਼ਾ ਆਖਣ ਨਾਲ ਨਹੀਂ ਹੋਵੇਗਾ। ਪਰ ਕਰੋੜ ਦਫ਼ਾ ਆਖਣਾ ਪੈਂਦਾ ਹੈ, ਮਤਾਂ ਇਕ ਦਫ਼ਾ ਆਖਣ ਦੀ ਜਾਚ ਆ ਜਾਵੇ, ਬਸ ਇਸ ਵਾਸਤੇ। ਮੈਂ ਕਈ ਦਫ਼ਾ ਵੇਖਦਾ ਹਾਂ ਕਿ ਗੁਰਦੁਆਰਿਆਂ ਵਿਚ 'ਵਾਹਿਗੁਰੂ ਵਾਹਿਗੁਰੂ, ਵਾਹਿਗੁਰੂ' ਪਏ ਜਪਦੇ ਨੇ; ਮੈਂ ਹੈਰਾਨ ਹੁੰਦਾ ਹਾਂ, ਇਕਸਾਰ ਪਏ ਕਰਦੇ ਹਨ, ਜਪ ਪਏ ਕਰਦੇ ਹਨ। ਇਹ ਤਾਂ ਥੱਕ ਜਾਣਗੇ, ਇਹ ਤਾਂ ਟੁੱਟ

ਜਾਣਗੇ। ਇਸ ਤਰ੍ਹਾਂ ਦੀ ਧੁਨ ਅਲਾਪੋ ਤੇ ਕੋਸ਼ਿਸ਼ ਕਰੋ ਉਸ ਨੂੰ ਸੁਣਨ ਦੀ, "ਗਾਵੀਐ ਸੁਣੀਐ" ਮਨ ਨੂੰ ਸਰੋਤਾ ਬਣਾਉ। ਕਿਉਂਕਿ ਮਨ ਭਟਕ ਰਿਹਾ ਹੈ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ, ਮਨ ਜਾ ਰਿਹਾ ਹੈ ਆਉਣ ਵਾਲੇ ਸਮੇਂ ਦੀ ਚਿੰਤਾ ਵਿਚ। ਇਸ ਨੂੰ ਲਿਆਉ ਵਾਪਸ, ਇਸ ਨੂੰ ਕਹੋ ਸ਼ਬਦ ਸੁਣ, ਗੁਰੂ ਨੂੰ ਸੁਣ, ਵਾਹਿਗੁਰੂ ਦੀ ਧੁਨ ਨੂੰ ਸੁਣ। ਜਿਸ ਦਿਨ ਮਨ ਸਰੋਤਾ ਬਣਿਆ, ਇਕ ਦਫ਼ਾ ਸੁਣਦਿਆਂ ਹੀ ਸਾਰੇ ਦੁਖ ਨਾਸ ਹੋ ਜਾਣਗੇ, ਸਾਰੇ ਪਾਪ ਨਾਸ ਹੋ ਜਾਣਗੇ :

> **ਨਾਨਕ ਭਗਤਾ ਸਦਾ ਵਿਗਾਸੁ ॥**
> **ਸੁਣਿਐ ਦੂਖ ਪਾਪ ਕਾ ਨਾਸੁ ॥** *(ਜਪੁ ਜੀ, ਪੰਨਾ 2)*

ਕਿਧਰੇ ਨਾਸਤਿਕ ਨਾ ਸਮਝ ਲੈਣਾ। ਕਰੋੜਾਂ ਸੁਖਮਨੀ ਸਾਹਿਬ ਦੇ ਪਾਠ ਕਰਦਿਆਂ ਦੁੱਖ ਨਾਸ ਨਹੀਂ ਹੋਣਗੇ। ਸੁਖਮਨੀ ਭੀ ਪੜ੍ਹਦੇ ਪਏ ਹਨ, ਰੋਂਦੇ ਪਿਟਦੇ ਭੀ ਪਏ ਹਨ, ਕੁਰਲਾਂਦੇ ਭੀ ਪਏ ਹਨ। ਪਰ ਕਿਧਰੇ ਜੇ ਮਨ ਅਕਾਲ ਵਿਚ ਆ ਗਿਆ ਤਾਂ ਸੁਖਮਨੀ ਸਾਹਿਬ ਦੀ ਇੱਕੋ ਹੀ ਪੰਗਤੀ ਨੇ ਸਾਰੇ ਦੁੱਖ ਮਿਟਾ ਦੇਣੇ ਹਨ। ਸਾਰੇ ਪਾਪ ਮਿਟਾ ਦੇਣੇ ਹਨ, ਇੱਕੋ ਹੀ ਪੰਗਤੀ ਨੇ :

> **ਕਿਨਕਾ ਏਕ ਜਿਸੁ ਜੀਅ ਬਸਾਵੈ ॥**
> **ਤਾ ਕੀ ਮਹਿਮਾ ਗਨੀ ਨ ਆਵੈ ॥**
> *(ਗਉੜੀ ਸੁਖਮਨੀ ਮ: ੫, ਪੰਨਾ 262)*

ਪਰ ਕੀਤਾ ਕੀ ਜਾਏ, ਮਨ ਨੂੰ ਗੁਜ਼ਰੇ ਹੋਏ ਸਮੇਂ ਦੀ ਪਕੜ ਬੜੀ ਹੈ। ਗੁਜ਼ਰੇ ਹੋਏ ਸਮੇਂ ਵਿਚ ਕੁਝ ਮਿਲਿਆ ਸੀ, ਮਿਲ ਕੇ ਬੜੀ ਖ਼ੁਸ਼ੀ ਹੋਈ ਸੀ, ਉਸ ਦੀ ਯਾਦ ਆਉਂਦੀ ਹੈ। ਫਿਰ ਉਹ ਵਿਛੜ ਗਿਆ, ਚਲਾ ਗਿਆ, ਬੜਾ ਦੁੱਖ ਹੋਇਆ ਤੇ ਦੁੱਖ ਯਾਦ ਆਉਂਦੈ। ਮਨੁੱਖ ਜਦ ਭੀ ਬੈਠਾ ਹੁੰਦੈ ਦੁੱਖ ਸੁਖ ਦੀਆਂ ਯਾਦਾਂ ਵਿਚ ਤਾਂ ਫਿਰ ਮਨ ਚਲਾ ਜਾਂਦੈ ਭਵਿੱਸ਼ ਦੀ ਚਿੰਤਾ ਵਿਚ। ਚਿੰਤਾ ਕਿਸ ਗੱਲ ਦੀ ਹੈ ? ਹੁਣ ਜੋ ਕੁਝ ਮੇਰੇ ਕੋਲ ਹੈ, ਕਿਧਰੇ ਚਲਾ ਨਾ ਜਾਏ, ਇਹ ਚਿੰਤਾ ਹੈ ਅਤੇ ਹੁਣ ਜੋ ਕੁਝ ਮੈਂ ਚਾਹੁੰਦਾ ਹਾਂ, ਕਿਧਰੇ ਐਸਾ ਨਾ ਹੋਵੇ ਕਿ ਨਾ ਮਿਲੇ, ਨਾ ਹੋਵੇ, ਚਿੰਤਾ ਇਸ ਗੱਲ ਦੀ ਹੈ। ਚਿੰਤਾ ਦੇ ਦੋ ਕਾਰਨ ਹਨ—ਇਕ, ਹੁਣ ਜੋ ਕੁਝ ਮੇਰੇ ਕੋਲ ਹੈ, ਕਿਧਰੇ ਚਲਾ ਨਾ ਜਾਏ। ਦੂਸਰਾ, ਜੋ ਕੁਝ ਮੈਂ ਚਾਹੁੰਦਾ ਹਾਂ, ਕਿਧਰੇ ਐਸਾ ਨਾ ਹੋਵੇ ਕਿ ਨਾ ਮਿਲੇ। ਯਾਦਾਂ ਦੁੱਖ ਸੁਖ ਦੀਆਂ ਹਨ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਕਹਿੰਦੇ ਹਨ :

> **ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥**
> *(ਸਲੋਕ ਮ: ੯, ਪੰਨਾ 1429)*

ਇਕ ਗੱਲ ਚੇਤੇ ਰੱਖ ਲੈਣੀ, ਸਤਿਗੁਰੂ ਇਥੇ ਕਹਿ ਰਹੇ ਹਨ ਕਿ ਅਨਹੋਣੀ ਕਿਸੇ ਨਾਲ ਨਹੀਂ ਹੁੰਦੀ, ਹੁੰਦੀ ਹੀ ਨਹੀਂ। ਸੰਸਾਰ ਵਿਚ ਅਨਹੋਣੀ ਕਿਸੇ ਨਾਲ ਭੀ ਨਹੀਂ ਹੁੰਦੀ, ਕੇਵਲ ਹੋਣੀ ਹੁੰਦੀ ਹੈ। ਜੋ ਹੋਣਾ ਹੁੰਦੈ, ਉਹ ਹੁੰਦੈ, ਅਨਹੋਣੀ ਕਿਸੇ ਨਾਲ ਭੀ ਨਹੀਂ ਹੁੰਦੀ। ਥੋੜੇ ਦਿਨ ਹੋਏ, ਦਿੱਲੀ ਗੁਰਦੁਆਰਾ ਸੀਸ ਗੰਜ ਸਾਹਿਬ ਵਿਚ ਬੈਠੇ ਸਾਂ। ਮੇਰੇ ਹਮਉਮਰ ਮਿੱਤਰ ਮੇਰੇ ਨਾਲ ਲੰਗਰ ਛਕ ਰਹੇ ਸਨ ਤੇ ਛਕਦਿਆਂ ਛਕਦਿਆਂ ਉਨ੍ਹਾਂ ਦੀ ਦਾੜ੍ਹ ਗਿਰ ਗਈ ਤੇ ਹੱਥ ਵਿਚ ਆ ਗਈ। ਮੈਨੂੰ ਕਹਿਣ ਲੱਗੇ—ਮਸਕੀਨ ਜੀ! ਮੇਰੇ ਨਾਲ ਤਾਂ ਅਨਹੋਣੀ ਹੋ ਗਈ। ਮੈਂ ਕਿਹਾ—ਇਹ ਅਨਹੋਣੀ ਨਹੀਂ ਹੋਈ। ਇਕ ਦਾੜ੍ਹ ਗਿਰੀ ਤਾਂ ਅਨਹੋਣੀ ਹੋ ਗਈ! ਇਹ ਸਾਰੀਆਂ ਹੀ ਦਾੜ੍ਹਾਂ ਗਿਰਨਗੀਆਂ। ਇਹ ਅਨਹੋਣੀ ਨਹੀਂ, ਇਹ ਤਾਂ ਹੋਣੀ ਹੋਈ ਹੈ। ਅਨਹੋਣੀ ਕੁਝ ਭੀ ਨਹੀਂ ਹੁੰਦੀ। ਦਾੜ੍ਹ ਗਿਰ ਗਈ, ਅਨਹੋਣੀ ਨਹੀਂ, ਹੋਣੀ ਹੈ। ਇਕ ਦਿਨ ਇਹ ਸਰੀਰ ਭੀ ਗਿਰ ਜਾਏਗਾ। ਇਹ ਤਾਂ ਹੁੰਦੈ, "ਜੋ ਹੋਆ ਹੋਵਤ ਸੋ ਜਾਨੈ"। ਇਸ ਵਾਸਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਕਹਿੰਦੇ ਹਨ ਕਿ ਚਿੰਤਾ ਸੁੱਟ ਦੇ, ਨਾ ਕਰ, ਅਨਹੋਣੀ ਹੁੰਦੀ ਹੀ ਨਹੀਂ, "ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ", 'ਜੋ' ਦੇ ਵਿਚ ਵਿਸਰਾਮ ਹੈ। ਜੇਕਰ ਅਨਹੋਣੀ ਹੁੰਦੀ ਹੋਵੇ, ਤਾਂ ਤੂੰ ਚਿੰਤਾ ਕਰ, ਅਨਹੋਣੀ ਤਾਂ ਹੁੰਦੀ ਹੀ ਨਹੀਂ। ਮੈਂ ਫਿਰ ਅਰਜ਼ ਕਰਾਂ, ਚਿੰਤਾ ਦੇ ਦੋ ਕਾਰਨ ਹਨ—ਘੱਟ ਤੋਂ ਘੱਟ ਮੇਰੇ ਨਾਲ ਤਾਂ ਐਸਾ ਨਹੀਂ ਹੋਣਾ ਚਾਹੀਦਾ। ਜਗਤ ਨਾਲ ਹੁੰਦੈ ਤਾਂ ਹੋਵੇ ਪਿਆ, ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ। ਅੰਦਰ ਚਿੰਤਾ ਬਣੀ ਹੋਈ ਹੈ ਕਿ ਕਿਧਰੇ ਹੋ ਨਾ ਜਾਏ, ਇਹੀ ਹੈ ਨਾ ਕਿ ਹੋ ਨਾ ਜਾਏ। ਦੂਸਰਾ ਕਿ ਐਸਾ ਹੋਣਾ ਚਾਹੀਦੈ; ਮੈਂ ਚਾਹੁੰਦਾ ਹਾਂ ਕਿ ਐਸਾ ਹੋਣਾ ਚਾਹੀਦੈ; ਪਰ ਅੰਦਰ ਚਿੰਤਾ ਬਣੀ ਹੋਈ ਹੈ, ਮਤਾਂ ਨਾ ਹੋਵੇ, ਨਾ ਹੋਵੇ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਕਹਿ ਰਹੇ ਹਨ ਕਿ ਜੋ ਹੁੰਦੈ, ਉਹ ਹੁੰਦੈ; ਜੋ ਨਹੀਂ ਹੁੰਦਾ, ਉਹ ਨਹੀਂ ਹੁੰਦਾ, ਚਿੰਤਾ ਪਰੇ ਸੁੱਟ। ਜਿਤਨੇ ਸੌਖੇ ਢੰਗ ਨਾਲ ਮੈਂ ਕਹਿ ਰਿਹਾਂ, ਇਹ ਗੱਲ ਇਤਨੀ ਸੌਖੀ ਨਹੀਂ ਹੈ। ਇਹ ਮੰਦਰ, ਮਸਜਿਦ, ਗੁਰਦੁਆਰੇ ਬਣੇ ਹੋਏ ਹਨ, ਇਹ ਜਪ ਤਪ ਬਣਿਐ, ਕਥਾ ਕੀਰਤਨ ਬਣਿਐ, ਧਿਆਨ-ਸਾਧਨਾ ਬਣੀ ਹੋਈ ਹੈ, ਜੋਗ-ਸਾਧਨਾ ਬਣੀ ਹੋਈ ਹੈ, ਕਿਤਨੇ ਤਰ੍ਹਾਂ ਦੇ ਅੰਡਬਰ ਨੇ, ਸਿਰਫ਼ ਇਸ ਵਾਸਤੇ ਕਿ ਮਨ ਨੂੰ ਕਾਲ ਵਿੱਚੋਂ ਕੱਢ ਕੇ ਅਕਾਲ ਨਾਲ ਜੋੜਨੈ। ਨਾ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ, ਨਾ ਆਉਣ ਵਾਲੇ ਸਮੇਂ ਦੀ ਚਿੰਤਾ। ਜਦ ਇਸ ਤਰ੍ਹਾਂ ਦੀ ਕਥਾ ਚੱਲੇ, ਪੰਜਾਬੀ ਦੇ ਸੰਤ ਸ਼ਾਇਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਇਕ ਬੋਲ ਚੇਤੇ ਆ ਜਾਂਦਾ ਹੈ। ਉਹ ਕਹਿੰਦੇ ਨੇ :

*ਬੀਤ ਗਈ ਦੀ ਯਾਦ ਪਈ ਹੱਡਾਂ ਨੂੰ ਖਾਵੇ।*
*ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਫਾਵੇ।*

ਜੋ ਸਮਾਂ ਲੰਘ ਗਿਐ, ਉਸ ਦੀਆਂ ਯਾਦਾਂ ਮੇਰੀਆਂ ਹੱਡੀਆਂ ਨੂੰ ਖਾ ਰਹੀਆਂ ਹਨ ਤੇ ਜੋ ਸਮਾਂ ਆਉਣ ਵਾਲਾ ਹੈ, ਉਸ ਦੀ ਚਿੰਤਾ ਮੈਨੂੰ ਜਲਾ ਰਹੀ ਹੈ। ਜਾਂ ਤਾਂ ਮਨੁੱਖ ਖਾਧਾ ਜਾ ਰਿਹੈ ਜਾਂ ਜਲਾਇਆ ਜਾ ਰਿਹੈ। ਕਬਰ ਵਿਚ ਮੁਰਦਿਆਂ ਨੂੰ ਕੀੜੇ ਖਾਂਦੇ ਹਨ, ਚਿਤਾ ਦੇ ਉੱਤੇ ਅੱਗ ਜਲਾਂਦੀ ਹੈ। ਜਾਂ ਤਾਂ ਬੰਦਾ ਕਬਰ ਵਿਚ ਪਿਐ ਜਾਂ ਚਿਤਾ 'ਤੇ ਪਿਐ, ਹੋਰ ਕਿਧਰੇ ਭੀ ਨਹੀਂ ਹੈ। ਜਾਂ ਖਾਧਾ ਜਾ ਰਿਹੈ, ਜਾਂ ਜਲਾਇਆ ਜਾ ਰਿਹੈ। ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਇਸ ਨੂੰ ਖਾ ਰਹੀਆਂ ਹਨ ਜਾਂ ਆਉਣ ਵਾਲੇ ਸਮੇਂ ਦੀ ਚਿੰਤਾ ਇਸ ਨੂੰ ਜਲਾ ਰਹੀ ਹੈ। ਹਰ ਵਕਤ ਚਿਤਾ 'ਤੇ ਪਿਐ, ਹਰ ਵਕਤ ਕਬਰ ਵਿਚ ਪਿਐ। ਤਨ ਕਬਰ ਵਿਚ ਚਲਾ ਗਿਐ, ਕੋਈ ਗੱਲ ਨਹੀਂ, ਇਸ ਨੇ ਆਖ਼ਰ ਜਾਣੈ। ਤਨ ਚਿਤਾ 'ਤੇ ਚਲਾ ਗਿਐ, ਇਹ ਤਾਂ ਜਾਏਗਾ। ਪਰ ਬਦਕਿਸਮਤੀ ਇਹ ਹੈ ਕਿ ਤਨ ਤਾਂ ਅਜੇ ਚਿਤਾ 'ਤੇ ਗਿਆ ਹੀ ਨਹੀਂ ਪਰ ਮਨ ਚਿਤਾ 'ਤੇ ਚਲਾ ਗਿਐ। ਤਨ ਤਾਂ ਅਜੇ ਕਬਰ ਵਿਚ ਗਿਆ ਹੀ ਨਹੀਂ, ਮੌਜੂਦ ਹੈ, ਪਰ ਮਨ ਤਾਂ ਕਬਰ ਵਿਚ ਹੈ। ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਦੇ ਕੀੜੇ ਇਸ ਨੂੰ ਖਾ ਰਹੇ ਹਨ। ਆਉਣ ਵਾਲੇ ਸਮੇਂ ਦੀ ਚਿੰਤਾ ਦੀ ਅੱਗ ਇਸ ਨੂੰ ਜਲਾ ਰਹੀ ਹੈ। ਇਹਦੇ ਉੱਤੇ ਮੈਂ ਕਦੇ ਦੋ ਰੁਬਾਈਆਂ ਲਿਖੀਆਂ ਸਨ—ਇਕ ਉਰਦੂ ਵਿਚ, ਇਕ ਪੰਜਾਬੀ ਵਿਚ, ਤੁਹਾਨੂੰ ਸੁਣਾਉਂਦਾਂ ਚੱਲਾਂ, "ਬੀਤ ਗਈ ਦੀ ਯਾਦ ਹੱਡਾਂ ਨੂੰ ਖਾਵੇ।" ਜੋ ਭਾਈ ਵੀਰ ਸਿੰਘ ਕਹਿ ਰਹੇ ਹਨ, ਉਸੇ ਨੂੰ ਮੈਂ ਆਧਾਰ ਬਣਾਇਐ। ਬੀਤੇ ਹੋਏ ਸਮੇਂ ਨੂੰ ਉਰਦੂ ਵਿਚ ਮਾਜ਼ੀ ਕਹਿੰਦੇ ਹਨ, ਆਉਣ ਵਾਲੇ ਸਮੇਂ ਨੂੰ ਮੁਸਤਕਬਿਲ ਕਹਿੰਦੇ ਹਨ ਅਤੇ ਜਿਹੜਾ ਸਮਾਂ ਹੁਣ, ਜਿਸ ਦੇ ਵਿਚ ਅਸੀਂ ਜੀਅ ਰਹੇ ਹਾਂ, ਇਕ ਦਮ, ਇਸ ਨੂੰ ਹਾਲ ਕਹਿੰਦੇ ਹਨ। ਈਰਾਨੀ ਪੁੱਛਦੇ ਹਨ, "ਹਾਲਿ-ਸਮਾ ਚੀਸਤ"—ਤੇਰਾ ਕੀ ਹਾਲ ਹੈ ? ਤੇ ਉਹ ਅੱਜ ਵਿਚ ਨਾ ਹੋਵੇ ਤੇ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਹੋਵੇ, ਆਉਣ ਵਾਲੇ ਸਮੇਂ ਦੀ ਚਿੰਤਾ ਵਿਚ ਹੋਵੇ ਤਾਂ ਕਹਿ ਦਿੰਦੇ ਹਨ, "ਈਂ ਬੇਹਾਲ'ਸਤ"—ਇਹ ਬੰਦਾ ਬੇਹਾਲ ਹੈ, ਬਿਲਕੁਲ ਬੇਹਾਲ ਹੈ। ਅਸੀਂ ਜੋ ਹਾਲ ਦੇ ਅਰਥ ਕਰਦੇ ਹਾਂ, ਇਹ ਉਹ ਨਹੀਂ ਹਨ ਕਿ ਤੇਰਾ ਕੀ ਹਾਲ-ਚਾਲ ਹੈ ? ਤੂੰ ਵਰਤਮਾਨ ਵਿਚ ਜੀਅ ਰਿਹਾ ਹੈਂ ਕਿ ਨਹੀਂ ? ਤੂੰ ਹੁਣ ਆਪਣੇ ਵਿਚ ਜੀਅ ਰਿਹੈਂ ਕਿ ਹਰ ਵਕਤ ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਵਿਚ ਜੀਅ ਰਿਹੈਂ ? ਹਰ ਵਕਤ ਆਉਣ ਵਾਲੇ ਸਮੇਂ ਦੀ ਚਿੰਤਾ ਵਿਚ ਹੈਂ। ਹਰ ਵਕਤ ਬੋਝ ਸਿਰ 'ਤੇ ਚੁੱਕਿਆ ਹੋਇਆ ਹੈ, ਹਾਲ ਵਿਚ ਹੈਂ ਕਿ ਨਹੀਂ ? "ਹਾਲਿ-ਸਮਾ ਚੀਸਤ"। ਇਸ ਨੂੰ ਮੈਂ ਇੰਜ ਰੂਪ ਦਿੱਤਾ ਹੈ :

*ਕੁਛ ਮਾਜ਼ੀ ਕੀ ਖ਼ਾਕ ਹੂੰ।*
*ਕੁਛ ਮੁਸਤਕਬਿਲ ਕਾ ਨੂਰ ਹੂੰ।*

*ਜੀਨਾ ਅਭੀ ਨਹੀਂ ਆਇਆ,*
*ਕਿਉਂਕਿ ਹਾਲ ਸੇ ਅਭੀ ਦੂਰ ਹੂੰ।*

ਹਾਲ, ਵਰਤਮਾਨ, ਹੁਣ--ਇਹਦੇ ਵਿਚ ਮਨ ਨਹੀਂ ਆਉਂਦਾ। ਮੈਂ ਤਾਂ ਗੁਜ਼ਰੇ ਹੋਏ ਸਮੇਂ ਵਿਚ ਜੀਅ ਰਿਹਾ ਹਾਂ। ਜੋ ਹੈ ਹੀ ਨਹੀਂ, ਕਲਪਨਾ ਵਿਚ ਜੀਅ ਰਿਹਾਂ। ਮੈਂ ਤਾਂ ਆਉਣ ਵਾਲੇ ਸਮੇਂ ਵਿਚ ਜੀਅ ਰਿਹਾਂ, ਜੋ ਮੇਰੇ ਕੋਲ ਹੈ ਹੀ ਨਹੀਂ। ਹਰ ਵਕਤ ਮਨੁੱਖ ਕਲਪਨਾ ਵਿਚ ਹੁੰਦਾ ਹੈ। ਇਹਨੂੰ ਮੈਂ ਪੰਜਾਬੀ ਰੂਪ ਇੰਜ ਦਿੱਤੈ :

*ਮਾਜ਼ੀ ਦੀਆਂ ਯਾਦਾਂ ਬਸ ਸਾਗਰ ਦੀਆਂ ਛੱਲਾਂ।*
*ਭਵਿੱਸ਼ ਦੀ ਚਿੰਤਾ ਬਸ ਗੱਲਾਂ ਹੀ ਗੱਲਾਂ।*
*ਜੀਵਨ ਮੈਂ ਸਿੱਖਿਆ ਅੱਜ ਦੇ ਕੋਲੋਂ।*
*ਅੱਜ ਨੂੰ ਮਿਲਾਂ ਤੇ ਅੱਜੇ ਹੀ ਮਿਲਾਂ।*

ਜ਼ਿੰਦਗੀ ਅੱਜ ਵਿਚ ਹੈ, ਕਿਧਰੇ ਮਨ ਵੀ ਅੱਜ ਵਿਚ ਆ ਜਾਏ ਤੇ ਅੱਜ ਕੀ ਹੈ ?—ਇਕ ਦਮ—ਵਾਹਿਗੁਰੂ ਮੰਤਰ ਇਕ ਦਮ ਵਿਚ ਉਚਾਰਨ ਹੁੰਦੈ। ਇਕ ਦਫ਼ਾ ਵਾਹਿਗੁਰੂ ਆਖਦਿਆਂ ਮਨੁੱਖ ਵਾਹਿਗੁਰੂ ਦਾ ਰੂਪ ਹੋ ਸਕਦੈ। ਇਤਨਾ ਸਸਤਾ ਕੰਮ ਹੈ, ਇਤਨਾ ਸੌਖਾ ਕੰਮ ਹੈ! ਪਰ ਪਤਾ ਨਹੀਂ ਕਿਤਨੀਆਂ ਜ਼ਿੰਦਗੀਆਂ ਲੰਘ ਜਾਂਦੀਆਂ ਹਨ। ਇਕ ਚੋਟੀ ਦਾ ਧਨਵਾਨ ਬਣਨਾ ਔਖਾ ਹੈ, ਪਰ ਯਕੀਨ ਜਾਣੋ, ਭਗਤ ਬਣਨਾ ਸੌਖਾ ਹੈ। ਇਕ ਚੋਟੀ ਦਾ ਸਾਇੰਟਿਸਟ, ਇੰਜੀਨੀਅਰ ਬਣਨਾ ਔਖਾ ਹੈ, ਭਗਤ ਬਣਨਾ ਤਾਂ ਇਕ ਦਮ ਵਿਚ ਹੈ, ਇਕ ਦਮ ਵਿਚ। ਬਸ ਮਨ ਨੂੰ ਗੁਜ਼ਰੇ ਹੋਏ ਸਮੇਂ ਵਿੱਚੋਂ ਕੱਢੀਏ, ਆਉਣ ਵਾਲੇ ਸਮੇਂ ਵਿੱਚੋਂ ਕੱਢੀਏ ਅਤੇ ਅਕਾਲ ਨਾਲ ਜੋੜ ਦੇਈਏ। ਪਰਮਾਤਮਾ ਅਕਾਲ ਹੈ। ਸਮੇਂ ਵਿਚ ਨਹੀਂ ਬਣਿਆ। ਸੰਸਾਰ ਸਮਾਂ ਹੈ, ਪਰ ਸੰਸਾਰ ਦੀ ਪਕੜ ਮਨ ਨੂੰ ਐਸੀ ਹੈ ਕਿ ਇਹ ਰਹਿੰਦਾ ਹੀ ਸੰਸਾਰ ਵਿਚ ਹੈ। ਮਨ ਸੰਸਾਰੀ ਹੈ ਤਾਂ ਸੰਸਾਰੀ ਤੋਂ ਮੁਰਾਦ ਹੈ ਕਿ ਇਹ ਕਾਲ ਵਿਚ ਰਹਿੰਦੈ। ਇਹਨੂੰ ਪਰਮਾਤਮਾ ਨਾਲ ਜੋੜਨੈ, ਪਰਮਾਤਮਾ ਅਕਾਲ ਹੈ। ਇਹਦੇ ਵਾਸਤੇ ਕੀ ਕਰਨਾ ਪਵੇਗਾ ?—ਪਹਿਲੇ ਆਪਣੇ ਨੇੜੇ ਆਉਣਾ ਪਵੇਗਾ। ਬੋਲਣ ਲੱਗਿਆਂ ਮਨੁੱਖ ਦੂਜੇ ਦੇ ਨੇੜੇ ਹੁੰਦਾ ਹੈ, ਸੁਣਨ ਲੱਗਿਆਂ ਮਨੁੱਖ ਆਪਣੇ ਨੇੜੇ ਆਉਂਦੈ। ਧਿਆਨ ਨਾਲ ਮੁਤਾਲਿਆ ਕਰਨਾ, ਜੋ ਆਪਣੇ ਨੇੜੇ ਨਹੀਂ ਹੈ, ਸੁਣ ਨਹੀਂ ਸਕੇਗਾ ਅਤੇ ਜੋ ਦੂਜਿਆਂ ਦੇ ਨੇੜੇ ਗਿਆ ਹੀ ਨਹੀਂ, ਦੂਜਿਆਂ ਨੂੰ ਸੁਣਾ ਨਹੀਂ ਸਕੇਗਾ। ਇਹ ਇਕ ਹਕੀਕਤ ਹੈ, ਬਹੁਤ ਵੱਡੀ ਸੱਚਾਈ ਹੈ। ਧਰਮ ਦੀ ਮੂਲ ਸਾਧਨਾ ਉਸ ਵਕਤ ਸ਼ੁਰੂ ਹੁੰਦੀ ਹੈ ਜਦ ਮਨੁੱਖ ਆਪਣੇ ਨੇੜੇ ਆਉਂਦੈ ਤੇ ਆਪਣੇ ਨੇੜੇ ਆਏਗਾ ਸੁਣ ਕੇ। ਜੋ ਕੁਝ ਬਾਣੀ ਉਚਾਰਣ ਕਰ ਰਿਹਾ ਹੈ, ਹੁਣ ਸੁਣੋ ਇਸ ਨੂੰ :

ਗਾਵੀਐ ਸੁਣੀਐ ਮਨਿ ਰਖੀਐ ਭਾਉ ॥ *(ਜਪੁ ਜੀ, ਪੰਨਾ 2)*

ਸੁਣੇ, ਸੁਣਨ ਨਾਲ ਮਨੁੱਖ ਆਪਣੇ ਨੇੜੇ ਆਉਂਦਾ ਹੈ ਤੇ ਜਦ ਆਪਣੇ ਨੇੜੇ ਆਇਐ ਤਾਂ ਆਪਣੇ ਅੰਦਰ ਪ੍ਰਵੇਸ਼ ਭੀ ਕਰ ਸਕੇਗਾ, ਨਹੀਂ ਤਾਂ ਖੇਡ ਬੜੀ ਔਖੀ ਹੈ, ਕਠਨ ਹੈ। ਨਾ-ਸਮਝੀ ਕਰਕੇ ਮਨੁੱਖ ਸਾਰੀ ਜ਼ਿੰਦਗੀ ਬਾਹਰ ਭਟਕਦਾ ਰਹਿੰਦੈ। ਕਦੀ ਉਸ ਡੇਰੇ, ਕਦੀ ਉਸ ਡੇਰੇ, ਕਦੀ ਉਸ ਤੀਰਥ, ਕਦੀ ਉਸ ਤੀਰਥ ਅਤੇ ਜੋ ਇਕ ਮਹਾਨ ਤੀਰਥ ਪ੍ਰਭੂ ਨੇ ਸਾਨੂੰ ਦਿੱਤੈ, ਇਹਦੇ ਨੇੜੇ ਕਦੀ ਆਉਂਦਾ ਹੀ ਨਹੀਂ। ਕਦੀ ਇਸ਼ਨਾਨ ਹੀ ਨਹੀਂ ਕਰਦਾ।

ਇਕ ਛੋਟੀ ਜਿਹੀ ਗਾਥਾ ਹੈ, ਕਹਿ ਕੇ ਮੈਂ ਸਮਾਪਤੀ ਕਰਾਂ। ਪ੍ਰਾਚੀਨ ਜ਼ਮਾਨਾ, ਇਸਲਾਮੀ ਜਗਤ ਵਿਚ ਮੀਰਾ ਦੀ ਤਰ੍ਹਾਂ ਹੋਈ ਹੈ ਰਾਬੀਆ। ਇਹ ਦੋ ਵਕਤ ਘਰ ਵਿਚ ਕੁਰਾਨ ਦੀ ਤਲਾਵਤ ਕਰਦੀ ਸੀ, ਪਾਠ ਕਰਦੀ ਸੀ। ਸਰੋਤੇ ਆ ਕੇ ਬੈਠਦੇ ਸਨ, ਕਿਉਂਕਿ ਵਜਦ ਵਿਚ ਪਾਠ ਕਰਦੀ ਸੀ। ਆਪਣਾ ਮਨ ਪੂਰਾ ਜੋੜ ਦਿੰਦੀ ਸੀ ਤੇ ਪਾਠ ਦਾ ਹੀ ਰੂਪ ਹੋ ਜਾਂਦੀ ਸੀ। ਉਹ ਪਾਠ ਅਕਾਲ ਦਾ ਹਿੱਸਾ ਬਣ ਜਾਂਦਾ ਸੀ। ਸਮੇਂ ਤੋਂ ਬਾਅਦ ਭੀ ਉਸ ਨੂੰ ਸੁਣ ਕੇ ਕਈਆਂ ਨੂੰ ਆਨੰਦ ਆਉਂਦਾ ਸੀ। ਸਵੇਰੇ ਸ਼ਾਮ ਸਰੋਤਿਆਂ ਦਾ ਇਕੱਠ ਹੋਣ ਲੱਗ ਪਿਆ। ਇਨ੍ਹਾਂ ਸਰੋਤਿਆਂ ਵਿਚ ਇਕ ਫ਼ਕੀਰ ਭੀ ਸੀ—ਹਸਨ। ਇਕ ਦਿਨ ਇਹੀ ਰਾਬੀਆ, ਮਸ਼ਾਲ ਦੀ ਰੌਸ਼ਨੀ ਵਿਚ, ਸੰਧਿਆ ਦੇ ਬਾਅਦ ਬਾਹਰ ਕੁਝ ਲੱਭ ਰਹੀ ਹੈ। ਹਸਨ ਫ਼ਕੀਰ ਆ ਰਿਹੈ ਕੁਰਾਨ ਸੁਣਨ ਵਾਸਤੇ ਤੇ ਕੀ ਵੇਖਦੈ ਕਿ ਜਿਹਦੇ ਕੋਲੋਂ ਕੁਰਾਨ ਸੁਣਨੀ ਹੈ, ਉਹ ਤਾਂ ਕੁਝ ਲੱਭਦੀ ਪਈ ਹੈ। ਨੇੜੇ ਆ ਕੇ ਹਸਨ ਕਹਿੰਦੈ, ਰਾਬੀਆ, ਕੀ ਲੱਭ ਰਹੀ ਹੈਂ? ਕੀ ਖੋ ਗਿਐ? ਫ਼ਕੀਰਾ, ਸੂਈ ਖੋ ਗਈ ਹੈ। ਕਿਥੇ ਖੋ ਗਈ ਹੈ? ਘਰ ਵਿਚ ਖੋ ਗਈ ਹੈ, ਘਰ ਦੇ ਕਮਰੇ ਵਿਚ। ਖਿੜਖਿੜਾ ਕੇ ਹਸਨ ਹੱਸ ਪਿਆ। ਕਹਿੰਦਾ ਹੈ, ਸ਼ੱਕ ਤਾਂ ਮੈਨੂੰ ਕਈ ਦਿਨਾਂ ਦਾ ਸੀ ਕਿ ਤੂੰ ਪਾਗਲ ਹੈਂ। ਜਿਸ ਢੰਗ ਨਾਲ ਤੂੰ ਕੁਰਾਨ ਦੀ ਤਲਾਵਤ ਪੜ੍ਹਦੀ ਸੀ ਮਸਤ ਹੋ ਕੇ, ਮੈਨੂੰ ਪਾਗਲਪੁਣੇ ਦੀ ਝਲਕ ਤੇਰੇ ਚਿਹਰੇ 'ਤੇ ਦਿਸਦੀ ਸੀ, ਪਰ ਅੱਜ ਤਾਂ ਗੱਲ ਪੱਕੀ ਹੋ ਗਈ। ਸੂਈ ਜੇਕਰ ਘਰ ਦੇ ਅੰਦਰ ਗੁੰਮ ਹੋ ਗਈ ਹੈ ਤਾਂ ਬਾਹਰ ਕਿਉਂ ਲੱਭਦੀ ਪਈ ਹੈਂ, ਘਰ ਵਿਚ ਲੱਭ। ਪਤੈ ਕੀ ਆਖਿਆ ਹਸਨ ਨੂੰ? ਘਰ ਵਿਚ ਹਨੇਰਾ ਹੈ, ਬਾਹਰ ਚਾਨਣਾ ਹੈ। ਹਸਨ ਕਹਿੰਦੈ, ਜਿਥੇ ਚਾਨਣਾ ਹੈ, ਉਥੇ ਸੂਈ ਖੋਈ ਨਹੀਂ; ਜਿਥੇ ਸੂਈ ਹੈ, ਉਥੇ ਅੰਧੇਰਾ ਹੈ। ਤੂੰ ਅਕਲ ਤੋਂ ਚਾਨਣਾ ਕਿਉਂ ਨਹੀਂ ਲੈ ਲੈਂਦੀ? ਉਥੇ ਦੀਵਾ ਜਲਾ ਲੈ। ਰਾਬੀਆ ਕਹਿੰਦੀ ਹੈ—ਕਮਬਖ਼ਤ, ਤੈਨੂੰ ਮੁੱਦਤਾਂ ਹੋ ਗਈਆਂ ਹਨ ਸਮਝਾਉਂਦਿਆਂ ਹੋਇਆਂ, ਆਪਣੇ ਹਿਰਦੇ ਦਾ ਦੀਵਾ ਜਲਾ ਲੈ, ਕਿਥੇ ਬਾਹਰ ਭਟਕਦਾ ਫਿਰਦਾ ਰਹੇਂਗਾ? ਕਿਉਂ ਜਗ੍ਹਾ ਜਗ੍ਹਾ ਧੱਕੇ ਖਾਂਦਾ ਹੈਂ?

ਸੋ ਗੁਰੂ ਮਹਾਰਾਜ ਕਹਿੰਦੇ ਹਨ ਕਿ ਹਿਰਦੇ ਦਾ ਦੀਵਾ ਜਲ ਜਾਂਦਾ ਹੈ:

ਪੋਥੀ ਪੁਰਾਣ ਕਮਾਈਐ॥
ਭਉ ਵਟੀ ਇਤੁ ਤਨਿ ਪਾਈਐ॥
ਸਚੁ ਬੂਝਣੁ ਆਣਿ ਜਲਾਈਐ॥
ਇਹੁ ਤੇਲੁ ਦੀਵਾ ਇਉ ਜਲੈ॥
ਕਰਿ ਚਾਨਣੁ ਸਾਹਿਬ ਤਉ ਮਿਲੈ॥

*(ਸਿਰੀਰਾਗੁ ਮਹਲਾ ੧, ਪੰਨਾ 25)*

ਤੂੰ ਵਿਸ਼ਵਾਸ ਦਾ ਤੇਲ ਆਪਣੇ ਦੀਵੇ ਵਿਚ ਪਾ, ਪ੍ਰੇਮ ਦੀ ਵੱਟੀ ਲਾ ਤੇ ਫਿਰ ਜਪ ਦੀ ਅੱਗ ਨਾਲ ਇਸ ਨੂੰ ਰੌਸ਼ਨ ਕਰ ਦੇ। ਜਿਉਂ ਹੀ ਤੂੰ ਵਾਹਿਗੁਰੂ ਆਖੇਂਗਾ, ਤੇਰਾ ਹਿਰਦਾ ਰੌਸ਼ਨ ਹੋ ਜਾਏਗਾ, ਚਾਨਣਾ ਹੀ ਚਾਨਣਾ ਹੋ ਜਾਏਗਾਂ, ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਏਗਾ। ਮੈਂ ਪੰਜ ਦਫ਼ਾ ਕਹਿਨਾਂ ਤੇ ਤੁਸੀਂ ਵੀ ਕਹਿਣਾ। ਜੇਕਰ ਵਾਕਿਆ ਹੀ ਤੁਹਾਡਾ ਮਨ ਪ੍ਰੇਰਿਆ ਗਿਆ, ਤਾਂ ਸਵੇਰ ਤੋਂ ਉਠ ਕੇ ਕਰਨਾ, ਅੰਮ੍ਰਿਤ ਵੇਲੇ। ਗੁਰੂ ਰਾਮਦਾਸ ਜੀ ਕਹਿੰਦੇ ਹਨ:

ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥

*(ਸੂਹੀ ਮਹਲਾ ੪, ਪੰਨਾ 734)*

ਏਨੀ ਬਰਕਤ ਹੈ ਅੰਮ੍ਰਿਤ ਵੇਲੇ ਦੀ! ਹੁਣ ਕਮਾਲ ਦੀ ਗੱਲ ਕਬੀਰ ਜੀ ਕਹਿੰਦੇ ਹਨ ਕਿ ਜੇਕਰ ਕਿਸੇ ਦਾ ਧਨ ਲੁੱਟੀਏ ਤਾਂ ਕਾਨੂੰਨ ਹੈ, ਸਮਾਜ ਹੈ, ਪੁਲਸ ਹੈ। ਅਗਲਾ ਚੋਰ ਕਹੇਗਾ, ਡਕੈਤ ਕਹੇਗਾ। ਪਰ ਰੱਬ ਤਾਂ ਸ਼ਰ੍ਹੇਆਮ ਖੜ੍ਹੈ, ਕਹਿੰਦੈ ਕਿ ਮੈਨੂੰ ਲੁੱਟ ਲਵੋ; ਤੇ ਰੱਬ ਦੇ ਲੁਟੇਰਿਆਂ ਨੂੰ ਲੋਕੀਂ ਸੰਤ ਕਹਿੰਦੇ ਨੇ, ਭਗਤ ਕਹਿੰਦੇ ਨੇ। ਰਾਮ ਨਾਮ ਕੀ ਲੂਟ ਹੈ। ਦੁਨੀਆਂ ਦੇ ਤਮਾਮ ਹੀਰੇ ਪੰਨੇ, ਰਤਨ ਉਸ ਤੋਂ ਨਿਛਾਵਰ ਕੀਤੇ ਜਾ ਸਕਦੇ ਹਨ, ਕੁਰਬਾਨ ਕੀਤੇ ਜਾ ਸਕਦੇ ਹਨ। ਕਬੀਰ ਕਹਿੰਦੈ, ਜਿਤਨਾ ਲੁੱਟਣਾ ਹੈ ਲੁੱਟ ਲਵੋ, ਲੋਕ ਤੁਹਾਨੂੰ ਚੋਰ ਨਹੀਂ ਕਹਿਣਗੇ, ਸੰਤ ਕਹਿਣਗੇ:

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥

*(ਸਲੋਕ ਕਬੀਰ ਜੀ, ਪੰਨਾ 1366)*

ਕਮਾਲ ਦੀ ਗੱਲ ਹੈ! ਲੁੱਟਣਾ, ਤੇ ਲੁੱਟਣ ਵਾਲਾ ਭਗਤ, ਲੁੱਟਣ ਵਾਲਾ ਸੰਤ, ਲੁੱਟਣ ਵਾਲਾ ਪੂਜਨੀਕ ਬਣ ਜਾਂਦਾ ਹੈ। ਪਰ ਧਨ ਦਾ ਲੁਟੇਰਾ ਤਾਂ ਤ੍ਰਿਸਕਾਰਤ ਹੁੰਦਾ ਹੈ। ਕਾਨੂੰਨ ਉਸ ਨੂੰ ਸਜ਼ਾ ਦਿੰਦੈ। ਉਸ 'ਤੇ ਫਿਟਕਾਰ ਪੈਂਦੀ ਹੈ, ਪਰ ਰੱਬ ਦੇ ਲੁਟੇਰਿਆਂ ਦੀ ਤਾਂ ਜੈ ਜੈਕਾਰ ਹੁੰਦੀ ਹੈ। ਕਬੀਰ ਕਹਿੰਦੈ, ਰੱਬ

ਸ਼ਰ੍ਹੇਆਮ ਖੜਾ ਹੈ ਕਿ ਕੋਈ ਭੀ ਮੈਨੂੰ ਲੁੱਟੇ ਪਰ ਕੋਈ ਲੁੱਟਦਾ ਹੀ ਨਹੀਂ, "ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ"। ਸਾਰੀਆਂ ਬਰਕਤਾਂ ਉਸ ਦੀ ਝੋਲੀ ਵਿਚ ਆਣ ਪੈਂਦੀਆਂ ਹਨ, "ਇਕ ਤਿਲ ਨਹੀ ਭੰਨੇ ਘਾਲੇ" ਮਹਾਰਾਜ ਕਹਿੰਦੇ ਹਨ ਕਿ ਉਸ ਦੀ ਇਕ ਤਿਲ ਜਿੰਨੀ ਭੀ ਘਾਲਣਾ ਬੇਅਰਥ ਨਹੀਂ ਜਾਏਗੀ। ਆਪਾਂ ਪੰਜ ਦਫ਼ਾ ਕਹਿੰਦੇ ਹਾਂ, ਬਾਕੀ ਤੁਸੀਂ ਪੰਦਰਾਂ ਵੀਹ ਮਿੰਟ ਅੰਮ੍ਰਿਤ ਵੇਲੇ ਕਰਿਆ ਕਰੋ। ਇਤਨਾ ਤਾਂ ਆਪਣਾ ਮਨ ਬਣਾਉ ਤੇ ਜਦ ਫਿਰ ਕਦੀ ਖੇਡ ਬਣ ਗਈ, ਰਸ ਤੁਹਾਨੂੰ ਆਉਣ ਲੱਗ ਗਿਆ, ਫਿਰ ਸਮਾਂ ਨਹੀਂ ਰਹੇਗਾ, ਵਕਤ ਨਹੀਂ ਰਹੇਗਾ। ਫਿਰ ਤਾਂ ਅਕਾਲ, ਫ਼ਿਰ ਤਾਂ ਕਾਲ ਵਿੱਚੋਂ ਨਿਕਲ ਗਏ। ਇਕ ਦਫ਼ਾ ਮਨ ਕਾਲ ਵਿੱਚੋਂ ਨਿਕਲ ਗਿਆ, ਫਿਰ ਇਹ ਕਾਲ ਵਿਚ ਨਹੀਂ ਆਉਣ ਲੱਗਾ। ਫਿਰ ਇਹ ਦੇਖ ਲੈਣਾ। ਜਿਤਨੇ ਚਿਰ ਤਕ ਇਸ ਨੇ ਝਲਕ ਨਹੀਂ ਦੇਖੀ ਅਕਾਲ ਦੀ, ਉਤਨੇ ਚਿਰ ਤਕ ਇਸ ਨੂੰ ਕੀਰਤਨ ਸੁਣਾ ਸੁਣਾ ਕੇ ਮਨਾਉਣੈ, ਕਥਾ ਸੁਣਾ ਸੁਣਾ ਕੇ ਸਮਝਾਣੈ ਕਿ ਰੋਜ਼ ਸੰਗਤ ਵਿਚ ਆਵੇ। ਜਿਵੇਂ ਬੱਚੇ ਨੂੰ ਖਿਡਾਉਣਿਆਂ ਨਾਲ ਵਰਗਲਾਈਦਾ ਹੈ ਬਈ ਕਿਸੇ ਤਰੀਕੇ ਨਾਲ ਸਿੱਧਾ ਹੋ ਜਾਏ, ਰੋਣਾ ਚੁੱਪ ਕਰੇ, ਇਹ ਅਕਾਲ ਵਿਚ ਆ ਜਾਏ। ਸੋ ਆਪਾਂ ਪੰਜ ਦਫ਼ਾ ਕਹਿੰਦੇ ਹਾਂ। ਆਪ ਸਵੇਰੇ ਪੰਦਰਾਂ ਵੀਹ ਮਿੰਟ ਸਮਾਂ ਜ਼ਰੂਰ ਕੱਢਿਆ ਕਰਨਾ। ਪਰ ਧਿਆਨ-ਪੂਰਬਕ, ਧੁਨ ਅਲਾਪ ਕੇ ਤਾਂ ਜੁ ਮਨ ਉਸ ਨੂੰ ਸੁਣੇ—ਵਾਹਿਗੁਰੂ! ਵਾਹਿਗੁਰੂ! ਵਾਹਿਗੁਰੂ! ਵਾਹਿਗੁਰੂ! ਵਾਹਿਗੁਰੂ!

# ਹਮ ਕਹੀਅਤ ਕਲਿਜੁਗ ਕੇ ਕਾਮੀ

ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥
ਹਮ ਕਹੀਅਤ ਕਲਿਜੁਗ ਕੇ ਕਾਮੀ॥

*(ਜੈਤਸਰੀ ਰਵਿਦਾਸ ਜੀ, ਪੰਨਾ 710)*

ਤੂੰ ਕੀ ਹੈਂ, ਮੈਂ ਕੀ ਹਾਂ ? ਇਹਦੀ ਵਜ਼ਾਹਤ ਭਗਤ ਸਿਰਮੌਰ ਸ੍ਰੀ ਰਵਿਦਾਸ ਜੀ ਬਿਆਨ ਕਰ ਰਹੇ ਹਨ, "ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥ ਹਮ ਕਹੀਅਤ ਕਲਿਜੁਗ ਕੇ ਕਾਮੀ॥" ਇਸ ਜੁਗ ਦੇ ਵਿਚ ਮਨੁੱਖ ਦਾ ਜਿਹੜਾ ਅਵਗੁਣ ਪ੍ਰਧਾਨ ਹੈ, ਉਸ ਦਾ ਜ਼ਿਕਰ ਪਏ ਕਰਦੇ ਹਨ। ਹਰ ਸਮੇਂ, ਹਰ ਜੁਗ ਵਿਚ ਇਕ ਅਉਗੁਣ ਪ੍ਰਧਾਨ ਹੁੰਦਾ ਹੈ, ਇਹ ਮੈਂ ਅਰਜ਼ ਕਰ ਦਿਆਂ। ਬਾਕੀ ਅਉਗੁਣ ਭੀ ਹੁੰਦੇ ਹਨ, ਪਰ ਉਹ ਪਰਦੇ ਹੇਠ ਹੁੰਦੇ ਹਨ। ਇਕ ਅਵਗੁਣ ਪ੍ਰਧਾਨ ਹੁੰਦਾ ਹੈ ਹਰ ਵਿਅਕਤੀ ਵਿਚ। ਬਹੁ-ਗਿਣਤੀ ਮਨੁੱਖਾਂ ਵਿਚ, ਤਕਰੀਬਨ ਸੱਠ ਫ਼ੀਸਦੀ ਦੇ ਅੰਦਰ ਇੱਕੋ ਹੀ ਤਰ੍ਹਾਂ ਦਾ ਅਉਗੁਣ ਪ੍ਰਧਾਨ ਹੋਵੇ, ਤਾਂ ਉਸ ਨਾਲ ਫਿਰ ਤੁਲਣਾ ਕੀਤੀ ਜਾਂਦੀ ਹੈ ਕਿ ਇਸ ਜੁਗ ਦਾ ਅਉਗੁਣ ਕਿਹੜਾ ਹੈ ? ਹਰ ਜੁਗ ਦਾ ਆਪਣਾ ਗੁਣ ਹੁੰਦੈ ਅਤੇ ਹਰ ਜੁਗ ਦਾ ਆਪਣਾ ਅਉਗੁਣ ਹੁੰਦੈ। ਹਰ ਵਿਅਕਤੀ ਦਾ ਭੀ ਇਕ ਅੱਧਾ ਗੁਣ ਹੀ ਪ੍ਰਧਾਨ ਹੁੰਦੈ, ਬਾਕੀ ਜ਼ੇਰੇ-ਸਾਇਆ, ਭਾਵ ਪਰਦੇ ਹੇਠ ਹੁੰਦੇ ਹਨ। ਹਰ ਵਿਅਕਤੀ ਦਾ ਅਉਗੁਣ ਇਕ ਹੁੰਦੈ, ਬਾਕੀ ਸਾਰੇ ਅਉਗੁਣ ਉਸ ਅਉਗੁਣ ਦੇ ਪਿੱਛੇ ਚੱਲਦੇ ਹਨ। ਸ੍ਰੀ ਰਵਿਦਾਸ ਜੀ ਨੇ ਜੋ ਇਸ਼ਾਰਤਨ ਗੱਲ ਕੀਤੀ ਹੈ, ਇਸ ਨੂੰ ਜਗਤ-ਗੁਰੂ ਬਾਬਾ, ਇਸ ਜੁਗ ਦੇ ਅਵਤਾਰੀ ਪੁਰਸ਼ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜਿਸ ਤਰ੍ਹਾਂ ਖੋਲ੍ਹਦੇ ਹਨ, ਇਹ ਮੈਂ ਤੁਹਾਡੇ ਸਾਹਮਣੇ ਰੱਖ ਰਿਹਾਂ। ਪੂਰਨ ਤੌਰ 'ਤੇ ਮੈਂ ਉਨ੍ਹਾਂ ਦੇ ਬੋਲਾਂ ਨੂੰ ਖੋਲ੍ਹ ਸਕਾਂਗਾ, ਇਹ ਤਾਂ ਮੇਰੇ ਵਿਚ ਸਮਰੱਥਾ ਨਹੀਂ, ਪਰ ਸਤਿਗੁਰੂ ਨੇ ਜਿਸ ਤਰ੍ਹਾਂ ਦੀ ਸ਼ਕਤੀ ਤੇ ਪ੍ਰੇਰਨਾ ਪ੍ਰਦਾਨ ਕੀਤੀ ਹੈ, ਮੈਂ ਤੁਹਾਡੇ ਸਾਹਮਣੇ ਰੱਖਣ ਦੀ ਨਿਮਾਣੀ ਜਿਹੀ ਕੋਸ਼ਿਸ਼ ਕਰ ਰਿਹਾਂ।

ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥

*(ਸਲੋਕ ਮਰਦਾਨਾ ੧, ਪੰਨਾ 553)*

ਜਿਨ੍ਹਾਂ ਨੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦਾ

ਸਿਲਸਿਲੇਵਾਰ ਪਾਠ ਕੀਤੇ, ਉਨ੍ਹਾਂ ਦੇ ਪੜ੍ਹਨ ਵਿਚ ਇਹ ਵਾਕ ਆਇਆ ਹੋਵੇਗਾ। ਬਹੁਤ ਸਾਰੇ ਐਸਾ ਕਹਿੰਦੇ ਹਨ ਕਿ ਇਹ ਵਾਕ ਮਰਦਾਨੇ ਦਾ ਹੈ, ਪਰ ਪਹਿਲਾ (੧) ਜੋ ਲਿਖਿਐ, ਫਿਰ ਉਸ ਤੋਂ ਕੀ ਭਾਵ ਲਵੋਗੇ ? ਬੋਲ ਗੁਰੂ ਨਾਨਕ ਦੇਵ ਜੀ ਦੇ ਹਨ, ਮਰਦਾਨੇ ਦੇ ਪ੍ਰਤੀ ਉਚਾਰਣ ਕੀਤੇ ਹਨ। ਜਿਵੇਂ ਸਾਰੰਗ ਰਾਗ ਦੇ ਵਿਚ, ਸ਼ਬਦ ਗੁਰੂ ਅਰਜਨ ਦੇਵ ਜੀ ਦਾ ਹੈ, ਸੂਰਦਾਸ ਦੇ ਪ੍ਰਤੀ ਉਚਾਰਨ ਕੀਤਾ ਹੈ। ਮਰਦਾਨੇ ਨੇ ਕੁਝ ਗਿਲਾ ਮਨੁੱਖਤਾ ਬਾਰੇ ਕੀਤਾ, ਸ਼ਹਿਰ ਦੇ ਬੰਦਿਆਂ ਬਾਰੇ ਕੀਤਾ। ਸਾਹਿਬ ਜਿਸ ਢੰਗ ਨਾਲ ਜੁਗ ਦੀ ਤਸਵੀਰ ਖਿੱਚਦੇ ਪਏ ਹਨ, ਉਹ ਧਿਆਨ ਨਾਲ ਸੁਣਨਾ, "ਕਲਿ ਕਲਵਾਲੀ", ਇਹ ਜੁਗ ਕਲਾਲੀ ਹੈ। ਕਲਾਲ ਉਸ ਨੂੰ ਕਹਿੰਦੇ ਹਨ ਜੋ ਸ਼ਰਾਬ ਬਣਾਉਂਦੈ ਤੇ ਸ਼ਰਾਬ ਵੇਚਦੈ। ਅੱਜ ਤਾਂ ਸ਼ਰਾਬ ਕਾਰਖ਼ਾਨਿਆਂ ਵਿਚ ਬਣਦੀ ਹੈ ਅਤੇ ਵੇਚਦੇ ਦੁਕਾਨਦਾਰ ਹਨ, ਪਰ ਪ੍ਰਾਚੀਨ ਕਾਲ ਵਿਚ ਵੇਚਣਾ ਤੇ ਬਣਾਉਣਾ ਇੱਕੋ ਹੀ ਮਨੁੱਖ ਦਾ ਕੰਮ ਹੁੰਦਾ ਸੀ, ਉਸ ਨੂੰ ਕਲਾਲ ਕਹਿੰਦੇ ਸਨ। ਮਹਾਰਾਜ ਕਹਿੰਦੇ ਹਨ, ਇਹ ਜਿਹੜਾ ਜੁਗ ਹੈ, ਕਲਾਲ ਹੈ। ਸ਼ਰਾਬ ਬਣਾਂਦੇ, ਸ਼ਰਾਬ ਪਿਲਾਂਦੈ, ਵੇਚਦੈ। ਕਿਹੜੀ ਸ਼ਰਾਬ, ਕਿਸ ਤੋਂ ਬਣਾਂਦੈ ? ਸ਼ਰਾਬ ਕਈ ਪ੍ਰਕਾਰ ਦੀ ਹੈ—ਗੁੜ ਤੋਂ ਬਣਦੀ ਹੈ, ਅੰਗੂਰਾਂ ਤੋਂ ਬਣਦੀ ਹੈ, ਸੰਤਰਿਆਂ ਤੋਂ ਬਣਦੀ ਹੈ, ਵੱਖ ਵੱਖ ਸ਼ਰਾਬਾਂ ਹਨ। ਇਹ ਜੁਗ ਜਿਹੜੀ ਸ਼ਰਾਬ ਪਿਲਾਂਦੈ, ਕਿਸ ਤੋਂ ਬਣਾਂਦੈ ? ਉਹ ਸ਼ਰਾਬ ਕੀ ਹੈ ? ਇਕ ਸ਼ਰਾਬ ਜੋ ਤਨ ਪੀਂਦੈ ਤਾਂ ਤਨ ਸੁੰਨ ਹੋ ਜਾਂਦਾ ਹੈ। ਦਿਮਾਗ਼ ਸੁੰਨ ਹੋ ਜਾਂਦਾ ਹੈ। ਸਮੱਸਿਆਵਾਂ ਨਾਲੋਂ ਸੰਬੰਧ ਟੁੱਟ ਜਾਂਦਾ ਹੈ। ਸ਼ਾਇਦ ਆਪ ਨੂੰ ਪਤਾ ਹੋਵੇ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਭਾਈ ਸਾਹਿਬ ਭਾਈ ਨੰਦ ਲਾਲ ਅਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਜ਼ਫ਼ਰਨਾਮੇ ਵਿਚ ਪ੍ਰਭੂ ਦੇ ਨਾਮ ਨੂੰ ਸ਼ਰਾਬ ਨਾਲ ਤਸ਼ਬੀਹ ਦਿੰਦੇ ਹਨ। ਨਸ਼ਾ ਹੈ, ਇਕ ਨਸ਼ਾ ਹੈ। ਜਨਮ ਸਾਖੀ ਵਿਚ ਇਹ ਪੰਗਤੀਆਂ ਤਾਂ ਜਗਤ ਪ੍ਰਸਿੱਧ ਹਨ :

*ਨਾਮ ਖ਼ੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।*

ਇਹ ਸ਼ਰਾਬ ਬਣਦੀ ਕਿਵੇਂ ਹੈ ? ਭਗਤ ਕਬੀਰ ਜੀ ਨੇ ਤਾਂ ਢੰਗ ਭੀ ਦੱਸ ਦਿੱਤਾ ਹੈ :

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥
ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ ॥
ਅਉਧੂ ਮੇਰਾ ਮਨੁ ਮਤਵਾਰਾ ॥
ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥

*(ਰਾਮਕਲੀ ਕਬੀਰ ਜੀ, ਪੰਨਾ 969)*

ਮੈਂ ਜੋ ਆਪ ਦੇ ਸਾਹਮਣੇ ਇਸ ਵਕਤ ਵੀਚਾਰ ਰੱਖਣੀ ਹੈ, ਉਸ ਤੋਂ

ਕਿਧਰੇ ਉਹਲੇ ਨਾ ਹੋ ਜਾਵਾਂ, ਪ੍ਰੰਤੂ ਇਤਨੀ ਗੱਲ ਸਪੱਸ਼ਟ ਹੈ ਕਿ ਮਨੁੱਖ ਨੂੰ ਨਸ਼ਾ ਚਾਹੀਦੇ। ਇਕ ਨਸ਼ਾ ਜੋ ਮਨੁੱਖ ਨੂੰ ਮਨ ਤੋਂ ਥੱਲੇ ਲੈ ਜਾਂਦਾ ਹੈ। ਇਕ ਨਸ਼ਾ ਜੋ ਮਨੁੱਖ ਨੂੰ ਮਨ ਤੋਂ ਉਪਰ ਲੈ ਜਾਂਦਾ ਹੈ। ਇਕ ਨਸ਼ਾ ਜੋ ਮਨੁੱਖ ਦੀਆਂ ਚਿੰਤਾਵਾਂ ਤੇ ਦੁੱਖਾਂ ਨੂੰ ਭੁਲਾ ਦਿੰਦਾ ਹੈ। ਇਕ ਨਸ਼ਾ ਜੋ ਮਨੁੱਖ ਦੀਆਂ ਚਿੰਤਾਵਾਂ ਤੇ ਦੁੱਖਾਂ ਨੂੰ ਮਿਟਾ ਦਿੰਦਾ ਹੈ, ਖ਼ਤਮ ਕਰ ਦਿੰਦਾ ਹੈ। ਜਿਹੜਾ ਨਸ਼ਾ ਮਨ ਤੋਂ ਥੱਲੇ ਲੈ ਜਾਂਦਾ ਹੈ, ਉਹ ਸ਼ਰਾਬ ਬਾਜ਼ਾਰ ਵਿਚ ਵਿਕਦੀ ਹੈ, ਪੈਸਿਆਂ ਨਾਲ ਮਿਲਦੀ ਹੈ। ਜਿਹੜਾ ਨਸ਼ਾ, ਜਿਹੜੀ ਸ਼ਰਾਬ ਮਨੁੱਖ ਨੂੰ ਮਨ ਤੋਂ ਭੀ ਪਾਰ, ਬਹੁਤ ਉਪਰ ਲੈ ਜਾਂਦੀ ਹੈ, ਉਹ ਵਿਕਦੀ ਨਹੀਂ, ਸਵੈਮ ਬਣਾਉਣੀ ਪੈਂਦੀ ਹੈ, ਆਪ ਬਣਾਉਣੀ ਪੈਂਦੀ ਹੈ, ਆਪ ਪੀਣੀ ਪੈਂਦੀ ਹੈ। ਇਸ ਵਾਸਤੇ ਲਗਭਗ ਸਾਰੇ ਵਿਦਵਾਨਾਂ ਨੇ ਭੀ ਪ੍ਰਭੂ ਦੇ ਨਾਮ ਨੂੰ ਇਕ ਨਸ਼ਾ ਆਖਿਐ, ਪਰ ਬਹੁਤ ਬੇਹੋਸ਼ੀ ਦਾ ਨਹੀਂ, ਹੋਸ਼ ਦਾ ਨਸ਼ਾ। ਇਕ ਨਸ਼ਾ ਮਨੁੱਖ ਦੇ ਸਾਰੇ ਹੋਸ਼ੋ-ਹਵਾਸ ਨੂੰ ਭੁਲਾ ਦਿੰਦੈ, ਸੁਲਾ ਦਿੰਦੈ। ਇਕ ਨਸ਼ਾ ਮਨੁੱਖ ਨੂੰ ਪੂਰਨ ਹੋਸ਼ ਵਿਚ ਲਿਆਉਂਦੈ, ਸਾਰੇ ਹੋਸ਼ ਜਗਾ ਦਿੰਦੈ। ਜਾਂ ਤਾਂ ਮਨੁੱਖ ਨੂੰ ਪੂਰਨ ਬੇਹੋਸ਼ੀ ਚਾਹੀਦੀ ਹੈ ਜਾਂ ਪੂਰਨ ਹੋਸ਼। ਵਿਚਕਾਰ ਦੀ ਅਵਸਥਾ ਦੁਖਦਾਈ ਹੈ, ਵਿਚਕਾਰ ਜਿਊਣਾ ਕਠਨ ਹੈ। ਇਕਬਾਲ ਕਹਿੰਦੇ ਨੇ:

*ਹਰ ਚੰਦ ਹੋ ਮੁਸ਼ਾਹਦਾ-ਏ-ਹੱਕ ਕੀ ਗੁਫ਼ਤਗੂ।*

ਆਪਸ ਵਿਚ ਬੈਠ ਕੇ ਕਿਧਰੇ ਸੱਚ ਦੀ ਗੱਲ ਕਰੀਏ, ਹੱਕ ਦੀ ਗੱਲ ਕਰੀਏ, ਉਸ ਦੇ ਬਾਰੇ ਕੋਈ ਤਸ਼ਬੀਹ ਦੇਣੀ ਪੈ ਜਾਏ ਕਿ ਹੱਕ ਕੈਸਾ ਹੁੰਦੈ ? ਸੱਚ ਕੀ ਹੈ ? ਤੁਲਨਾਤਮਕ ਗੱਲ ਕਰਨੀ ਹੋਵੇ, ਖ਼ੁਦਾ ਦੀ ਤੁਲਨਾ ਦੇਣੀ ਹੋਵੇ, ਸੱਚ ਦੀ ਤੁਲਨਾ ਦੇਣੀ ਹੋਵੇ, ਹੱਕ ਦੀ ਤੁਲਨਾ ਦੇਣੀ ਹੋਵੇ:

*ਹਰ ਚੰਦ ਹੋ ਮੁਸ਼ਾਹਦਾ-ਏ-ਹੱਕ ਕੀ ਗੁਫ਼ਤਗੂ।*
*ਬਨਤੀ ਨਹੀਂ ਹੈ ਸਾਗਰੋ ਮੀਨਾ ਕਹੇ ਬਗ਼ੈਰ।*

ਹੱਕ ਕੈਸਾ ਹੁੰਦੈ ? ਖ਼ੁਦਾ ਕੈਸਾ ਹੁੰਦੈ ? ਸੱਚ ਕੈਸਾ ਹੁੰਦੈ ? ਇਕਬਾਲ ਭੀ ਕਹਿੰਦੈ, ਇਹ ਇਕ ਨਸ਼ਾ ਹੈ, ਇਕ ਸਰੂਰ ਹੈ, ਇਕ ਮਸਤੀ ਹੈ। ਪਰ ਪੂਰਨ ਹੋਸ਼ ਦਾ ਨਸ਼ਾ, ਜੋ ਚਿੰਤਾ, ਦੁੱਖਾਂ ਤੇ ਪਾਪਾਂ ਨੂੰ ਮਿਟਾ ਦਿੰਦਾ ਹੈ। ਇਕ ਨਸ਼ਾ ਬੇਹੋਸ਼ੀ ਦਾ ਨਸ਼ਾ ਹੈ, ਜੋ ਦੁੱਖ ਸੰਤਾਪ ਭੁਲਾ ਦਿੰਦੈ, ਚਿੰਤਾਵਾਂ ਭੁਲਾ ਦਿੰਦੈ ਅਤੇ ਵਕਤੀ ਤੌਰ 'ਤੇ ਭੁਲਾ ਦੇਵੇ, ਬਾਰ ਬਾਰ ਪੀਣੀ ਪੈਂਦੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੋ ਕੁਝ ਇਥੇ ਕਹਿ ਰਹੇ ਹਨ, "ਕਲਿ ਕਲਵਾਲੀ" ਇਹ ਜੁਗ ਕਲਾਲੀ ਹੈ, ਕਲਾਲ ਹੈ। ਇਹਦੇ ਕੋਲ ਕਿਹੜੀ ਸ਼ਰਾਬ ਹੈ:

**ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥**

*(ਸਲੋਕ ਮਰਦਾਨਾ ੧, ਪੰਨਾ 553)*

ਮਨ ਸ਼ਰਾਬ ਪੀਂਦਾ ਹੈ ਕਾਮਨਾ ਦੀ, ਕਾਮ ਦੀ, "ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥ ਹਮ ਕਹੀਅਤ ਕਲਿਜੁਗ ਕੇ ਕਾਮੀ॥" ਇਸ਼ਾਰਾ ਰਵਿਦਾਸ ਜੀ ਕਰਦੇ ਪਏ ਹਨ। ਇਹ ਜੁਗ ਕਾਮੀ ਜੁਗ ਹੈ, ਕਾਮ ਪ੍ਰਧਾਨ ਹੈ, ਕਾਮਨਾਵਾਂ ਪ੍ਰਧਾਨ ਹਨ। ਆਪ ਦੇ ਗਿਆਤ ਲਈ ਅਰਜ਼ ਕਰਾਂ, ਕਾਮਨਾਵਾਂ ਦੇ ਕੇਂਦਰ ਤਿੰਨ ਹਨ—ਅਹੰਕਾਰ-ਆਸ਼੍ਰਿਤ, ਲੋਭ-ਆਸ਼੍ਰਿਤ, ਕਾਮ-ਆਸ਼੍ਰਿਤ। ਇਸ ਨੂੰ ਫਿਰ ਇਸ ਤਰ੍ਹਾਂ ਕਹਿੰਦੇ ਹਨ—ਅਹੰਕਾਰ-ਵਾਸਨਾ, ਲੋਭ-ਵਾਸਨਾ, ਕਾਮ-ਵਾਸਨਾ। ਤਿੰਨ ਕੇਂਦਰ ਹਨ ਵਾਸਨਾ ਦੇ, ਕਾਮਨਾ ਦੇ—ਅਹੰਕਾਰ, ਲੋਭ, ਕਾਮ। ਵਾਸਨਾ ਦਾ ਸੁਭਾਉ ਕੀ ਹੈ ? ਜੋ ਕੋਲ ਹੈ, ਉਸ ਨੂੰ ਨਹੀਂ ਦੇਖਦੀ; ਜੋ ਕੋਲ ਨਹੀਂ ਹੈ, ਉਸ ਨੂੰ ਵੇਖਦੀ ਹੈ। ਕਾਮਨਾ ਦੀ ਫ਼ਿਤਰਤ ਕੀ ਹੈ ? ਜੋ ਕੋਲ ਹੈ, ਉਸ ਨੂੰ ਨਹੀਂ ਦੇਖਦੀ; ਜੋ ਕੋਲ ਨਹੀਂ ਹੈ, ਉਸ ਨੂੰ ਦੇਖਦੀ ਹੈ ਅਤੇ ਜੋ ਨਹੀਂ ਹੈ, ਉਹ ਭੀ ਹੋ ਜਾਏ ਕੋਲ, ਫਿਰ ਕਾਮਨਾ ਅੱਗੇ ਚਲੀ ਜਾਂਦੀ ਹੈ, ਫਿਰ ਵਾਸਨਾ ਅੱਗੇ ਚਲੀ ਜਾਂਦੀ ਹੈ। ਜੋ ਹੁਣ ਭੀ ਕੋਲ ਨਹੀਂ ਹੈ, ਉਸ ਨੂੰ ਵੇਖਣ ਲੱਗ ਪੈਂਦੀ ਹੈ। ਤੁਹਾਡੇ ਵਿੱਚੋਂ ਜਿਹੜੇ ਅਭਿਆਸ ਕਰਦੇ ਹਨ, ਉਹ ਥੋੜਾ ਆਪਣੇ ਨੇੜੇ ਆਉਂਦੇ ਹੋਣਗੇ, ਉਨ੍ਹਾਂ ਨੂੰ ਜ਼ਰੂਰ ਪਤਾ ਚੱਲਦਾ ਹੋਵੇਗਾ। ਵਾਸਨਾ ਦਾ ਆਪਣਾ ਸੁਭਾਉ ਹੈ—ਜੋ ਕੋਲ ਹੈ, ਉਸ ਨੂੰ ਨਹੀਂ ਵੇਖਦੀ; ਜੋ ਨਹੀਂ ਹੈ, ਉਸ ਨੂੰ ਵੇਖਦੀ ਹੈ ਅਤੇ ਇਹਦੇ ਕੇਂਦਰ ਤਿੰਨ ਹਨ—ਅਹੰਕਾਰ, ਲੋਭ ਤੇ ਕਾਮ। ਤਾਂ ਫਿਰ ਇੰਜ ਕਹਿੰਦੇ ਹਨ—ਅਹੰਕਾਰ-ਵਾਸਨਾ, ਲੋਭ-ਵਾਸਨਾ, ਕਾਮ-ਵਾਸਨਾ। ਅਹੰਕਾਰ-ਵਾਸਨਾ ਪ੍ਰਭੁਤਾ ਮੰਗਦੀ ਹੈ। ਲੋਭ-ਵਾਸਨਾ ਪਦਾਰਥ ਮੰਗਦੀ ਹੈ। ਕਾਮ-ਵਾਸਨਾ ਰੂਪ ਮੰਗਦੀ ਹੈ। ਕਿਹੜਾ ਰੂਪ ਮੰਗਦੀ ਹੈ ? ਕਿਹੜੇ ਪਦਾਰਥ ਮੰਗਦੀ ਹੈ ? ਕਿਹੜੀ ਪ੍ਰਭੁਤਾ ਮੰਗਦੀ ਹੈ ? ਜੋ ਕੋਲ ਨਹੀਂ ਹੈ। ਜੋ ਹੈ, ਉਸ ਨੂੰ ਵਾਸਨਾ ਵੇਖਦੀ ਹੀ ਨਹੀਂ। ਇਸ ਸੰਬੰਧ ਵਿਚ ਇਕ ਹੋਰ ਨੁਕਤਾ ਸੁਣ ਲਵੋ। ਜਦ ਮਨੁੱਖ ਜ਼ਮੀਨ ਨੂੰ ਵੇਖੇ, ਆਸਮਾਨ ਨਹੀਂ ਵੇਖ ਸਕਦਾ ਤੇ ਜਦ ਆਸਮਾਨ ਨੂੰ ਵੇਖੇ ਤਾਂ ਜ਼ਮੀਨ ਨਹੀਂ ਵੇਖ ਸਕਦਾ। ਇੱਕੋ ਹੀ ਸਮੇਂ ਵਿਚ ਆਸਮਾਨ ਤੇ ਜ਼ਮੀਨ ਦੋਵੇਂ ਨਹੀਂ ਵੇਖ ਸਕੇਗਾ। ਦੂਸਰਾ ਉਦਾਹਰਣ, ਜਦ ਝੁਕ ਕੇ ਕਿਸੇ ਦੇ ਪੈਰਾਂ ਨੂੰ ਗ਼ੌਰ ਨਾਲ ਵੇਖੀਏ ਤਾਂ ਉਸ ਦਾ ਮੁਖੜਾ ਨਹੀਂ ਵੇਖ ਸਕਾਂਗੇ। ਸਿੱਧਾ ਉਸ ਦੇ ਮੁਖੜੇ ਨੂੰ ਵੇਖੀਏ ਤਾਂ ਫਿਰ ਉਸ ਦੇ ਚਰਨ ਨਹੀਂ ਵੇਖ ਸਕਾਂਗੇ। ਇੱਕੋ ਹੀ ਸਮੇਂ, ਇੱਕੋ ਹੀ ਨਜ਼ਰ ਨਾਲ ਉਸ ਦੇ ਪੈਰ ਭੀ ਦਿਖਾਈ ਦੇਵਣ, ਉਸਦਾ ਮੁਖੜਾ ਭੀ ਦਿਖਾਈ ਦੇਵੇ, ਨਹੀਂ, ਕੁਦਰਤ ਨੇ ਇਹ ਸ਼ਕਤੀ ਅੱਖਾਂ ਨੂੰ ਦਿੱਤੀ ਹੀ ਨਹੀਂ। ਜਾਂ ਝੁਕ ਕੇ ਜ਼ਮੀਨ ਵੇਖ ਲੈ ਜਾਂ ਸਿਰ ਉੱਚਾ ਕਰ ਕੇ ਆਸਮਾਨ ਵੇਖ ਲੈ ਜਾਂ ਨਜ਼ਰਾਂ ਕਿਸੇ ਦੇ ਪੈਰਾਂ 'ਤੇ ਟਿਕਾ ਦੇ, ਜਾਂ ਨਜ਼ਰਾਂ ਕਿਸੇ ਦੇ ਮੁਖੜੇ 'ਤੇ ਟਿਕਾ ਦੇ। ਤੁਸੀਂ ਤਜਰਬਾ ਕਰ ਕੇ ਵੇਖ ਲੈਣਾ, ਦੋਵੇਂ ਇਕੱਠੇ ਨਹੀਂ ਵੇਖ ਸਕੋਗੇ,

ਮੁਖੜਾ ਤੇ ਚਰਨ, ਆਸਮਾਨ ਤੇ ਜ਼ਮੀਨ। ਜਿਤਨੇ ਚਿਰ ਤਕ ਪਦਾਰਥ ਦੀ ਵਾਸਨਾ ਚਲਦੀ ਹੈ, ਉਤਨੇ ਚਿਰ ਤਕ ਪਰਮਾਤਮਾ ਭੀ ਵਿਸ਼ਾ ਹੀ ਹੋਵੇਗਾ, ਪਰਮਾਤਮਾ ਪਰਮਾਤਮਾ ਨਹੀਂ ਹੋਵੇਗਾ ਤੇ ਹਿਰਦੇ ਦੀ ਸ਼ੁੱਧੀ ਭੀ ਨਹੀਂ ਹੋਵੇਗੀ। ਜੇਕਰ ਵਾਸਨਾ ਕਰਕੇ ਮੈਂ ਪਾਠ ਕਰ ਰਿਹਾ ਹਾਂ, ਵਾਸਨਾ ਕਰਕੇ ਮੈਂ ਦਾਨ ਕਰ ਰਿਹਾ ਹਾਂ, ਵਾਸਨਾ ਕਰਕੇ ਮੈਂ ਪੁੰਨ ਕਰ ਰਿਹਾ ਹਾਂ ਤਾਂ ਇਸ ਪੁੰਨ ਨਾਲ ਹਿਰਦਾ ਪਾਵਨ ਨਹੀਂ ਹੋਵੇਗਾ, ਪਵਿੱਤਰ ਨਹੀਂ ਹੋਵੇਗਾ, ਕਿਉਂਕਿ ਅੰਦਰ ਵਾਸਨਾ ਹੈ। ਇਸ ਪੁੰਨ ਨਾਲ ਹਿਰਦਾ ਪ੍ਰਭੂ ਨਾਲ ਜੁੜੇਗਾ ਹੀ ਨਹੀਂ, ਕਾਰਨ ਅੰਦਰ ਵਾਸਨਾ ਹੈ ਤੇ ਉਸ ਦਾ ਕੇਂਦਰ ਅਹੰਕਾਰ ਹੈ, ਲੋਭ ਹੈ, ਕਾਮ ਹੈ। ਮੈਂ ਫਿਰ ਦੁਹਰਾਵਾਂ, ਅਹੰਕਾਰ-ਆਸ਼੍ਰਿਤ, ਲੋਭ-ਆਸ਼੍ਰਿਤ, ਕਾਮ-ਆਸ਼੍ਰਿਤ। ਮਨੁੱਖ ਦੇ ਅੰਦਰ ਵਾਸਨਾ ਚੱਲ ਰਹੀ ਹੈ। ਅਹੰਕਾਰ-ਆਸ਼੍ਰਿਤ ਚੱਲਦੀ ਹੈ, ਫਿਰ ਕੇਂਦਰ ਬਦਲ ਲੈਂਦੀ ਹੈ, ਕੁਰਸੀ ਬਦਲ ਲੈਂਦੀ ਹੈ, ਲੋਭ-ਆਸ਼੍ਰਿਤ ਹੋ ਕੇ ਚੱਲਣ ਲੱਗ ਪੈਂਦੀ ਹੈ। ਫਿਰ ਉਹ ਵੀ ਸਿੰਘਾਸਨ ਬਦਲ ਲੈਂਦੀ ਹੈ, ਕਾਮ-ਆਸ਼੍ਰਿਤ ਚੱਲਣ ਲੱਗ ਪੈਂਦੀ ਹੈ। ਸੋ ਕਾਮਨਾ ਮਨੁੱਖ ਦੇ ਅੰਦਰ ਹਰ ਵਕਤ ਹੈ, ਵਾਸਨਾ ਹਰ ਵਕਤ ਹੈ—ਅਹੰਕਾਰ-ਵਾਸਨਾ, ਲੋਭ-ਵਾਸਨਾ, ਕਾਮ-ਵਾਸਨਾ। ਇਹ ਜੋ ਵਾਸਨਾ ਹੈ, ਉਹਨੂੰ ਨਹੀਂ ਦੇਖਦੀ, ਜੋ ਕੋਲ ਹੈ; ਜੋ ਨਹੀਂ ਹੈ, ਉਹਨੂੰ ਦੇਖਦੀ ਹੈ। ਜਿਹੜੀ ਕੁਰਸੀ ਹੈ, ਉਸ ਨੂੰ ਨਹੀਂ ਵੇਖਦੀ, ਕਿਉਂਕਿ ਉਸ ਉੱਤੇ ਤਾਂ ਉਹ ਬੈਠਾ ਹੀ ਹੈ, ਜਿਹੜੀ ਨਹੀਂ ਹੈ ਉਸ ਨੂੰ ਵੇਖਦੀ ਹੈ। ਜਿਹੜਾ ਪਦਾਰਥ ਹੈ, ਉਹਨੂੰ ਨਹੀਂ ਵੇਖਦੀ, ਉਹ ਤਾਂ ਝੋਲੇ ਵਿਚ ਹੈ; ਜੋ ਨਹੀਂ ਹੈ, ਉਹਨੂੰ ਵੇਖਦੀ ਹੈ, ਇਹ ਵਾਸਨਾ ਦਾ ਸੁਭਾਉ ਹੈ। ਇਸ ਨੂੰ ਮੈਂ ਇਸ ਢੰਗ ਨਾਲ ਬਿਆਨ ਕਰਦਾ ਹੁੰਦਾ ਹਾਂ ਕਿ ਜਦ ਨਜ਼ਰਾਂ ਕਿਸੇ ਦੇ ਪੈਰਾਂ ਨੂੰ ਵੇਖਣ ਤਾਂ ਮੁਖੜਾ ਨਹੀਂ ਵੇਖ ਸਕਦੀਆਂ ਅਤੇ ਜੇ ਮੁਖੜੇ ਨੂੰ ਵੇਖਣ ਤਾਂ ਪੈਰ ਨਹੀਂ ਵੇਖ ਸਕਦੀਆਂ। ਜੇ ਨਜ਼ਰਾਂ ਜ਼ਮੀਨ ਨੂੰ ਵੇਖਣ ਤਾਂ ਆਸਮਾਨ ਨਹੀਂ ਵੇਖ ਸਕਦੀਆਂ ਅਤੇ ਜੇ ਨਜ਼ਰਾਂ ਆਸਮਾਨ ਨੂੰ ਵੇਖਣ ਤਾਂ ਜ਼ਮੀਨ ਨਹੀਂ ਵੇਖ ਸਕਦੀਆਂ। ਇੱਕੋ ਹੀ ਸਮੇਂ ਦੋਹਾਂ ਨਾਲ ਸੰਬੰਧ ਨਹੀਂ ਜੁੜਦਾ ਕਿ ਅੰਦਰ ਵਾਸਨਾ ਭੀ ਰੱਖ ਲਈਏ ਤੇ ਆਖੀਏ ਧਾਰਮਿਕ! ਗ੍ਰਸਿਆ ਮਨੁੱਖ ਅਧਾਰਮਿਕ ਹੈ, ਚਾਹੇ ਕੁਝ ਭੀ ਕਰੇ। ਮੈਂ ਅਰਜ਼ ਕਰ ਦਿਆਂ, ਮਜਬੂਰੀ ਹੈ। ਇਹ ਠੀਕ ਹੈ ਕਿ ਸੰਗਤ ਵਿਚ ਇੱਕੋ ਕਲ਼ਾਸ ਦੇ ਸਤਿਸੰਗੀ ਨਹੀਂ ਹੁੰਦੇ। ਜਿਵੇਂ ਇਕ ਸਕੂਲ ਹੈ, ਸਕੂਲ ਤਾਂ ਇੱਕੋ ਹੀ ਹੈ, ਉਹਦੀ ਯੂਨੀਫ਼ਾਰਮ ਭੀ ਇੱਕੋ ਹੀ ਹੈ, ਪਰ ਕਲਾਸਾਂ ਇਕ ਨਹੀਂ ਹਨ, ਕੋਈ ਪਹਿਲੀ ਕਲਾਸ ਵਿਚ ਜਾ ਰਿਹੈ, ਕੋਈ ਦੂਜੀ ਵਿਚ, ਕੋਈ ਚੌਥੀ ਵਿਚ, ਕੋਈ ਪੰਜਵੀਂ ਵਿਚ, ਕੋਈ ਹਾਈ ਕਲਾਸ ਦਸਵੀਂ ਵਿਚ ਬੈਠਾ ਹੈ। ਇਵੇਂ ਸਤਿਸੰਗੀ ਵੀ ਇਕ ਕਲਾਸ ਦੇ ਨਹੀਂ ਹੁੰਦੇ। ਕਈ ਤਾਂ ਵਾਕਿਆ ਹੀ ਹਾਈ ਕਲਾਸ ਦੇ ਹੁੰਦੇ ਹਨ, ਕਈ

ਮਿਡਲ ਵਿਚ ਹੁੰਦੇ ਹਨ, ਸੱਤਵੀਂ ਅੱਠਵੀਂ ਵਿਚ ਹੁੰਦੇ ਹਨ। ਕਈ ਪਹਿਲੀ ਕਲਾਸ ਦੇ ਹੁੰਦੇ ਹਨ ਤੇ ਕੁਝ ਵਿਚਾਰੇ ਐਸੇ ਵੀ ਹਨ ਜਿਨ੍ਹਾਂ ਨੇ ਨਵਾਂ ਨਵਾਂ ਹੀ ਐਡਮਿਸ਼ਨ ਲਿਆ ਹੈ, ਦਾਖ਼ਲਾ ਲਿਐ, ਪਹਿਲੀ ਦਫ਼ਾ ਹੀ ਆਇਐ, ਕੁਝ ਭੀ ਨਹੀਂ ਪਤਾ। ਮੱਥਾ ਟੇਕਿਐ ਤੇ ਆ ਕੇ ਬੈਠ ਗਿਐ। ਆਇਐ ਜਾਂ ਚਲਾ ਗਿਐ। ਸੋ ਕੀਰਤਨ ਕਥਾ ਸਾਰੇ ਸਤਿਸੰਗੀ ਇਕ ਢੰਗ ਨਾਲ ਨਹੀਂ ਸੁਣਦੇ, ਕਿਉਂਕਿ ਸਾਰੇ ਸਤਿਸੰਗੀ ਇਕ ਢੰਗ ਦੇ ਨਹੀਂ ਹੁੰਦੇ। ਸਭ ਪਿਆਲੇ ਅਲੱਗ ਅਲੱਗ ਹਨ, ਇਹ ਭੀ ਮੈਂ ਅਰਜ਼ ਕਰ ਦਿਆਂ, ਇਕ ਢੰਗ ਦੇ ਨਹੀਂ ਹੁੰਦੇ। ਹਰ ਇਕ ਦੀ ਸਮੱਸਿਆ ਹੈ, ਪਰ ਹਰ ਮਨੁੱਖ ਦੀ ਸਮੱਸਿਆ ਅਲੱਗ ਅਲੱਗ ਹੈ। ਇਹ ਸ਼ਬਦ ਜੋ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਹੈ, ਉਨ੍ਹਾਂ ਸਤਿਸੰਗੀਆਂ ਲਈ ਹੈ, ਜਿਨ੍ਹਾਂ ਦਾ ਦਾਖ਼ਲਾ ਹਾਈ ਸਕੂਲ ਵਿਚ, ਦਸਵੀਂ ਵਿਚ ਹੋ ਗਿਆ ਹੈ। ਜੋ ਉੱਚੀ ਕਲਾਸ ਵਿਚ ਆ ਕੇ ਬੈਠ ਗਏ ਹਨ। ਸਾਧਨਾ ਕਰਦਿਆਂ ਕਰਦਿਆਂ, ਕੁਝ ਸਮਝ ਆ ਗਈ ਹੈ। ਜਿਤਨੇ ਚਿਰ ਤਕ ਅੰਦਰ ਵਾਸਨਾ ਚਲਦੀ ਪਈ ਹੈ, ਮੈਂ ਸਾਰਾ ਦਿਨ ਪਾਠ ਕਰਾਂ, ਜਪ ਕਰਾਂ, ਤਪ ਕਰਾਂ, ਇਹ ਸਭ ਸੰਸਾਰੀ ਕਰਮ ਹਨ, ਧਾਰਮਿਕ ਨਹੀਂ ਹਨ। ਕਾਮਨਾ ਕਰਕੇ ਮੈਂ ਗੁਰਦੁਆਰੇ ਆਵਾਂ, ਤਾਂ ਗੁਰਦੁਆਰਾ ਬਾਜ਼ਾਰ ਬਣ ਜਾਏਗਾ। ਕਾਮਨਾ ਕਰਕੇ ਮੈਂ ਗੁਰਦੁਆਰੇ ਆਵਾਂ, ਗੁਰਦੁਆਰਾ ਮਾਰਕੀਟ ਬਣ ਜਾਏਗਾ। ਕਾਮਨਾ ਕਰਕੇ ਮੈਂ ਗੁਰਦੁਆਰੇ ਆਵਾਂ, ਗੁਰਦੁਆਰਾ ਇਕ ਫ਼ੈਕਟਰੀ ਬਣ ਜਾਏਗਾ। ਮੈਂ ਬਾਜ਼ਾਰ ਜਾਂਦਾ ਹਾਂ ਕੋਈ ਸੰਸਾਰਿਕ ਵਸਤੂ ਲਈ। ਮੈਂ ਗੁਰਦੁਆਰੇ ਭੀ ਗਿਆ ਹਾਂ ਕਿਸੇ ਸੰਸਾਰਿਕ ਵਸਤੂ ਲਈ। ਮੈਂ ਗੁਰਦੁਆਰੇ ਗੁਰੂ ਲਈ ਨਹੀਂ ਗਿਆ, ਮੈਂ ਗੁਰਦੁਆਰੇ ਪ੍ਰਭੂ ਲਈ ਨਹੀਂ ਗਿਆ, ਮੇਰੀ ਵਾਸਨਾ ਮੈਨੂੰ ਗੁਰਦੁਆਰੇ ਲੈ ਗਈ ਹੈ— ਅਹੰਕਾਰ-ਵਾਸਨਾ, ਲੋਭ-ਵਾਸਨਾ, ਕਾਮ-ਵਾਸਨਾ। ਹੋਰ ਸੁਣੋ, ਇਹ ਵਾਸਨਾ ਜਦ ਅਸੀਮ ਹੋ ਜਾਏ, ਜਿਸ ਚੀਜ਼ ਦੀ ਵਾਸਨਾ ਹੈ, ਉਹ ਮਿਲ ਗਈ, ਵਾਸਨਾ ਫਿਰ ਅੱਗੇ ਚਲੀ ਗਈ। ਫਿਰ ਉਹ ਚੀਜ਼ ਭੀ ਮਿਲ ਗਈ, ਵਾਸਨਾ ਫਿਰ ਅੱਗੇ ਚਲੀ ਗਈ। ਜੋ ਹੁਣ ਭੀ ਕੋਲ ਨਹੀਂ ਹੈ, ਉਸ ਨੂੰ ਵੇਖਣ ਲੱਗ ਪਈ। ਇਹ ਵਾਸਨਾ ਤ੍ਰਿਸ਼ਨਾ ਬਣ ਜਾਂਦੀ ਹੈ। ਵਾਸਨਾ ਪਹਿਲੇ ਇਕ ਵਸਤੂ 'ਤੇ ਟਿਕੀ ਹੈ। ਮਿਲ ਗਈ ਤਾਂ ਵਾਸਨਾ ਫਿਰ ਅੱਗੇ ਚਲੀ ਗਈ। ਮਿਲੀ ਨਹੀਂ ਤਾਂ ਟਿਕਾਉ ਨਹੀਂ। ਉਹ ਭੀ ਮਿਲ ਗਈ, ਵਾਸਨਾ ਫਿਰ ਅੱਗੇ ਚਲੀ ਗਈ। ਕਈ ਇਸ ਨੂੰ ਕਹਿੰਦੇ ਹਨ, ਇਹ ਵਾਸਨਾ ਹੁਣ ਤ੍ਰਿਸ਼ਨਾ ਹੋ ਗਈ ਹੈ ਤੇ ਤ੍ਰਿਸ਼ਨਾ ਇਸ ਤਰ੍ਹਾਂ ਹੈ, ਜਿਵੇਂ ਭਾਂਬੜ। ਬਲਦੀ ਅੱਗ ਵਿਚ ਲੱਕੜਾਂ ਪਾਈ ਜਾਈਏ ਤੇ ਅੱਗ ਨੂੰ ਪੁੱਛੀਏ ਕਿ ਤੂੰ ਰੱਜ ਗਈ ਹੈਂ ਕਿ ਨਹੀਂ ? ਬਾਲਣ ਤੋਂ ਅੱਗ ਕਦੀ ਨਹੀਂ ਰੱਜਦੀ, ਤ੍ਰਿਸ਼ਨਾ ਕਦੀ ਤ੍ਰਿਪਤ ਨਹੀਂ ਹੁੰਦੀ। ਤ੍ਰਿਸ਼ਨਾ ਮਨੁੱਖ ਨੂੰ ਸਦਾ ਅਤ੍ਰਿਪਤ

ਰੱਖਦੀ ਹੈ, ਭੁੱਖਾ ਰੱਖਦੀ ਹੈ ਅਤੇ ਇਹ ਭੀ ਸੁਣ ਲਵੋ, ਤ੍ਰਿਸ਼ਨਾਲੂ ਮਨੁੱਖ ਦੇ ਅੰਦਰ ਕੋਈ ਗੁਣ ਨਹੀਂ ਹੁੰਦਾ। ਕੋਈ ਕੋਮਲਤਾ ਨਹੀਂ ਹੁੰਦੀ। ਤ੍ਰਿਸ਼ਨਾ ਬਣਦੀ ਕਿਸ ਤਰ੍ਹਾਂ ਹੈ ? ਵਾਸਨਾ ਤੇ ਕਾਮਨਾ ਹੀ ਤ੍ਰਿਸ਼ਨਾ ਬਣ ਜਾਂਦੀ ਹੈ। ਵਾਸਨਾ ਦੇ ਕੇਂਦਰ ਤਿੰਨ ਹਨ—ਅਹੰਕਾਰ, ਲੋਭ, ਕਾਮ। ਵਾਸਨਾ ਅਸੀਮ ਹੋ ਗਈ ਹੈ, ਰੁਕਦੀ ਹੀ ਨਹੀਂ, ਤ੍ਰਿਸ਼ਨਾ ਬਣ ਗਈ ਹੈ। ਮਨੁੱਖ ਹੁਣ ਭ੍ਰਸ਼ਟ ਹੋ ਜਾਏਗਾ, ਇਹ ਵਾਸਨਾ ਦੇ ਦਰਿਆ ਵਿਚ ਡੁੱਬ ਜਾਏਗਾ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਮੈਂ ਮਨੁੱਖਤਾ ਉੱਤੇ ਨਿਗਾਹ ਮਾਰਦਾ ਹਾਂ ਤਾਂ ਕੀ ਵੇਖਦਾ ਹਾਂ ?

...ਹਮ ਦੇਖਾ ਤਹ ਡੂਬੀਅਲੇ ॥ *(ਆਸਾ ਮ: ੧ ਪੰਨਾ 12)*

ਡੁੱਬਦੇ ਪਏ ਹਨ, ਸਭ ਗ਼ਰਕ ਹਨ, ਸਭ ਡੁੱਬੇ ਹੋਏ ਹਨ। ਮੈਂ ਤਾਂ ਐਸਾ ਵੇਖਦਾ ਹਾਂ, ਇਹ ਭੀ ਮੈਂ ਨੁਕਤਾ ਅਰਜ਼ ਕਰ ਦਿਆਂ। ਪਾਣੀ ਦਾ ਸੁਭਾਉ ਨਹੀਂ ਹੈ ਮਨੁੱਖ ਨੂੰ ਡੋਬਣਾ, ਨਹੀਂ ਡੋਬਦਾ, ਪਾਣੀ ਦਾ ਸੁਭਾਉ ਹੀ ਨਹੀਂ ਹੈ ਡੋਬਣਾ। ਜੇਕਰ ਪਾਣੀ ਦਾ ਸੁਭਾਉ ਡੋਬਣਾ ਹੁੰਦਾ, ਤਾਂ ਫਿਰ ਕੁੱਤੇ ਡੁੱਬਣੇ ਚਾਹੀਦੇ ਸਨ, ਮੱਝਾਂ ਡੁੱਬਣੀਆਂ ਚਾਹੀਦੀਆਂ ਸਨ, ਗਊਆਂ ਡੁੱਬਣੀਆਂ ਚਾਹੀਦੀਆਂ ਸਨ, ਸ਼ੇਰ ਡੁੱਬਣੇ ਚਾਹੀਦੇ ਸਨ। ਬਿੱਲੀਆਂ ਭੀ ਤੈਰਦੀਆਂ ਹਨ। ਕੁੱਤੇ ਭੀ ਤੈਰਦੇ ਹਨ। ਗਊਆਂ ਭੀ ਤੈਰਦੀਆਂ ਹਨ। ਮੱਝਾਂ ਭੀ ਤੈਰਦੀਆਂ ਹਨ। ਹੈਰਾਨੀ ਹੈ ਕਿ ਸ਼ੇਰ ਭੀ ਤੈਰਦੇ ਹਨ। ਕੇਰਲਾ ਵਿਚ ਦੇਖ ਕੇ ਮੈਂ ਦੰਗ ਰਹਿ ਗਿਆ, ਸੱਠ ਫ਼ੁਟ ਗਹਿਰੇ ਪਾਣੀ ਵਿਚ ਹਾਥੀ ਇਸ਼ਨਾਨ ਪਿਆ ਕਰਦੈ। ਗਹਿਰਾ ਅੰਦਰ ਤਕ ਚਲਾ ਗਿਆ, ਫਿਰ ਉਪਰ ਆ ਗਿਆ। ਤੈਰਦਾ ਪਿਐ। ਮੈਨੂੰ ਇੰਜ ਲੱਗੇ ਜਿਵੇਂ ਪਹਾੜ ਪਾਣੀ ਵਿਚ ਤੈਰਦਾ ਪਿਐ। ਐਡਾ ਵੱਡਾ ਭਾਰੀ ਭਰਕਮ ਜਿਸਮ! ਕਾਫ਼ੀ ਚਿਰ ਹੋਇਐ ਮੈਨੂੰ ਇਸ ਦ੍ਰਿਸ਼ ਨੂੰ ਵੇਖਿਆਂ। ਇਹ ਖ਼ਿਆਲ ਮੈਨੂੰ ਉਥੋਂ ਮਿਲਿਆ ਕਿ ਪਾਣੀ ਦਾ ਸੁਭਾਉ ਡੋਬਣਾ ਨਹੀਂ ਹੈ, ਨਹੀਂ ਤਾਂ ਹਾਥੀ ਡੁੱਬਣਾ ਚਾਹੀਦਾ ਸੀ। ਐਨਾ ਗਹਿਰਾ ਪਾਣੀ ਹੈ ਝੀਲ ਦਾ, ਪਰ ਇਹ ਤਾਂ ਤੈਰਦਾ ਪਿਐ। ਗਊਆਂ ਤੈਰਦੀਆਂ ਹਨ, ਘੋੜੇ ਤੈਰਦੇ ਹਨ, ਮੱਝਾਂ ਤੈਰਦੀਆਂ ਹਨ, ਬਿੱਲੀਆਂ ਤੈਰਦੀਆਂ ਹਨ, ਕੁੱਤੇ ਤੈਰਦੇ ਹਨ। ਪਰ ਬਦਕਿਸਮਤੀ ਹੈ ਕਿ ਮਨੁੱਖ ਡੁੱਬ ਜਾਂਦਾ ਹੈ। ਤੇ ਹੁਣ ਪਾਣੀ ਕੋਲੋਂ ਪੁੱਛ ਲਈਏ ਕਿ ਬਿੱਲੀਆਂ ਨਾਲ ਤੇਰੀ ਦੋਸਤੀ ਹੈ ? ਕੁੱਤਿਆਂ ਨਾਲ ਤੇਰੀ ਦੋਸਤੀ ਹੈ ? ਕੀ ਮਨੁੱਖਾਂ ਨਾਲ ਹੀ ਤੇਰੀ ਦੁਸ਼ਮਣੀ ਹੈ ? ਕੁੱਤੇ ਤਾਂ ਤੈਰਦੇ ਹਨ, ਸੱਪ ਤੈਰਦੇ ਹਨ। ਐਨਾ ਜ਼ਹਿਰੀਲਾ ਜਾਨਵਰ ਤੈਰਦੈ। ਕੋਈ ਨਹੀਂ ਡੁੱਬਦਾ। ਘੋੜੇ ਤੈਰਦੇ ਹਨ, ਮੱਝਾਂ ਤੈਰਦੀਆਂ ਹਨ, ਹਾਥੀ ਤੈਰਦੇ ਹਨ, ਸ਼ੇਰ ਤੈਰਦੇ ਹਨ, ਚੀਤੇ ਤੈਰਦੇ ਹਨ ਪਰ ਮਨੁੱਖ ਡੁੱਬਦੇ ਹਨ। ਮਨੁੱਖ ਇਸ ਲਈ ਡੁੱਬਦੈ, ਕਿਉਂਕਿ ਉਹ ਆਪਣਾ ਬੈਲੈਂਸ ਵਿਗਾੜ ਬੈਠਦੈ, ਤਵਾਜ਼ਨ ਖੋ

ਬੈਠਦੈ, ਨਹੀਂ ਤਾਂ ਪਾਣੀ ਮਨੁੱਖ ਨੂੰ ਭੀ ਨਹੀਂ ਡੋਬਦਾ। ਕੁਝ ਸਿਆਣੇ ਕਹਿੰਦੇ ਹਨ ਕਿ ਜਿਸ ਨੇ ਇਕ ਦਿਨ ਭੀ ਪਾਣੀ ਵਿਚ ਤੈਰਨਾ ਸਿੱਖਿਐ, ਜੀਵਨ ਭਰ ਇਸ ਨੂੰ ਨਹੀਂ ਭੁੱਲੇਗਾ। ਬਾਕੀ ਵਿੱਦਿਆ, ਕਲਾ ਭੁੱਲ ਸਕਦੀ ਹੈ, ਮਨੁੱਖ ਤੈਰਨਾ ਨਹੀਂ ਭੁੱਲਦਾ। ਜੰਮੂ ਤਵੀ ਵਿਚ ਮੈਂ ਇਕ ਦਫ਼ਾ ਅਭਿਆਸ ਕੀਤਾ। ਮੈਂ ਕਿਹਾ—ਤੀਹ ਚਾਲ੍ਹੀ ਸਾਲ ਹੋ ਗਏ ਹਨ, ਬਹੁਤ ਪੁਰਾਣੀ ਗੱਲ ਹੈ। ਪਾਕਿਸਤਾਨ ਤੋਂ ਆਏ ਸੀ। ਦਰਿਆ ਵਿਚ ਤੈਰਦੇ ਹੁੰਦੇ ਸੀ। ਵੇਖਦੇ ਹਾਂ, ਮੈਨੂੰ ਤੈਰਨਾ ਭੁੱਲ ਗਿਆ ਹੈ ਕਿ ਆਉਂਦੈ। ਵਿਚਕਾਰ ਦੋ ਤਿੰਨ ਚੰਗੇ ਤੈਰਾਕ ਵੀ ਸਨ। ਮੈਂ ਕਿਹਾ, ਭਈ ਦੇਖ ਲੈਣਾ ਜੇ ਡੁੱਬਣ ਲੱਗਾ ਤਾਂ ਸੰਭਾਲ ਲੈਣਾ। ਮੈਂ ਤਜਰਬੇ ਦੇ ਤੌਰ 'ਤੇ ਵੇਖਿਆ, ਨਹੀਂ ਡੁੱਬਿਆ ਮੈਂ। ਮਨੁੱਖ ਤੈਰਨਾ ਨਹੀਂ ਭੁੱਲਦਾ। ਜੇਕਰ ਤੈਰਨਾ ਆ ਗਿਐ ਤਾਂ ਨਹੀਂ ਭੁੱਲਦਾ, ਬਾਕੀ ਸਭ ਭੁੱਲ ਸਕਦੈ। ਸੰਗੀਤ ਸਿੱਖਿਆ ਹੈ, ਅਭਿਆਸ ਨਹੀਂ ਕਰੇਗਾ ਤਾਂ ਭੁੱਲ ਜਾਏਗਾ। ਤਬਲਾ ਸਿੱਖਿਐ, ਅਭਿਆਸ ਨਹੀਂ ਕਰੇਗਾ, ਭੁੱਲ ਜਾਏਗਾ। ਕੋਈ ਭੀ ਕਿਰਤੁ, ਕੋਈ ਭੀ ਕਰਮ, ਅਭਿਆਸ ਨਹੀਂ ਕਰੇਗਾ, ਭੁੱਲ ਜਾਏਗਾ, ਪਰ ਤੈਰਨਾ ਮਨੁੱਖ ਨਹੀਂ ਭੁੱਲਦਾ। ਪ੍ਰਕਿਰਤੀ, ਕੁਦਰਤ ਭੀ ਚਾਹੁੰਦੀ ਹੈ ਕਿ ਮਨੁੱਖ ਨਾ ਡੁੱਬੇ, ਅਤੇ ਵਾਕਿਆ ਹੀ ਪਾਣੀ ਮਨੁੱਖ ਦਾ ਵੈਰੀ ਨਹੀਂ ਹੈ। ਤੁਸੀਂ ਆਖੋਗੇ, ਫਿਰ ਮਨੁੱਖ ਡੁੱਬਦਾ ਕਿਉਂ ਹੈ ? ਹੈਰਾਨਗੀ ਹੈ ਕਿ ਜ਼ਿੰਦਾ ਮਨੁੱਖ ਡੁੱਬਦੇ ਹਨ ਪਰ ਲਾਸ਼ਾਂ ਤਾਂ ਤੈਰਦੀਆਂ ਹਨ, ਮੁਰਦੇ ਤਾਂ ਤੈਰਦੇ ਹਨ। ਮੈਂ ਬਨਾਰਸ ਵਿਚ ਵੇਖਿਐ, ਪਰਾਗ ਰਾਜ ਵਿਚ ਜਿਨ੍ਹਾਂ ਨੂੰ ਗੰਗਾ ਵਿਚ ਜਲ-ਪ੍ਰਵਾਹ ਕਰਦੇ ਹਨ, ਬਹੁਤ ਵੱਡਾ ਪੱਥਰ ਉਨ੍ਹਾਂ ਦੇ ਨਾਲ ਬੰਨ੍ਹਦੇ ਹਨ। ਹੱਦ ਹੋ ਗਈ, ਬੰਦਾ ਤਾਂ ਉਂਜ ਹੀ ਡੁੱਬ ਜਾਂਦਾ ਹੈ ਪਰ ਇਹ ਮੁਰਦੇ ਨਾਲ ਪੱਥਰ ਬੰਨ੍ਹਦੇ ਹਨ, ਇਹ ਤਾਂ ਡੁੱਬਦਾ ਹੀ ਨਹੀਂ। ਲਾਸ਼ਾਂ ਤੈਰਦੀਆਂ ਹਨ, ਜ਼ਿੰਦਾ ਮਨੁੱਖ ਡੁੱਬਦੇ ਹਨ। ਕਾਰਨ ਕੀ ਹੈ ? ਭੈਅ ਕਰਕੇ, ਚਿੰਤਾ ਕਰਕੇ, ਫ਼ਿਕਰ ਕਰਕੇ, ਤਨਾਉ ਕਰਕੇ ਜਿਊਂਦਾ ਮਨੁੱਖ ਆਪਣਾ ਬੈਲੰਸ ਵਿਗਾੜ ਬੈਠਦੈ, ਤਵਾਜ਼ਨ ਖੋ ਬੈਠਦੈ, ਸੰਤੁਲਨ ਗੁਆ ਦਿੰਦਾ ਹੈ ਤਾਂ ਪਾਣੀ ਉਸ ਨੂੰ ਡੋਬ ਦਿੰਦਾ ਹੈ। ਮਨੁੱਖ ਸੰਸਾਰ ਵਿਚ ਡੁੱਬ ਜਾਂਦਾ ਹੈ, ਨਹੀਂ ਤਾਂ ਸੰਸਾਰ ਦਾ ਸੁਭਾਉ ਹੀ ਨਹੀਂ ਹੈ ਕਿ ਕਿਸੇ ਨੂੰ ਡੋਬੇ, ਸੰਸਾਰ ਨਹੀਂ ਡੋਬਦਾ ਕਿਸੇ ਨੂੰ, ਇਹ ਭੀ ਮੈਂ ਅਰਜ਼ ਕਰ ਦਿਆਂ। ਜੇਕਰ ਰਾਜ-ਪਾਟ, ਕੁਰਸੀ ਡੋਬਦੀ ਹੁੰਦੀ ਤਾਂ ਜਨਕ ਡੁੱਬ ਜਾਣਾ ਚਾਹੀਦਾ ਸੀ ਪਰ ਜਨਕ ਤਾਂ ਨਹੀਂ ਡੁੱਬਿਆ। ਮਹਾਰਾਜਾ ਰਣਜੀਤ ਸਿੰਘ ਡੁੱਬ ਜਾਣਾ ਚਾਹੀਦਾ ਸੀ, ਉਹ ਤਾਂ ਨਹੀਂ ਡੁੱਬਿਆ। ਜੇਕਰ ਗ੍ਰਿਹਸਤ ਪਰਿਵਾਰ ਡੋਬਦੈ ਤਾਂ ਫਿਰ ਕਬੀਰ ਭੀ ਗ੍ਰਿਹਸਤੀ ਸਨ, ਰਵਿਦਾਸ ਭੀ ਗ੍ਰਿਹਸਤੀ ਸਨ, ਡੁੱਬ ਜਾਣੇ ਚਾਹੀਦੇ ਸਨ। ਸਧਨਾ ਭੀ ਗ੍ਰਿਹਸਤੀ ਸਨ, ਤ੍ਰਿਲੋਚਨ ਭੀ ਗ੍ਰਿਹਸਤੀ ਸਨ, ਡੁੱਬ ਜਾਣੇ ਚਾਹੀਦੇ ਸਨ। ਰਾਮ ਭੀ

ਗ੍ਰਿਹਸਤੀ ਸਨ, ਸ੍ਰੀ ਕ੍ਰਿਸ਼ਨ ਭੀ ਗ੍ਰਿਹਸਤੀ ਸਨ। ਤਿੰਨ ਸਿਰਮੌਰ ਦੇਵਤੇ— ਬ੍ਰਹਮਾ, ਬਿਸ਼ਨ, ਮਹੇਸ਼ ਸਭ ਗ੍ਰਿਹਸਤੀ ਸਨ, ਡੁੱਬ ਜਾਣੇ ਚਾਹੀਦੇ ਸਨ। ਪਰਿਵਾਰ ਨਹੀਂ ਡੋਬਦਾ, ਧਨ ਸੰਪਦਾ ਵੀ ਨਹੀਂ ਡੋਬਦੀ। ਭਗਤ ਵੀ ਕਿਰਤ ਕਰ ਕੇ ਧਨ ਕਮਾਂਦੇ ਰਹੇ ਹਨ ਅਤੇ ਬਹੁਤ ਸਾਰੇ ਚੋਟੀ ਦੇ ਭਗਤ, ਸੰਤ ਤੇ ਅਵਤਾਰੀ ਪੁਰਸ਼ ਤਾਂ ਰਾਜੇ ਸਨ। ਰਾਮ ਅਯੁੱਧਿਆ ਦੇ ਰਾਜੇ ਸਨ। ਜਨਕ ਰਾਜਾ ਸੀ, ਹਰੀ ਚੰਦਰ ਰਾਜਾ ਸੀ, ਬੜੀ ਧਨ ਸੰਪਦਾ ਸੀ। ਮਹਾਰਾਜਾ ਰਣਜੀਤ ਸਿੰਘ ਰਾਜਾ ਸਨ, ਬੜੀ ਧਨ ਸੰਪਦਾ ਸੀ। ਉਹ ਤਾਂ ਨਹੀਂ ਗ਼ਰਕ ਹੋਏ। ਸੋ ਨਾ ਪਦਾਰਥ ਡੋਬਦੇ, ਨਾ ਪਰਿਵਾਰ ਡੋਬਦੇ, ਨਾ ਪ੍ਰਭੁਤਾ ਡੋਬਦੀ ਹੈ, ਨਾ ਕੁਰਸੀ ਡੋਬਦੀ ਹੈ, ਚੌਧਰਪੁਣਾ ਵੀ ਨਹੀਂ ਡੋਬਦਾ, ਪਰ ਮਨੁੱਖ ਡੁੱਬ ਜਾਂਦਾ ਹੈ, ਕਿਉਂਕਿ ਬੈਲੰਸ ਵਿਗਾੜ ਬੈਠਦੈ, ਸੰਤੁਲਨ ਵਿਗਾੜ ਬੈਠਦੈ, ਤਵਾਜ਼ਨ ਖੋ ਬੈਠਦੈ। ਗੁਰੂ ਨਾਨਕ ਦੇਵ ਜੀ ਕਹਿ ਰਹੇ ਹਨ ਕਿ ਮੈਂ ਵੇਖਦਾ ਹਾਂ ਦੁਨੀਆਂ ਤਾਂ ਡੁੱਬ ਰਹੀ ਹੈ। ਜੋਗੀਆਂ ਦੇ ਸਿਰਮੌਰ ਜੋਗੀ, ਗੋਰਖ ਦੇ ਚੇਲੇ ਚਰਪਟ ਨਾਥ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ 'ਤੇ ਇਕ ਪ੍ਰਸ਼ਨ ਕਰਦੇ ਹਨ ਜੋ "ਸਿਧ ਗੋਸਟਿ" ਵਿਚ ਦਰਜ ਹੈ :

ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥

ਇਹ ਜੋ ਨਾ ਤਰਿਆ ਜਾਣ ਵਾਲਾ ਸਾਗਰ ਹੈ, ਬੜਾ ਡੂੰਘਾ ਹੈ, ਕਿਵੇਂ ਪਾਰ ਜਾਈਏ, ਡੋਬਦਾ ਹੈ, ਇਹ ਤਾਂ ਡੋਬ ਦਿੰਦੈ। ਮਹਾਰਾਜ ਕਹਿੰਦੇ ਹਨ ਕਿ ਮੈਂ ਤਾਂ ਵੇਖਦਾ ਹਾਂ ਕਿ ਇਹ ਤਾਂ ਡੁੱਬੇ ਪਏ ਹਨ। ਕੋਈ ਪਰਿਵਾਰ ਵਿਚ ਐਸਾ ਗ਼ਰਕ ਹੈ, ਨਿਰੰਕਾਰ ਭੁੱਲ ਗਿਐ। ਕੋਈ ਲੋਭ-ਵਾਸਨਾ ਕਰਕੇ ਧਨ ਸੰਪਦਾ ਵਿਚ ਇਤਨਾ ਡੁੱਬਿਆ ਪਿਐ ਕਿ ਪਰਮਾਤਮਾ ਨੂੰ ਭੁੱਲ ਗਿਐ। ਕੋਈ ਅਹੰਕਾਰ-ਵਾਸਨਾ ਕਰਕੇ, ਚੌਧਰਪੁਣੇ ਵਿਚ ਇਤਨਾ ਡੁੱਬਿਐ ਕਿ ਪ੍ਰਭੂ ਨੂੰ ਭੁੱਲ ਗਿਐ। ਇਹੀ ਕੁਝ ਤੁਸੀਂ ਦੇਖੋਗੇ—ਡੁੱਬੇ ਹੋਏ ਮਨੁੱਖ, ਗ਼ਰਕ ਹੋਏ ਮਨੁੱਖ। ਕਈ ਪਦਾਰਥਾਂ ਵਿਚ ਡੁੱਬੇ ਪਏ ਹਨ, ਕਈ ਪਰਿਵਾਰ ਵਿਚ ਡੁੱਬੇ ਪਏ ਹਨ, ਕਈ ਪ੍ਰਭੁਤਾ ਵਿਚ ਡੁੱਬੇ ਪਏ ਹਨ, "ਹਮ ਦੇਖਾ ਤਹ ਡੂਬੀਅਲੇ"। ਇਹ ਜੋਗੀ ਚਰਪਟ ਨਾਥ ਜੋ ਗ੍ਰਿਹਸਤ ਨੂੰ ਛੋੜ ਕੇ ਆਇਐ, ਪਦਾਰਥਾਂ ਨੂੰ ਛੋੜ ਕੇ ਆਇਐ ਤੇ ਜੋਗੀ ਬਣਿਐ, ਮਹਾਰਾਜ ਨੂੰ ਕਹਿੰਦੈ ਕਿ ਇਹ ਸਾਗਰ ਨਹੀਂ ਤਰਿਆ ਜਾਂਦਾ, ਕਠਨ ਹੈ, ਔਖਾ ਹੈ :

ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 938)*

ਐ ਅਵਧੂਤ ਨਾਨਕ ਜੀ, ਐ ਮਹਾਤਮਾ ਨਾਨਕ ਜੀ! ਦੱਸੋ, ਪਾਰ ਕਿਵੇਂ

ਜਾਈਏ ? ਇਥੇ ਤਾਂ ਜੋਗੀ ਨੇ ਕਬੂਲ ਕਰ ਲਿਐ ਕਿ ਮੈਂ ਉਰ੍ਹਾਰ ਹੀ ਹਾਂ, ਅਜੇ ਪਾਰ ਨਹੀਂ ਹੋਇਆ, "ਕਿਉ ਕਰਿ ਪਾਈਐ ਪਾਰੋ" ਕਿਵੇਂ ਪਾਰ ਹੋਈਏ ? ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਨਿਮਰਤਾ, ਨਿਰਮਾਣਤਾ ਖ਼ਾਸ ਹੈ। ਆਪ ਕਹਿੰਦੇ ਹਨ :

**ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥**
**ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥**

*(ਰਾਮਕਲੀ ਮਹਲਾ ੧, ਸਿਧ ਗੋਸਟਿ, ਪੰਨਾ 938)*

ਤੂੰ ਜੋ ਕੁਝ ਪੁੱਛਦਾ ਪਿਐਂ, ਸਭ ਜਾਣਦੈਂ। ਤੈਨੂੰ ਮੈਂ ਕੀ ਸਮਝਾਵਾਂ ਤੇ ਕੀ ਜਵਾਬ ਦਿਆਂ, "ਸਾਚੁ ਕਰਹੁ ਤੁਮ ਪਾਰਗਰਾਮੀ" ਤੂੰ ਤਾਂ ਜੋਗੀ ਹੈਂ, ਪਾਰਗਰਾਮੀ ਹੈਂ, ਪਾਰ ਪਹੁੰਚ ਗਿਐਂ, ਤੇਰਾ ਵਸੇਬਾ ਤਾਂ ਪਾਰ ਹੈ। ਇਕ ਨੂੰ ਕਹਿੰਦੇ ਹਨ ਪਾਰਗਰਾਮੀ, ਸੰਸਾਰ ਤੋਂ ਪਾਰ ਹੋ ਗਿਐ, ਪਾਰ ਵੱਸਦਾ ਹੈ। ਇਕ ਨੂੰ ਕਹਿੰਦੇ ਹਨ ਪਾਰਦਰਸ਼ੀ, ਨਿਗਾਹਾਂ ਪਾਰ ਵੇਖਦੀਆਂ ਹਨ ਪਰ ਕਦਮ ਉਰਾਰ ਖੜੇ ਹਨ। ਨਜ਼ਰਾਂ ਲਲਚਾ ਰਹੀਆਂ ਨੇ ਕਿ ਪਾਰ ਜਾਣੈ, ਨਜ਼ਰਾਂ ਬੇਤਾਬ ਹਨ ਕਿ ਜੋ ਕੁਝ ਵੇਖਦਾ ਪਿਆ ਹਾਂ, ਜਿਥੇ ਮੇਰੀ ਨਿਗਾਹ ਪਹੁੰਚੀ ਹੈ, ਉਥੇ ਮੇਰੇ ਕਦਮ ਭੀ ਪਹੁੰਚਣ, ਮੇਰਾ ਹੱਥ ਭੀ ਪਹੁੰਚੇ। ਇਸ ਤਰ੍ਹਾਂ ਦੇ ਮਨੁੱਖ ਨੂੰ ਕਹਿੰਦੇ ਹਨ ਪਾਰਦਰਸ਼ੀ। ਪਰ ਜਿਸ ਦੀਆਂ ਨਜ਼ਰਾਂ ਭੀ ਪਾਰ ਨਹੀਂ ਜਾਂਦੀਆਂ, ਖੜਾ ਉਰਾਰ ਹੈ ਤੇ ਕਹਿੰਦਾ ਹੈ ਕਿ ਉਰਾਰ ਬੜੀਆਂ ਮੌਜਾਂ ਹਨ, ਇਹੀ ਸਭ ਕੁਝ ਹੈ, ਉਸਨੂੰ ਸੰਸਾਰੀ ਕਹਿੰਦੇ ਹਨ। ਪਾਰਦਰਸ਼ੀ ਨੂੰ ਅਭਿਆਸੀ ਕਹਿੰਦੇ ਹਨ, ਪਾਰਗਰਾਮੀ ਨੂੰ ਸੰਤ ਕਹਿੰਦੇ ਹਨ। ਪਾਰਗਰਾਮੀ, ਪਾਰ ਪਹੁੰਚ ਗਿਐ। ਪਾਰਦਰਸ਼ੀ, ਇਸ ਦੀਆਂ ਨਜ਼ਰਾਂ ਪਾਰ ਤਕ ਵੇਖਦੀਆਂ ਹਨ। ਇਹਨੂੰ ਸਮਝ ਹੈ ਕਿ ਇਸ ਦੀਆਂ ਨਿਗਾਹਾਂ ਪਹੁੰਚੀਆਂ ਹਨ ਉਸ ਅਵਸਥਾ ਤਕ ਜਿਸ ਨੂੰ ਹਾਸਲ ਕਰਨੈ। ਉਹਨੂੰ ਸਮਝ ਆ ਗਈ ਹੈ। ਸਾਧਨਾ ਕਰ ਰਿਹੈ, ਅਭਿਆਸੀ ਹੈ। ਪਾਰਦਰਸ਼ੀ, ਪਾਰਗਰਾਮੀ, ਅਤੇ ਤੀਸਰਾ ਸੰਸਾਰੀ ਜੋ ਉਰਾਰ ਖੜਾ ਹੈ, ਉਸ ਦੀਆਂ ਨਜ਼ਰਾਂ ਨਾ ਪਾਰ ਵੇਖਦੀਆਂ ਹਨ ਅਤੇ ਨਾ ਹੀ ਪਾਰ ਜਾਣ ਦੀ ਤਮੰਨਾ ਹੈ। ਇਹ ਜੱਗ ਮਿੱਠਾ, ਅਗਲਾ ਕਿੰਨ ਡਿੱਠਾ। ਛੱਡੋ ਪਾਰਲੇ ਨੂੰ, ਕੀ ਰੱਖਿਐ। ਉਰਾਰ ਵਾਸਨਾ ਦਾ ਜਗਤ ਹੈ, ਉਰਾਰ ਕਾਮਨਾ ਦਾ ਜਗਤ ਹੈ, ਪਾਰ ਜਾਣ ਦੀ ਤਾਂ ਹੁਣ ਤਮੰਨਾ ਹੀ ਨਹੀਂ, ਇੱਛਾ ਹੀ ਨਹੀਂ, "ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥" ਇਸ ਜੁੱਗ ਦਾ ਸਿਰਮੌਰ ਅਵਗੁਣ ਕਾਮ-ਵਾਸਨਾ ਹੈ। ਪਿਛਲੇ ਜੁਗ ਜੋ ਲੰਘੇ ਹਨ, ਜਿਨ੍ਹਾਂ ਦੇ ਕੁਝ ਸਿਰਮੌਰ ਅਵਗੁਣ ਸਨ, ਕਿਧਰੇ ਅਹੰਕਾਰ-ਵਾਸਨਾ, ਕਿਧਰੇ ਲੋਭ-ਵਾਸਨਾ। ਇਹਦਾ ਇਹ ਮਤਲਬ ਨਹੀਂ ਕਿ ਇੱਕੋ ਹੀ ਵਾਸਨਾ ਪ੍ਰਧਾਨ ਹੈ। ਵਾਸਨਾ

ਸਾਰੀਆਂ ਹਨ, ਪ੍ਰਭੂ ਪ੍ਰਧਾਨ ਇੱਕੋ ਹੈ, ਬਾਕੀ ਜ਼ੇਰੇ-ਸਾਇਆ ਹਨ, ਪਰਦੇ ਹੇਠ ਹਨ। ਮੈਂ ਪਹਿਲੇ ਅਰਜ਼ ਕੀਤੀ ਹੈ ਕਿ ਹਰ ਇਕ ਮਨੁੱਖ ਦਾ ਇਕ ਬੁਨਿਆਦੀ ਅਵਗੁਣ ਹੁੰਦਾ ਹੈ, ਬਾਕੀ ਅਵਗੁਣ ਭੀ ਹੁੰਦੇ ਹਨ, ਪਰ ਉਹ ਜ਼ੇਰੇ-ਸਾਇਆ ਹੁੰਦੇ ਹਨ, ਪਰਦੇ ਹੇਠ ਹੁੰਦੇ ਹਨ। ਹਰ ਜੁੱਗ ਦਾ ਆਪਣਾ ਅਵਗੁਣ ਹੁੰਦਾ ਹੈ। ਇਕ ਅਵਗੁਣ ਪ੍ਰਧਾਨ ਹੁੰਦੈ, ਬਾਕੀ ਜ਼ੇਰੇ-ਸਾਇਆ ਹੁੰਦੇ ਹਨ, ਪਰਦੇ ਹੇਠ ਹੁੰਦੇ ਹਨ। ਇਸ ਜੁੱਗ ਦਾ ਪ੍ਰਧਾਨ ਅਵਗੁਣ ਮਹਾਰਾਜ ਦੱਸਦੇ ਹਨ, ਕਾਮ-ਵਾਸਨਾ, "ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ"। ਕਾਮਨਾ ਸਰਕਲ ਵਿਚ ਘੁੰਮਦੀ ਹੈ, ਦਾਇਰੇ ਵਿਚ ਘੁੰਮਦੀ ਹੈ। ਪ੍ਰਥਮ, ਕਾਮ-ਵਾਸਨਾ, ਰੂਪ-ਵਾਸਨਾ, ਫਿਰ ਪੁੱਤਰ ਦੀ ਵਾਸਨਾ, ਮਿੱਤਰਾਂ ਦੀ ਵਾਸਨਾ, ਧਨ ਦੀ ਵਾਸਨਾ, ਪਦਾਰਥਾਂ ਦੀ ਵਾਸਨਾ, ਹੋਰ ਛੋਟੀਆਂ ਛੋਟੀਆਂ ਵਾਸਨਾਵਾਂ, ਚੰਗੇ ਰਹਿਣ ਸਹਿਣ ਦੀ ਵਾਸਨਾ, ਚੰਗੇ ਖਾਣ ਪੀਣ ਦੀ ਵਾਸਨਾ। ਫਿਰ ਵਾਸਨਾ ਕੇਂਦਰਿਤ ਹੋ ਜਾਂਦੀ ਹੈ ਰੂਪ ਦੇ ਉੱਤੇ। ਇਹੀ ਕਾਰਨ ਹੈ ਕਿ ਗੁਰਬਾਣੀ ਵਿਚ ਸਾਡੇ ਦੇਸ ਦੇ ਸਾਰੇ ਸਾਧੂ-ਜਨ, ਪੁਰਸ਼ ਨੂੰ ਜਿਥੇ ਕਾਮ ਕਹਿ ਦਿੰਦੇ ਹਨ, ਗੁਸਤਾਖ਼ੀ ਮਾਫ਼! ਇਸਤਰੀ ਨੂੰ ਕਾਮਨੀ ਕਹਿ ਦਿੰਦੇ ਹਨ। ਕਾਮਨੀ, ਕਾਮਨਾ ਦੀ ਮਨੀ। ਮਨੁੱਖ ਦੀ ਕਾਮਨਾ ਵਕਤੀ ਤੌਰ 'ਤੇ ਜਿਥੇ ਰੁਕਦੀ ਹੈ, "ਛਲੇ ਕਨਕ ਕਾਮਨੀ"। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ, ਮਨੁੱਖ ਛਲਿਆ ਜਾਂਦੈ, "ਕਨਕ ਕਾਮਨੀ", ਕਿਧਰੇ ਲੋਭ ਕਰਕੇ, ਧਨ ਕਰਕੇ, ਕਨਕ ਸੋਨੇ ਕਰਕੇ, ਕਿਧਰੇ ਰੂਪ ਕਰਕੇ, ਬਸ ਛਲਿਆ ਜਾਂਦੈ, ਫਿਰ ਪਰਮਾਤਮਾ ਕਿਥੇ ਚੇਤੇ ਆਉਂਦੈ। *ਸਾਰ ਕੁਤਾਵਲੀ* ਦਾ ਕਰਤਾ ਕਹਿੰਦੈ:

> *ਕਨਕ ਕਨਕ ਤੇ ਅਧਕਿਤਾ ਕਨਕ ਕਨਕ ਤੇ ਬਹੁ ਗੁਣਾ ਸਤਿ ਗੁਣਾ ਅਧਿਕਾਏ।*
> *ਬਾਅ ਖਾਏ ਬਹੁ ਰਾਤ ਹੈ ਬਾਅ ਪਾਏ ਬਹੁਰਾਏ।*

ਕਨਕ ਸੋਨੇ ਨੂੰ ਵੀ ਕਹਿੰਦੇ ਹਨ ਅਤੇ ਭੰਗ ਨੂੰ ਵੀ ਕਨਕ ਹੀ ਕਹਿੰਦੇ ਹਨ। ਕਹਿੰਦੈ, ਇਕ ਸੋਨਾ ਕਨਕ, ਇਕ ਭੰਗ ਕਨਕ, ਦੋਹਾਂ ਨੂੰ ਕਨਕ ਕਹਿੰਦੇ ਹਨ। ਭੰਗ (ਕਨਕ) ਖਾਈਏ ਪੀਏ ਤਾਂ ਨਸ਼ਾ ਚੜ੍ਹ ਜਾਂਦੈ। ਬੰਦਾ ਪਾਗਲ ਹੋ ਜਾਂਦਾ ਹੈ। ਕਹਿੰਦਾ ਹੈ, ਇਕ ਨੂੰ ਖਾਂਦਿਆਂ ਬੰਦਾ ਪਾਗਲ ਹੋ ਜਾਂਦਾ ਹੈ ਅਤੇ ਦੂਜੀ ਤਾਂ ਸਿਰਫ਼ ਹੱਥਾਂ ਵਿਚ ਆ ਜਾਏ ਤਾਂ ਬੰਦਾ ਪਾਗਲ ਹੋ ਜਾਂਦਾ ਹੈ, "ਬਾਅ ਖਾਏ ਬਹੁ ਰਾਤ ਹੈ"। ਭੰਗ ਖਾ ਲਈ ਤਾਂ ਪਾਗਲ ਹੋ ਗਿਆ, "ਬਾਅ ਪਾਏ ਬਹੁਰਾਏ"। ਧੂਨ੍ਹ ਹੱਥਾਂ ਵਿਚ ਆ ਗਿਐ, ਤਾਂ ਪਾਗਲ ਹੋ ਗਿਐ, ਤਵਾਜ਼ਨ ਖੋ ਬੈਠਦੈ। ਹੱਥਾਂ ਵਿਚ ਹੀ ਆ ਗਿਐ। ਬੱਸ ਹੱਥਾਂ ਵਿਚ ਆਉਂਦਿਆਂ ਹੀ ਡੁੱਬ ਗਿਐ, "ਬਾਅ ਖਾਏ ਬਹੁ ਰਾਤ ਹੈ ਬਾਅ ਪਾਏ ਬਹੁਰਾਏ"। ਤੁਲਸੀ ਕਹਿੰਦੇ ਹਨ:

*ਐਸੋ ਕੋ ਜਨਮਿਓ ਜਗ ਮਾਹੀ ਪ੍ਰਭੁਤਾ ਪਾਏ ਜਾਸ ਮਧੁ ਨਾਹੀ।*

ਚੌਧਰਪੁਣਾ ਮਿਲ ਗਿਆ ਧਨ ਕਰਕੇ ਜਾਂ ਸ਼ਕਤੀ ਕਰਕੇ ਤਾਂ ਐਸਾ ਕਿਹੜਾ ਮਨੁੱਖ ਹੈ ਜੋ ਪ੍ਰਬਲ ਅਹੰਕਾਰੀ ਨਾ ਹੋ ਜਾਏ ਅਤੇ ਗ਼ਰਕ ਨਾ ਹੋ ਜਾਏ, ਡੁੱਬ ਨਾ ਜਾਏ, "ਐਸੋ ਕੋ ਜਨਮਿਓ ਜਗ ਮਾਹੀ ਪ੍ਰਭਤਾ ਪਾਏ ਜਾਸ ਮਧੁ ਨਾਹੀ"। ਸੋ ਇਹ ਕਾਮ-ਵਾਸਨਾ ਸਿਰਮੌਰ ਹੈ ਇਸ ਜੁਗ ਵਿਚ। ਅਜੋਕਾ ਸਾਹਿਤ, ਅਜੋਕਾ ਲਿਟਰੇਚਰ ਜੋ ਬਾਜ਼ਾਰ ਵਿਚ ਵਿਕ ਰਿਹੈ, ਨੱਬੇ ਫ਼ੀਸਦੀ ਕਾਮੁਕ ਹੈ। ਅਜੋਕੀਆਂ ਫ਼ਿਲਮਾਂ ਸੈਂਟ ਪਰਸੈਂਟ ਕਾਮੁਕ ਹਨ। ਗ਼ਜ਼ਬ ਦੀ ਗੱਲ ਹੈ ਕਿ ਵੇਚਣਾ ਕੱਪੜਾ ਹੈ, ਪਰੰਤੂ ਰੂਪ ਇਸਤਰੀ ਦਾ ਅੱਗੇ ਕੀਤਾ ਹੋਇਆ ਹੈ। ਵੇਚਣੀ ਸਾਈਕਲ ਹੈ, ਖੜੀ ਇਸਤਰੀ ਕੀਤੀ ਹੋਈ ਹੈ, ਜਿਵੇਂ ਸਾਈਕਲ ਸਿਰਫ਼ ਇਸਤਰੀ ਨੇ ਚਲਾਉਣੀ ਹੈ, ਪੁਰਸ਼ਾਂ ਨੇ ਚਲਾਉਣੀ ਹੀ ਨਹੀਂ। ਕੱਪੜਾ ਨਹੀਂ ਵਿਕ ਰਿਹੈ, ਸਾਈਕਲ ਨਹੀਂ ਵਿਕ ਰਹੀ, ਕਾਰ ਨਹੀਂ ਵਿਕ ਰਹੀ, ਮੂਲ ਰੂਪ ਵਿਚ ਤਾਂ ਇਸਤਰੀ ਵਿਕ ਰਹੀ ਹੈ। ਇਸਤਰੀਆਂ ਦੇ ਬਾਜ਼ਾਰ ਹਨ। ਮਨੁੱਖ ਦੀ ਵਾਸਨਾ, "ਹਮ ਕਹੀਅਤ ਕਲਿਜੁਗ ਕੇ ਕਾਮੀ" ਇਹ ਵਾਸਨਾ ਪ੍ਰਧਾਨ ਹੈ, ਇਸ ਵਾਸਤੇ ਇਹ ਭ੍ਰਸ਼ਟਪੁਣਾ ਮਨੁੱਖ ਦੀ ਜ਼ਿੰਦਗੀ ਵਿਚ ਚਾਰੋਂ ਪਾਸੇ ਦੇਖੋਗੇ। ਆਪ ਦੇ ਗਿਆਤ ਲਈ ਅਰਜ਼ ਕਰਾਂ ਕਿ ਪੁਰਸ਼ ਦੇ ਚਿਹਰੇ ਵਿਚ ਅਤੇ ਇਸਤਰੀ ਦੇ ਚਿਹਰੇ ਵਿਚ ਪ੍ਰਕਿਰਤੀ ਨੇ ਫ਼ਰਕ ਰੱਖਿਆ ਹੈ। ਇਸਤਰੀ ਨੂੰ ਹੋਰ ਢੰਗ ਦਾ ਸੁਹੱਪਣ ਦਿੱਤਾ ਹੈ, ਪੁਰਸ਼ ਨੂੰ ਹੋਰ ਢੰਗ ਦਾ ਸੁਹੱਪਣ ਦਿੱਤੈ। ਇਹ ਦਾਹੜਾ ਪੁਰਸ਼ ਦਾ ਸ਼ਿੰਗਾਰ ਹੈ, ਉਸ ਨੇ ਸ਼ਿੰਗਾਰਿਐ। ਇਸਤਰੀ ਦੇ ਚਿਹਰੇ 'ਤੇ ਨਹੀਂ ਹੈ। ਬੜੇ ਧਿਆਨ ਨਾਲ ਸੁਣਨਾ, ਕੁਝ ਧਾਰਮਿਕ ਅਨੁਭਵੀ ਪੁਰਸ਼ ਕਹਿੰਦੇ ਹਨ ਕਿ ਮਦੀਨ ਨਾਲੋਂ ਨਰ ਜ਼ਿਆਦਾ ਖ਼ੂਬਸੂਰਤ ਹੈ। ਚਲੋ, ਦੋ ਚਾਰ ਉਦਾਹਰਣਾਂ ਦੇਵਾਂ। ਬੱਬਰ ਸ਼ੇਰ, ਉਸ ਦੀ ਗਰਦਨ ਦੇ ਭਰਵੇਂ ਵਾਲ, ਉਹਦਾ ਰੋਬੀਲਾ ਚੇਹਰਾ, ਉਹਦੇ ਕੋਲ ਖੜੀ ਸ਼ੇਰਨੀ ਬਿਲਕੁਲ ਫਿੱਕੀ ਲੱਗਦੀ ਹੈ, ਕੁਝ ਭੀ ਨਹੀਂ। ਜਿਤਨਾ ਸੁੰਦਰ ਮੁਰਗ਼ਾ ਹੈ, ਮੁਰਗ਼ੀ ਤਾਂ ਉਸ ਦੇ ਸਾਹਮਣੇ ਕੁਝ ਭੀ ਨਹੀਂ ਹੈ। ਸੀਸ ਦੀ ਕਲਗ਼ੀ, ਭਰਵੀਂ ਗਰਦਨ। ਜਿੰਨਾ ਨਰ ਚਿੜਾ ਖ਼ੂਬਸੂਰਤ ਹੈ, ਮਦੀਨ ਨਹੀਂ ਹੈ। ਜਿਤਨਾ ਨਰ ਤੋਤਾ ਖ਼ੂਬਸੂਰਤ ਹੈ, ਮਦੀਨ ਨਹੀਂ ਹੈ ਤੇ ਜਿਤਨਾ ਨਰ ਮੋਰ ਖ਼ੂਬਸੂਰਤ ਹੈ, ਲੰਬੇ ਲੰਬੇ ਪੰਖ! ਮੋਰਨੀ ਬਿਲਕੁਲ ਫਿੱਕੀ, ਕੁਝ ਭੀ ਨਹੀਂ। ਤੁਸੀਂ ਦੇਖਿਆ ਹੋਵੇਗਾ, ਮੋਰਨੀ ਕੋਲ ਲੰਬੇ ਪੰਖ ਨਹੀਂ ਹੁੰਦੇ। ਕਈ ਲੋਕ ਤਾਂ ਜੰਗਲਾਂ ਵਿਚ ਜਾਂਦੇ ਹਨ, ਰਾਜਸਥਾਨ ਦੇ ਜੰਗਲਾਂ ਵਿਚ। ਹੁਣ ਤਾਂ ਸ਼ਹਿਰਾਂ ਵਿਚ ਭੀ ਬੜੇ ਹਨ, ਮੋਰਾਂ ਨਾਲ ਭਰੇ ਪਏ ਹਨ। ਮੋਰ ਦੇ ਕੋਲ ਹੀ ਮੋਰਨੀ ਖੜੀ ਹੁੰਦੀ ਹੈ, ਪਰ ਉਸ ਉੱਤੇ ਨਿਗਾਹਾਂ ਨਹੀਂ ਜਾਂਦੀਆਂ, ਮੋਰ ਦੇ ਉੱਤੇ ਜਾਂਦੀਆਂ ਹਨ, ਮੋਰ ਸੁੰਦਰ ਹੈ। ਇਹ ਤਾਂ ਮੈਂ ਦੋ ਚਾਰ ਉਦਾਹਰਣ

ਦਿੱਤੇ ਹਨ। ਕਾਇਨਾਤ ਵਿਚ ਕੁਦਰਤ ਨੇ ਨਰ ਨੂੰ ਤਾਂ ਆਪ ਹੀ ਸ਼ਿੰਗਾਰਿਐ। ਇਸਤਰੀ ਦਾ ਸ਼ਿੰਗਾਰ ਕਿਸੇ ਹੋਰ ਢੰਗ ਦਾ ਹੈ। ਮਾਂ ਬਣਨ ਦੀ ਇਕ ਬਹੁਤ ਵੱਡੀ ਸੌਗ਼ਾਤ ਉਸ ਨੇ ਇਸ ਦੀ ਝੋਲੀ ਵਿਚ ਪਾ ਦਿੱਤੀ ਹੈ, ਉਹ ਪੁਰਸ਼ ਕੋਲ ਨਹੀਂ ਹੈ। ਕਿਉਂਕਿ ਪੁਰਸ਼ ਨੂੰ ਤਾਂ ਰੱਬ ਨੇ ਹੀ ਹਾਰ੍ਹਿਐ ਸ਼ਿੰਗਾਰਿਐ, ਪਰ ਇਸਤਰੀ ਵਿਚਾਰੀ ਨੂੰ ਸ਼ਿੰਗਾਰ ਆਪ ਕਰਨੈ ਪੈਂਦੈ। ਗ਼ੁਸਤਾਖ਼ੀ ਮਾਫ਼, ਕਿਉਂਕਿ ਬਹੁਤ ਵੱਡੀ ਸੌਗ਼ਾਤ ਪਰਮਾਤਮਾ ਨੇ ਇਸਤਰੀ ਨੂੰ ਦਿੱਤੀ ਹੈ, ਉਹ ਮਾਂ ਬਣਦੀ ਹੈ। ਇਹ ਮਨੁੱਖ ਦੀ ਜਨਮਦਾਤੀ ਹੈ। ਮਨੁੱਖਤਾ ਦੀ ਜਨਮਦਾਤੀ ਹੈ। ਫਿਰ ਮਨੁੱਖ ਦੇ ਅੰਦਰ ਭੀ ਈਰਖਾ ਪੈਦਾ ਹੁੰਦੀ ਹੈ ਕਿ ਮੈਂ ਭੀ ਕੁਝ ਬਣਾਵਾਂ। ਇਸਤਰੀ ਜਿਉਂਦੇ-ਜਾਗਦੇ ਮਨੁੱਖਾਂ ਨੂੰ ਜਨਮ ਦਿੰਦੀ ਹੈ ਤੇ ਪੁਰਸ਼ ਚਿੱਤਰਾਂ ਨੂੰ ਜਨਮ ਦਿੰਦੈ, ਤਸਵੀਰਾਂ ਨੂੰ ਜਨਮ ਦਿੰਦੈ। ਚੰਗੇ ਚਿੱਤਰਕਾਰ ਪੁਰਸ਼ ਮਿਲਣਗੇ, ਚੰਗੇ ਸੰਗਤਰਾਸ਼ ਪੁਰਸ਼ ਮਿਲਣਗੇ, ਚੰਗੇ ਕਵੀ, ਕਦੀ ਕੰਦਾਈਂ ਦਸ ਵੀਹ ਕਵੀਆਂ ਵਿੱਚੋਂ ਕੋਈ ਕਵਿਤਰੀ ਹੋ ਜਾਏ ਤਾਂ ਹੋ ਜਾਏ, ਨਹੀਂ ਤਾਂ ਪੁਰਸ਼ ਹੀ ਹਨ। ਦਾਰਸ਼ਨਿਕ, ਚਿੰਤਕ, ਪੁਰਸ਼ ਹਨ। ਬੜੇ ਬੜੇ ਸਾਇੰਟਿਸਟ ਪੁਰਸ਼ ਹਨ। ਜ਼ਿੰਦਗੀ ਦੇ ਹਰ ਸ਼ੁਭ ਕੰਮ ਵਿਚ ਪੁਰਸ਼ ਅੱਗੇ ਹੈ, ਬਹੁਤ ਕੁਛ ਬਣਾਇਐ ਇਸ ਨੇ। ਮਨੋਚਕਿਸਤਕ ਤਾਂ ਕਹਿੰਦੇ ਹਨ ਕਿ ਇਸਤਰੀ ਨੇ ਪੁਰਸ਼ ਨੂੰ ਜਨਮ ਦਿੱਤਾ ਤੇ ਪੁਰਸ਼ ਸੋਚਦੈ ਕਿ ਮੈਂ ਭੀ ਤਾਂ ਕਿਸੇ ਚੀਜ਼ ਨੂੰ ਜਨਮ ਦੇਵਾਂ। ਜਿਵੇਂ ਮਨੁੱਖਤਾ ਨੂੰ ਜਨਮ ਦਿੱਤਾ ਇਸਤਰੀ ਨੇ, ਮਹਾਨ ਹੈ। ਪਰ ਪੁਰਸ਼ ਮੁਰਦਾ ਚੀਜ਼ਾਂ ਨੂੰ ਜਨਮ ਦਿੰਦੈ, ਇਸ ਮਾਮਲੇ ਵਿਚ ਪਛੜਿਆ ਹੋਇਐ। ਕੁਦਰਤ ਨੇ ਮਨੁੱਖ ਨੂੰ ਸ਼ਿੰਗਾਰਿਐ, ਇਸ ਵਿਚ ਪੁਰਸ਼ ਅੱਗੇ ਹੈ। ਇਸਤਰੀ ਨੂੰ ਇਸ ਤਰ੍ਹਾਂ ਦਾ ਸ਼ਿੰਗਾਰ ਨਹੀਂ ਦਿੱਤਾ, ਪਛੜੀ ਹੋਈ ਹੈ। ਇਕ ਥਾਂ 'ਤੇ ਇਸਤਰੀ ਪਛੜੀ ਹੋਈ ਹੈ, ਇਕ ਥਾਂ 'ਤੇ ਪੁਰਸ਼ ਪਛੜਿਆ ਹੋਇਆ ਹੈ। ਪਰ ਹੁਣ ਕੀਤਾ ਕੀ ਜਾਏ ? ਇਹ ਦੋਵੇਂ ਇਕ ਦੂਜੇ ਦੀ ਕਸ਼ਿਸ਼ ਵਿਚ ਜਿਉਂਦੇ ਹਨ, ਪੁਰਸ਼ ਇਸਤਰੀ ਦੀ ਕਸ਼ਿਸ਼ ਵਿਚ, ਇਸਤਰੀ ਪੁਰਸ਼ ਦੀ ਕਸ਼ਿਸ਼ ਵਿਚ। ਪੁਰਸ਼ ਦੇ ਅੰਦਰ ਪੁਰਸ਼ ਦੀ ਕਸ਼ਿਸ਼ ਨਹੀਂ ਹੁੰਦੀ, ਇਸਤਰੀ ਦੀ ਹੁੰਦੀ ਹੈ। ਉਹ ਇਸਤਰੀ ਚਾਹੇ ਮਾਂ ਹੈ, ਭੈਣ ਹੈ, ਚਾਹੇ ਧੀ ਹੈ। ਕਸ਼ਿਸ਼ ਇਸਤਰੀ ਦੀ ਹੁੰਦੀ ਹੈ। ਗੁਰੂ ਨਾਨਕ ਤਾਂ ਕਹਿੰਦੇ ਹਨ :

**ਬਾਲ ਕੰਨਿਆ ਕੌ ਬਾਪੁ ਪਿਆਰਾ... ॥** *(ਸੋਰਠਿ ਮ: ੧, ਪੰਨਾ 596)*

ਮੈਂ ਸਤਿਗੁਰੂ ਦੀ ਪੰਗਤੀ ਪੜ੍ਹੀ ਤੇ ਦੰਗ ਰਹਿ ਗਿਆ। ਛੋਟੀ ਜਿਹੀ ਮਾਸੂਮ ਬੱਚੀ ਹੈ, ਪਿਉ ਦੀ ਪਰਿਕਰਮਾ ਕਰਦੀ ਹੈ, ਪਿਉ ਨੂੰ ਵੇਖਦੀ ਹੈ ਤੇ ਉਹਦੇ ਪੈਰਾਂ ਨਾਲ ਲਟਕਦੀ ਹੈ। ਪਿਉ ਭੀ ਉਸ ਨੂੰ ਬੜਾ ਪਿਆਰ ਕਰਦੈ। ਮਾਂ ਦੀ ਤਰਫ਼ ਨਹੀਂ ਜਾਂਦੀ, ਕਿਉਂਕਿ ਮਾਂ ਵਰਗੀ ਤਾਂ ਉਹ ਹੈ ਹੀ। ਮਾਂ ਵਰਗਾ ਤਨ ਤਾਂ ਉਹਦੇ ਕੋਲ ਹੈ। ਪਿਤਾ ਤੋਂ ਪ੍ਰਭਾਵਿਤ ਹੈ। ਇਸਤਰੀ ਜਿਉਂਦੀ ਹੈ ਪੁਰਸ਼

ਦੀ ਕਸ਼ਿਸ਼ ਵਿਚ। ਇਹ ਪੁਰਸ਼ ਚਾਹੇ ਪਿਤਾ ਹੈ, ਚਾਹੇ ਭਰਾ ਹੈ, ਚਾਹੇ ਪਤੀ ਹੈ, ਚਾਹੇ ਪੁੱਤਰ ਹੈ। ਪੁਰਸ਼ ਜਿਊਂਦੈ ਇਸਤਰੀ ਦੀ ਕਸ਼ਿਸ਼ ਵਿਚ। ਇਹ ਇਸਤਰੀ ਚਾਹੇ ਮਾਂ ਹੈ, ਚਾਹੇ ਭੈਣ ਹੈ, ਚਾਹੇ ਪਤਨੀ ਹੈ, ਚਾਹੇ ਧੀ ਹੈ, ਬਿਪਰੀਤ ਦੀ ਕਸ਼ਿਸ਼ ਹੈ ਤੇ ਜਦ ਬਿਪਰੀਤ ਦੀ ਕਸ਼ਿਸ਼ ਹੈ, ਤਾਂ ਕਈ ਦਫ਼ਾ ਇਸਤਰੀ ਨੂੰ ਖ਼ਿਆਲ ਆ ਜਾਂਦਾ ਹੈ ਕਿ ਪੁਰਸ਼ ਜੈਸੀ ਬਣ ਜਾਵਾਂ, ਪਰ ਪੁਰਸ਼ ਦਾ ਕੱਦ ਸੁਭਾਵਿਕ ਹੀ ਪਰਮਾਤਮਾ ਨੇ ਉੱਚਾ ਬਣਾਇਆ ਹੈ, ਇਸਤਰੀ ਨਾਲੋਂ ਉੱਚਾ ਬਣਾਇਐ। ਹੁਣ ਇਸਤਰੀ ਨੂੰ ਖ਼ਿਆਲ ਆਇਆ ਕਿ ਉੱਚਾ ਤਾਂ ਕੁਦਰਤ ਨੇ ਨਹੀਂ ਬਣਾਇਆ, ਚਲੋ ਉੱਚੀ ਸੈਂਡਲ ਪਾ ਲੈਂਦੀ ਹਾਂ, ਇਕ ਇਕ ਗਿੱਠ ਵੱਡੇ, ਭਾਵੇਂ ਗਿਰ ਕੇ ਆਪਣੇ ਪੈਰ ਤੁੜਾ ਬੈਠੇ, ਕੱਦ ਜੁ ਛੋਟਾ ਹੈ। ਇਸਤਰੀ ਨੇ ਪੁਰਸ਼ ਜੈਸੇ ਕੱਪੜੇ ਪਾਉਣੇ ਹਨ, ਪੁਰਸ਼ ਜੈਸੀ ਚਾਲ ਕਰਨੀ ਹੈ। ਇਕ ਚੰਬੇਲੀ ਗੁਲਾਬ ਬਣਨ ਦੀ ਕੋਸ਼ਿਸ਼ ਕਰੇ, ਗੁਲਾਬ ਤਾਂ ਨਹੀਂ ਬਣ ਸਕੇਗੀ, ਸਗੋਂ ਚੰਬੇਲੀ ਬਣਨਾ ਭੀ ਉਹਦੇ ਲਈ ਔਖਾ ਹੋ ਜਾਏਗਾ। ਇਕ ਗੁਲਾਬ ਜੇਕਰ ਕਮਲ ਹੋਣਾ ਚਾਹੇ, ਕਮਲ ਤਾਂ ਨਹੀਂ ਹੋ ਸਕੇਗਾ, ਪ੍ਰੰਤੂ ਸਹੀ ਢੰਗ ਦਾ ਉਹ ਫਿਰ ਗੁਲਾਬ ਭੀ ਨਹੀਂ ਬਣ ਸਕੇਗਾ। ਜੇਕਰ ਇਕ ਇਸਤਰੀ, ਇਸਤਰੀ ਹੁੰਦਿਆਂ ਹੋਇਆਂ ਪੁਰਸ਼ ਹੋਣਾ ਚਾਹੇ, ਪੁਰਸ਼ ਤਾਂ ਨਹੀਂ ਹੋ ਸਕੇਗੀ, ਢੰਗ ਦੀ ਇਸਤਰੀ ਵੀ ਨਹੀਂ ਬਣ ਸਕੇਗੀ। ਪਰੰਤੂ ਇਕ ਪੁਰਸ਼ ਜੇਕਰ ਇਸਤਰੀ ਹੋਣਾ ਚਾਹੇ ਤਾਂ ਹੋ ਸਕਦੈ। ਸ਼ਿੰਗਾਰ ਦਿੱਤਾ ਹੈ ਨਾ ਪਰਮਾਤਮਾ ਨੇ ਦਾਹੜਾ, ਔਰ ਦਾਹੜੇ ਦੀ ਆਪਣੀ ਸੀਮਾ ਹੁੰਦੀ ਹੈ। ਮੈਂ ਤੀਹ ਪੈਂਤੀ ਸਾਲ ਤੋਂ ਵੇਖਦਾ ਹਾਂ ਕਿ ਪੁਰਸ਼ ਇਥੇ ਹੀ ਰੁਕਿਆ ਪਿਐ, ਇਹ ਅੱਧਾ ਇੰਚ ਭੀ ਅੱਗੇ ਨਹੀਂ ਵਧਦਾ, ਇਥੇ ਹੀ ਹੈ ਤੇ ਜਿਹੜੇ ਵਾਲਾਂ ਨਾਲ ਰੋਜ਼ ਜੰਗ ਕਰਦੇ ਹਨ ਕੈਂਚੀ ਛੁਰੇ ਲੈ ਕੇ, ਇਹ ਮਰਦੇ ਦਮ ਤਕ ਵਧਦੇ ਹਨ। ਇਹ ਵਧਦੇ ਵਾਲ ਕਹਿ ਦਿੰਦੇ ਹਨ ਕਿ ਕਿਤਨੇ ਤੂੰ ਛੁਰੇ ਲੈ ਆ, ਕਿਤਨੀਆਂ ਤੂੰ ਕੈਂਚੀਆਂ ਲਿਆ, ਤੇਰੀਆਂ ਸਾਰੀਆਂ ਖੁੰਢੀਆਂ ਕਰ ਦਿਆਂਗੇ। ਮੈਂ ਰਵ੍ਹਾਂਗਾ, ਮਰਦੇ ਦਮ ਤਕ ਰਵ੍ਹਾਂਗਾ। ਹੁਣ ਮੈਂ ਅਰਜ਼ ਕਰਾਂ, ਕਿਉਂਕਿ ਬਿਪਰੀਤ ਦੀ ਕਸ਼ਿਸ਼ ਹੈ। ਇਸਤਰੀ ਪੁਰਸ਼ ਵਰਗੀ ਅਤੇ ਪੁਰਸ਼ ਇਸਤਰੀ ਵਰਗਾ ਦੋਵੇਂ ਇਕ ਦੂਜੇ ਵਾਂਗ ਬਣਨ ਦੀ ਕੋਸ਼ਿਸ਼ ਕਰਦੇ ਹਨ। ਸੋ, ਇਸਤਰੀ ਨੂੰ ਸੁਹੱਪਣ ਪੁਰਸ਼ ਵਿਚ ਦਿਖਾਈ ਦਿੰਦੈ, ਪੁਰਸ਼ ਨੂੰ ਸੁਹੱਪਣ ਇਸਤਰੀ ਵਿਚ ਦਿਖਾਈ ਦਿੰਦੈ। ਤਾਂ ਫਿਰ ਹੁਣ ਕੀ ਕਰੇ, ਪੁਰਸ਼ ਇਸਤਰੀ ਵਰਗਾ ਕਿਵੇਂ ਬਣੇ, ਤੇ ਚਲਾ ਜਾਂਦੈ ਨਾਈ ਦੀ ਦੁਕਾਨ 'ਤੇ, ਕਹਿੰਦਾ ਹੈ ਕਿ ਮੇਰਾ ਮੁਖੜਾ ਇੰਜ ਬਣਾ ਦੇ, ਜਿਸ ਤਰ੍ਹਾਂ ਪਰਮਾਤਮਾ ਨੇ ਇਸਤਰੀ ਦਾ ਬਣਾਇਐ। ਬਣਾਇਆ ਪ੍ਰਭੂ ਨੇ ਵੱਖ ਵੱਖ ਹੈ ਪਰ ਇਸਤਰੀ ਵਰਗਾ ਬਣਾ ਦੇ। ਅੱਜ ਤਕ ਕੋਈ ਮੋਰ ਨਾਈ ਦੀ ਦੁਕਾਨ 'ਤੇ ਨਹੀਂ ਗਿਆ ਕਿ ਮੇਰੇ ਪੰਖ ਕੱਟ ਦੇ ਤੇ ਮੈਨੂੰ

ਮੋਰਨੀ ਵਰਗਾ ਬਣਾ ਦੇ। ਕੋਈ ਸ਼ੇਰ ਭੀ ਨਹੀਂ ਗਿਆ ਕਿ ਮੇਰੀ ਗਰਦਨ ਦੇ ਵਾਲ ਕੱਟ ਦੇ ਤੇ ਮੈਨੂੰ ਸ਼ੇਰਨੀ ਜੈਸਾ ਬਣਾ ਦੇ। ਕੋਈ ਮੁਰਗ਼ਾ ਭੀ ਨਹੀਂ ਗਿਆ ਕਿ ਮੇਰੀ ਕਲਗ਼ੀ ਕੱਟ ਦੇ, ਮੇਰੀ ਗਰਦਨ ਦੇ ਪੰਖ ਕੱਟ ਦੇ ਤੇ ਮੈਨੂੰ ਮੁਰਗ਼ੀ ਜੈਸਾ ਬਣਾ ਦੇ। ਇਹ ਮੂਰਖਤਾ ਸਿਰਫ਼ ਮਨੁੱਖ ਹੀ ਕਰਦਾ ਹੈ, ਪਸ਼ੂ ਨਹੀਂ ਕਰਦੇ। ਮਨੁੱਖ ਨੂੰ ਇਹ ਸ਼ਿੰਗਾਰ ਪ੍ਰਭੂ ਨੇ ਦਿੱਤੈ। ਮੈਂ ਅਰਜ਼ ਕਰਾਂ, ਜਿਸ ਦਿਨ ਵਾਕਿਆ ਹੀ ਵੇਖਣ ਵਾਲੀ ਅੱਖ ਹੋਵੇਗੀ, ਦਾਹੜੇ ਤੋਂ ਬਿਨਾਂ ਪੁਰਸ਼ ਦਾ ਚਿਹਰਾ ਚੰਗਾ ਨਹੀਂ ਲੱਗੇਗਾ, ਕਦੇ ਵੀ ਨਹੀਂ ਚੰਗਾ ਲੱਗੇਗਾ। ਹੁਣ ਮੈਂ ਹੈਰਾਨ ਹਾਂ ਕਿ ਦਾਹੜੇ ਵਾਲਾ ਚੇਹਰਾ ਇਸਤਰੀ ਦਾ ਭੀ ਨਹੀਂ ਚੰਗਾ ਲੱਗੇਗਾ। ਕੀ ਤੁਸੀਂ ਪਸੰਦ ਕਰੋਗੇ ਕਿ ਇਸਤਰੀ ਨੂੰ ਦਾਹੜੀ ਆਵੇ ? ਮੁੱਛਾਂ ਆਉਣ ? ਮੈਂ ਅਰਜ਼ ਕਰਾਂ, ਜਿਸ ਪੁਰਸ਼ ਨੂੰ ਦਾਹੜੀ ਤੇ ਮੁੱਛ ਨਹੀਂ ਆਉਂਦੀ ਤਾਂ ਉਹਨੂੰ ਖੋਦਾ ਕਹਿੰਦੇ ਹਨ, ਅਖੇ ਇਹ ਤਾਂ ਖੋਦਾ ਹੈ।

ਇਕ ਦਫ਼ਾ ਮੈਂ ਬੜਾ ਹੈਰਾਨ ਹੋਇਆ, ਇਕ ਰਾਗੀ ਸਿੰਘ ਸੀ, ਬੜਾ ਸੁੰਦਰ ਕੀਰਤਨ ਕਰਦਾ ਸੀ, ਪਰ ਖੋਦਾ ਸੀ, ਦਾਹੜਾ ਨਹੀਂ ਸੀ। ਕਾਨ੍ਹਪੁਰ ਦਾ ਵਾਸੀ ਸੀ। ਮੁੱਛਾਂ ਵੀ ਨਹੀਂ ਸਨ। ਪੰਜਾਹ ਸੱਠ ਸਾਲ ਦਾ ਹੋ ਚੱਲਿਆ ਸੀ। ਹਰ ਸ਼ਹਿਰ ਵਿਚ ਹਕੀਮ ਨੂੰ ਕਹਿੰਦਾ ਸੀ ਕਿ ਕੋਈ ਦਵਾਈ ਹੈ, ਜਿਸ ਨਾਲ ਇਹ ਦਾਹੜਾ ਆ ਜਾਏ, ਮੁੱਛਾਂ ਆ ਜਾਣ ? ਕੀਰਤਨ ਕਰਦਿਆਂ ਮੈਂ ਗੁਰੂ ਦੇ ਦਰ ਉਪਰ ਚੰਗਾ ਨਹੀਂ ਲੱਗਦਾ। ਇਹ ਸ਼ਿੰਗਾਰ ਮੇਰੇ ਕੋਲ ਨਹੀਂ ਹੈ। ਜਗ੍ਹਾ ਜਗ੍ਹਾ ਦਵਾਈ ਪੁੱਛਦਾ ਸੀ। ਇਕ ਦਿਨ ਕਿਧਰੇ ਮੇਰੇ ਕੋਲੋਂ ਪੁੱਛ ਬੈਠਾ, ਮਸਕੀਨ ਜੀ, ਸੁਣਿਐ ਬਾਬਾ ਬਲਵੰਤ ਸਿੰਘ ਨਾਲ ਤੁਸੀਂ ਰਹੇ ਹੋ। ਨਿਰਮਲੇ ਲੋਕ ਦਵਾਈਆਂ ਦੇ ਬੜੇ ਗਿਆਨੀ ਹੁੰਦੇ ਹਨ। ਸ਼ਾਇਦ ਤੁਸੀਂ ਉਨ੍ਹਾਂ ਕੋਲੋਂ ਕੋਈ ਨੁਸਖ਼ਾ ਸਿੱਖਿਆ ਹੋਵੇ, ਕੋਈ ਐਸੀ ਦਵਾਈ ਜਿਸ ਨਾਲ ਦਾਹੜਾ ਆ ਜਾਏ। ਮੈਂ ਕਿਹਾ, ਹੱਦ ਹੋ ਗਈ, ਜਿਨ੍ਹਾਂ ਨੂੰ ਦਾਹੜਾ ਨਹੀਂ ਆਉਂਦਾ, ਉਹ ਦਵਾਈ ਲੱਭਦੇ ਹਨ ਅਤੇ ਜਿਨ੍ਹਾਂ ਨੂੰ ਆ ਜਾਂਦਾ ਹੈ, ਉਹ ਨਾਈ ਲੱਭਦੇ ਹਨ। ਇਹ ਗੱਲ ਸਮਝ ਨਹੀਂ ਆਉਂਦੀ। ਖੋਦਾ ਮਨੁੱਖ ਚੰਗਾ ਨਹੀਂ ਲੱਗਦਾ, ਕਿਉਂਕਿ ਦਾਹੜਾ ਪਰਮਾਤਮਾ ਦਾ ਦਿੱਤਾ ਹੋਇਆ ਸ਼ਿੰਗਾਰ ਹੈ। ਹਜ਼ਰਤ ਈਸਾ, ਮੁਹੰਮਦ ਸਾਹਿਬ, ਤਮਾਮ ਰਿਸ਼ੀ ਮੁਨੀ, ਅਵਤਾਰੀ ਪੁਰਸ਼, ਸਭ ਕੋਲ ਇਹ ਸ਼ਿੰਗਾਰ ਸੀ। ਇਸਤਰੀ ਦਾ ਇਕ ਸ਼ਿੰਗਾਰ ਹੈ, ਜਿਸ ਕਾਰਣ ਉਹ ਪੁਰਸ਼ ਨਾਲੋਂ ਇਸ ਮਾਮਲੇ ਵਿਚ ਬਹੁਤ ਅੱਗੇ ਹੈ, ਉਹ ਇਹ ਕਿ ਜਿਊਂਦੇ ਜਾਗਦੇ ਮਨੁੱਖ ਨੂੰ ਜਨਮ ਦੇਣਾ। ਇਹ ਮਨੁੱਖਤਾ ਦੀ ਜਨਮ-ਦਾਤੀ ਹੈ, ਮਾਂ ਹੈ, ਬਹੁਤ ਵੱਡੀ ਸੌਗ਼ਾਤ ਹੈ। ਇਸ ਵਾਸਤੇ ਗੁਰੂ ਨਾਨਕ ਨੇ ਐਲਾਨੀਆ ਕਹਿ ਦਿੱਤਾ :

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥**

*(ਵਾਰ ਆਸਾ, ਮ: ੧, ਪੰਨਾ 473)*

ਆਪਣੀ ਮਹਾਨਤਾ ਦਾ ਬੋਧ ਨਾ ਹੋਵਣ ਕਰਕੇ, ਇਸ ਜੁੱਗ ਵਿਚ ਇਸਤਰੀ ਪੁਰਸ਼ ਦੀ ਨਕਲ 'ਤੇ ਚੱਲ ਪਈ ਹੈ। ਪੁਰਸ਼ ਵਰਗੇ ਕੱਪੜੇ ਪਹਿਨਣ ਲੱਗ ਪਈ ਹੈ, ਪੁਰਸ਼ ਜੈਸੀ ਚਾਲ ਚੱਲਣ ਲੱਗ ਪਈ ਹੈ ਕਿ ਮੈਂ ਪੁਰਸ਼ ਜੈਸਾ ਕੱਦ ਬਣਾਉਣੈ। ਆਪ ਸੁਣ ਕੇ ਹੈਰਾਨ ਹੋਵੋਗੇ ਕਿ ਅਮਰੀਕਾ ਵਿਚ ਵੀਹ ਪਰਸੈਂਟ ਇਸਤਰੀਆਂ ਸ਼ੇਵ ਕਰਾਉਂਦੀਆਂ ਹਨ। ਉਨ੍ਹਾਂ ਨੂੰ ਦਾਹੜੀ ਆ ਜਾਂਦੀ ਹੈ। ਨਕਲ ਜੁ ਪੁਰਸ਼ ਦੀ ਕਰਨੀ ਹੈ। ਇਥੇ ਭੀ ਮੈਂ ਦੇਖਿਐ, ਸਿੱਖ ਜਗਤ ਵਿਚ ਭੀ ਮੈਂ ਦੇਖਿਐ, ਜਿਹੜੀਆਂ ਬੀਬੀਆਂ ਪੁਰਸ਼ਾਂ ਦੀ ਤਰ੍ਹਾਂ ਕੱਪੜੇ ਪਹਿਨਦੀਆਂ ਹਨ, ਉਨ੍ਹਾਂ ਨੂੰ ਦਾਹੜੀ ਆ ਜਾਂਦੀ ਹੈ। ਕੱਪੜੇ ਜੁ ਮਰਦਾਂ ਵਾਲੇ ਪਹਿਨ ਲਏ, ਪੁਰਸ਼ਾਂ ਵਾਲੇ ਪਹਿਨ ਲਏ, ਸਜਾਇਆ ਜੁ ਆਪਣੇ ਆਪ ਨੂੰ ਮਰਦਾਂ ਦੀ ਤਰ੍ਹਾਂ ਹੈ ਕਿ ਮਰਦਾਂ ਜੈਸਾ ਹੋਣੈ। ਪ੍ਰਭੂ ਨੇ ਤੈਨੂੰ ਇਸਤਰੀ ਜੈਸਾ ਬਣਾਇਐ ਤੇ ਜਦ ਤਨ ਦਾ ਚੋਲ਼ਾ ਤੇਰਾ ਅਲੱਗ ਹੈ, ਤਾਂ ਸਰੀਰ ਦੇ ਬਸਤਰ ਭੀ ਅਲੱਗ ਹੁੰਦੇ ਹਨ, ਪੁਰਸ਼ ਜੈਸੇ ਨਹੀਂ ਹੁੰਦੇ। ਜਦ ਤੇਰਾ ਤਨ ਅਲੱਗ ਬਣਾਇਐ, ਤਾਂ ਤੇਰੇ ਤਨ ਦੇ ਕੱਪੜੇ ਭੀ ਅਲੱਗ ਹੋਣੇ ਚਾਹੀਦੇ ਹਨ। ਪੁਰਸ਼ ਦਾ ਤਨ ਅਲੱਗ ਬਣਾਇਐ, ਉਹਦੇ ਕੱਪੜੇ ਅਲੱਗ ਹੋਣੇ ਚਾਹੀਦੇ ਹਨ। ਦੋਹਾਂ ਦੇ ਬਸਤਰ ਇਕ ਨਹੀਂ ਹੋ ਸਕਦੇ, ਕਿਉਂਕਿ ਦੋਹਾਂ ਦੇ ਤਨ ਇੱਕੋ ਜਹੇ ਨਹੀਂ ਹਨ। ਬਦਕਿਸਮਤੀ ਹੈ, ਜਦ ਕੋਈ ਇਸਤਰੀ ਪੁਰਸ਼ ਦੀ ਨਕਲ 'ਤੇ ਚੱਲ ਪੈਂਦੀ ਹੈ ਕਿ ਪੁਰਸ਼ ਜੈਸਾ ਹੋਣੈ, ਤਾਂ ਕਈ ਦਫ਼ਾ ਪ੍ਰਕਿਰਤੀ ਸਹਾਇਕ ਹੋ ਜਾਂਦੀ ਹੈ, ਕਿ ਚਲੋ ਤੈਨੂੰ ਪੁਰਸ਼ ਜੈਸਾ ਬਣਾਂਦੇ ਹਾਂ। ਇਸ ਵਾਸਤੇ ਮੈਂ ਅਰਜ਼ ਕਰਾਂ, ਜੇਕਰ ਇਕ ਇਸਤਰੀ ਸਾਰੀ ਉਮਰ ਪੁਰਸ਼ ਦੀ ਕਸ਼ਿਸ਼ ਵਿਚ ਜੀਵੀ ਹੈ ਤਾਂ ਮਰ ਕੇ ਇਸ ਨੂੰ ਅਗਲਾ ਜਨਮ ਪੁਰਸ਼ ਦਾ ਮਿਲ ਜਾਏਗਾ। ਜੇਕਰ ਇਕ ਪੁਰਸ਼ ਆਖ਼ਰੀ ਦਮਾਂ ਤਕ ਇਸਤਰੀ ਦੀ ਕਸ਼ਿਸ਼ ਵਿਚ ਜੀਵਿਐ ਤਾਂ ਮਰਨ ਤੋਂ ਬਾਅਦ ਇਸ ਨੂੰ ਅਗਲਾ ਜਨਮ ਲਾਜ਼ਮੀ ਇਸਤਰੀ ਦਾ ਮਿਲੇਗਾ। ਪੁਰਸ਼ ਹਰ ਜਨਮ ਵਿਚ ਪੁਰਸ਼ ਹੋਵੇ, ਐਸਾ ਕੋਈ ਲਾਜ਼ਮੀ ਨਹੀਂ। ਇਸਤਰੀ ਹਰ ਜਨਮ ਵਿਚ ਇਸਤਰੀ ਹੋਵੇ, ਐਸਾ ਕੋਈ ਲਾਜ਼ਮੀ ਨਹੀਂ। ਥੋੜ੍ਹੀ ਜਿਹੀ ਮਾਤਰਾ ਦਾ ਭੇਦ ਹੈ ਦੋਹਾਂ ਦੇ ਸਰੀਰ ਵਿਚ, ਇਕ ਇਸਤਰੀ, ਇਕ ਪੁਰਸ਼। ਪਰ ਕਸ਼ਿਸ਼ ਬਿਪਰੀਤ ਦੀ ਹੈ। ਇਸ ਬਿਪਰੀਤ ਦੀ ਕਸ਼ਿਸ਼ ਵਿਚ ਬੜੀ ਪ੍ਰਬਲ ਵਾਸਨਾ ਪ੍ਰਧਾਨ ਹੈ, ਜਿਸ ਨੂੰ ਕਹਿੰਦੇ ਨੇ ਕਾਮ-ਵਾਸਨਾ। ਗ਼ੁਸਤਾਖ਼ੀ ਮੁਆਫ਼! ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਫ਼ੈਸਲਾ ਹੈ, "ਛਲੇ ਕਨਕ ਕਾਮਨੀ"। ਮਨੁੱਖ ਛਲਿਆ ਜਾਂਦੈ, ਕਨਕ ਕਾਮਨੀ। ਉਹ ਜੋ ਕਾਮਨਾ ਚੱਲਦੀ ਹੈ, ਧਨ ਦੀ ਕਾਮਨਾ, ਪ੍ਰਭੁਤਾ ਦੀ ਕਾਮਨਾ, ਮਾਣ ਵਡਿਆਈ, ਪ੍ਰਤਿਸ਼ਠਾ ਦੀ ਕਾਮਨਾ, ਪਦਾਰਥਾਂ ਦੀ ਕਾਮਨਾ, ਖਾਣ-ਪੀਣ ਦੀ ਕਾਮਨਾ, ਫਿਰ ਵਕਤੀ ਤੌਰ 'ਤੇ ਆ ਕੇ ਰੁਕਦੀ ਹੈ ਇਸਤਰੀ ਦੀ ਕਾਮਨਾ

'ਤੇ, ਕਾਮਨੀ ਦੀ ਕਾਮਨਾ, ਤਾਂ ਇਸਤਰੀ ਦਾ ਨਾਮ ਕਾਮਨੀ ਪੈ ਗਿਆ, ਕਾਮਨਾ ਦੀ ਮਨੀ ਅਤੇ ਪੁਰਸ਼ ਦਾ ਨਾਮ ਪੈ ਗਿਆ ਕਾਮਰਾਜ। ਕਿਤਨੀ ਭੀ ਸਰਕਲ ਵਿਚ ਘੁੰਮਦੀ ਰਵ੍ਹੇ, ਇਸਤਰੀ ਦੀ ਵਾਸਨਾ ਪੁਰਸ਼ 'ਤੇ ਰੁਕਦੀ ਹੈ। ਕਿਤਨੀ ਭੀ ਸਰਕਲ ਵਿਚ ਘੁੰਮਦੀ ਰਹੇ, ਪੁਰਸ਼ ਦੀ ਵਾਸਨਾ ਇਸਤਰੀ 'ਤੇ ਰੁਕਦੀ ਹੈ :

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥**

*(ਰਾਮਕਲੀ ਮਹਲਾ ੧, ਪੰਨਾ 879)*

ਮਹਾਰਾਜ ਕਹਿੰਦੇ ਹਨ ਕਿ ਇਹ ਕਲਜੁਗ ਐਸਾ ਹੈ, ਬਸ ਕਾਮਨਾ-ਪ੍ਰਧਾਨ ਹੋ ਕੇ ਸਭ ਜੀਅ ਰਹੇ ਹਨ, ਵਾਸਨਾ-ਪ੍ਰਧਾਨ ਹੋ ਕੇ ਜੀਅ ਰਹੇ ਹਨ, ਭਾਵਨਾ-ਪ੍ਰਧਾਨ ਨਹੀਂ। ਜੇਕਰ ਅਹੰਕਾਰ-ਵਾਸਨਾ, ਲੋਭ-ਵਾਸਨਾ, ਕਾਮ-ਵਾਸਨਾ ਮੰਦਰ, ਮਸਜਿਦ, ਗੁਰਦੁਆਰੇ ਵਿਚ ਲੈ ਆਈ ਹੈ ਤਾਂ ਇਹ ਮਨੁੱਖ ਬਾਜ਼ਾਰ ਵਿਚ ਆਇਐ, ਫ਼ੈਕਟਰੀ ਵਿਚ ਆਇਐ, ਆਫ਼ਿਸ ਵਿਚ ਆਇਐ, ਮਾਰਕੀਟ ਵਿਚ ਆਇਐ, ਕਿਸੇ ਧਾਰਮਿਕ ਮੰਦਰ ਵਿਚ ਨਹੀਂ ਆਇਆ, ਕਿਸੇ ਗੁਰਦੁਆਰੇ ਵਿਚ ਨਹੀਂ ਆਇਐ। ਜੇਕਰ ਭਾਵਨਾ ਕਰਕੇ ਆਇਐ, ਭਰੋਸਾ ਕਰਕੇ ਆਇਐ ਤਾਂ ਪ੍ਰਭੂ 'ਤੇ ਭਾਵਨਾ ਹੋ ਸਕਦੀ ਹੈ। ਜੇਕਰ ਭਾਵਨਾ ਨਾਲ ਬੈਠਾ ਹੈ ਤਾਂ ਇਹਦੀ ਦੁਕਾਨ ਭੀ ਮੰਦਰ ਬਣ ਜਾਏ। ਇਹ ਭੀ ਮੈਂ ਅਰਜ਼ ਕਰ ਦਿਆਂ। ਵਾਸਨਾ ਕਰਕੇ ਬੈਠਾ ਹੈ, ਤਾਂ ਗੁਰਦੁਆਰਾ ਭੀ ਮਾਰਕੀਟ ਬਣ ਜਾਏਗਾ, ਬਾਜ਼ਾਰ ਬਣ ਜਾਏਗਾ। ਬਾਜ਼ਾਰ ਦੀ ਹਲਚਲ, ਮਾਰਕੀਟ ਦੀ ਬੇਈਮਾਨੀ ਅਤੇ ਧੰਦੇ ਦੀ ਬੇਈਮਾਨੀ ਸਾਰੀ ਧਰਮ ਵਿਚ ਆ ਜਾਏਗੀ, ਕਿਉਂਕਿ ਵਾਸਨਾ ਵਿਚ ਮਲੀਨ ਹੋ ਜਾਏਗਾ ਧਰਮ। ਇਹ ਭੀ ਮੈਂ ਅਰਜ਼ ਕਰ ਦਿਆਂ। ਜੇਕਰ ਕਰਮ ਭਾਵਨਾ ਵੱਸ ਨਾ ਹੋ ਕੇ, ਕਾਮਨਾ ਵੱਸ ਹੋ ਕੇ ਕਰ ਰਿਹੈ, ਤਾਂ ਕੀਰਤਨ ਭੀ ਧੰਦਾ ਹੈ, ਕਥਾ ਭੀ ਧੰਦਾ ਹੈ, ਮੱਥਾ ਟੇਕਣਾ ਭੀ ਧੰਦਾ ਹੈ। ਅਖੰਡ ਪਾਠ ਰੱਖਣਾ ਭੀ ਧੰਦਾ ਹੈ, ਪੂਜਾ ਪਾਠ ਰਖਾਉਣਾ ਭੀ ਧੰਦਾ ਹੈ। ਪਰ ਮੈਂ ਭਾਵਨਾ ਕਰ ਕੇ ਕਰ ਰਿਹਾਂ ਅਤੇ ਭਾਵਨਾ ਨਾਲ ਮੈਂ ਬਾਜ਼ਾਰ ਵਿਚ ਬੈਠਾ ਹਾਂ, ਤਾਂ ਯਕੀਨ ਜਾਣਿਓ, ਦੁਕਾਨ ਭੀ ਹਰਿਮੰਦਰ ਬਣ ਜਾਏਗੀ। ਖੱਡੀ 'ਤੇ ਕੱਪੜਾ ਬੁਣਦਿਆਂ ਬੁਣਦਿਆਂ ਕਬੀਰ ਪ੍ਰਭੂ ਨਾਲ ਜੁੜ ਜਾਂਦਾ ਹੈ। ਚੇਲੇ ਰੋਕਦੇ ਹਨ ਕਿ ਹੁਣ ਤਾਂ ਕੱਪੜਾ ਨਾ ਬੁਣੋ, ਲੋਕੀਂ ਤੁਹਾਨੂੰ ਬ੍ਰਹਮ ਗਿਆਨੀ ਕਹਿੰਦੇ ਹਨ। ਕਬੀਰ ਕਹਿੰਦਾ ਹੈ, ਜਦ ਮੈਂ ਕੱਪੜਾ ਬੁਣਦਾ ਸੀ ਤਾਂ ਉਦੋਂ ਤੁਸੀਂ ਮੈਨੂੰ ਕਦੀ ਨਹੀਂ ਰੋਕਿਆ, ਕਿਉਂਕਿ ਕੱਪੜੇ ਬੁਣਨਾ ਸਿਰਫ਼ ਮੇਰੀ ਰੋਜ਼ੀ ਸੀ, ਮੇਰਾ ਧੰਦਾ ਸੀ ਤੇ ਹੁਣ ਤਾਂ ਮੇਰਾ ਧੰਦਾ ਹੀ ਧਰਮ ਬਣ ਗਿਐ, ਮੈਂ ਤਾਂ ਭਾਵਨਾ ਕਰਕੇ ਬੈਠਾ ਹਾਂ। ਹੁਣ ਤੁਸੀਂ ਕਹਿੰਦੇ ਹੋ ਕਿ ਕੰਮ ਨਾ ਕਰੋ, ਹੁਣ ਤਾਂ ਮੇਰਾ ਧੰਦਾ ਭੀ ਧਰਮ ਬਣ ਗਿਐ।

ਭਾਵਨਾ ਅਧੀਨ ਕਰਮ, ਧੰਦੇ ਨੂੰ ਧਰਮ ਬਣਾ ਦਿੰਦੇ ਹਨ। ਵਾਸਨਾ ਅਧੀਨ ਕਰਮ, ਧਰਮ ਨੂੰ ਭੀ ਧੰਦਾ ਬਣਾ ਦਿੰਦੇ ਹਨ। ਮਹਾਰਾਜ ਕਹਿੰਦੇ ਹਨ ਕਿ ਕਾਮਨਾ-ਪ੍ਰਧਾਨ ਸਭ ਧੰਦਾ ਹੀ ਧੰਦਾ ਚੱਲ ਰਿਹੈ, ਧਰਮ ਨਹੀਂ ਚੱਲ ਰਿਹਾ। ਮਨੁੱਖ ਦੇ ਨਾਲ ਧਰਮ ਨਹੀਂ ਚੱਲ ਰਿਹੈ, ਧੰਦਾ ਚੱਲ ਰਿਹੈ। ਪਰਿਵਾਰ ਚੱਲ ਰਿਹੈ, ਧਨ ਸੰਪਦਾ ਚੱਲ ਰਹੀ ਹੈ, ਪ੍ਰਭੁਤਾ ਚੱਲ ਰਹੀ ਹੈ, ਮਨੁੱਖ ਦੇ ਨਾਲ ਪ੍ਰਭੂ ਨਹੀਂ ਚੱਲ ਰਿਹਾ। ਇਹ ਸਾਰਾ ਖ਼ੁਲਾਸਾ ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਜਿਸ ਤਰ੍ਹਾਂ ਹੈ, ਤੁੱਛ ਬੁੱਧੀ ਅਨੁਸਾਰ ਮੈਂ ਥੋੜ੍ਹਾ ਜਿਹਾ ਤੁਹਾਡੇ ਸਾਹਮਣੇ ਰੱਖਿਆ ਹੈ। ਭਾਵਨਾ ਕਰਕੇ ਗੁਰਦੁਆਰੇ ਆਉਣੈ, ਵਾਸਨਾ ਕਰਕੇ ਬਾਜ਼ਾਰ ਵਿਚ ਜਾਣੈ, ਫ਼ੈਕਟਰੀ ਵਿਚ ਜਾਣੈ, ਆਫ਼ਿਸ ਵਿਚ ਜਾਣੈ; ਪਰ ਜੇਕਰ ਇਥੇ ਭੀ ਕਾਮਨਾ ਕਰਕੇ ਆ ਗਏ ਤਾਂ ਫਿਰ ਗੁਰਦੁਆਰੇ ਨਹੀਂ ਆਏ। ਅਸੀਂ ਤਾਂ ਬਾਕਾਇਦਾ ਅਰਦਾਸ ਕਰਦੇ ਹਾਂ ਕਿ ਫਲਾਣੇ ਦੀ ਇਹ ਮਨੋਕਾਮਨਾ ਪੂਰੀ ਕਰਨੀ ਤੇ ਹੁਣ ਸੁਣ ਲਵੋ :

**ਕਾਹੂ ਫਲ ਕੀ ਇਛਾ ਨਹੀ ਬਾਛੈ ॥**
**ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥**

*(ਗਉੜੀ ਸੁਖਮਨੀ ਮ: ੫, ਪੰਨਾ 274)*

ਇਥੇ ਤਾਂ ਸਾਰੀਆਂ ਕਾਮਨਾਵਾਂ ਨੂੰ ਪਰ੍ਹੇ ਸੁੱਟ ਕੇ ਆਵੋ। ਕਿਥੇ ਸੁੱਟ ਕੇ ਆਈਏ :

**ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ ॥**

*(ਸਲੋਕ ਕਬੀਰ ਜੀ, ਪੰਨਾ 1370)*

ਜਿਥੇ ਜੋੜੇ ਲਾਹ ਕੇ ਆਇਐਂ, ਕਾਮਨਾਵਾਂ ਉਥੇ ਹੀ ਲਾਹ ਕੇ ਆ, ਫਿਰ ਪ੍ਰਭੂ ਤੇਰੀ ਝੋਲੀ ਆਤਮਿਕ ਰਸ ਨਾਲ ਭਰ ਦੇਵੇਗਾ, ਆਨੰਦ ਨਾਲ ਭਰ ਦੇਵੇਗਾ। ਗੁਰੂ ਤੇਰੀ ਝੋਲੀ ਵਿਚ ਰੱਬੀ ਗੁਣ ਪਾ ਦੇਵੇਗਾ। ਇਸ ਤਰ੍ਹਾਂ ਜੀਵਣ ਦਾ ਢੰਗ ਸਾਨੂੰ ਆ ਜਾਏ, ਤਾਂ ਮੈਂ ਅਰਜ਼ ਕਰਾਂ, ਪਰਿਵਾਰ ਵਿਚ ਬੈਠੇ ਹੋਏ ਭੀ ਅਸੀਂ ਨਿਰੰਕਾਰ ਵਿਚ ਬੈਠੇ ਹੋਵਾਂਗੇ, ਦ੍ਰਿਸ਼ਟੀ ਬਦਲ ਜਾਏਗੀ :

**ਮਾਤ ਪਿਤਾ ਸੁਤ ਬੰਧਪ ਭਾਈ ॥**
**ਨਾਨਕ ਹੋਆ ਪਾਰਬ੍ਰਹਮੁ ਸਹਾਈ ॥**

*(ਬਿਲਾਵਲੁ ਮਹਲਾ ੫, ਪੰਨਾ 805)*

ਤੂੰ ਮੇਰਾ ਮਦਦਗਾਰ ਬਣਿਐਂ : ਕਿਧਰੇ ਪੁੱਤਰ ਬਣ ਕੇ, ਕਿਧਰੇ ਪਿਤਾ ਬਣ ਕੇ, ਕਿਧਰੇ ਦਾਦਾ ਬਣ ਕੇ, ਕਿਧਰੇ ਭਰਾ ਬਣ ਕੇ; ਕਿਧਰੇ ਭੈਣ ਬਣ ਕੇ। ਤੂੰ ਮੇਰਾ ਸਹਿਯੋਗੀ ਬਣਿਐਂ : ਕਿਧਰੇ ਪਤੀ ਬਣ ਕੇ, ਕਿਧਰੇ ਪਤਨੀ ਬਣ ਕੇ। ਪਰਿਵਾਰ ਨਿਰੰਕਾਰ ਦਾ ਰੂਪ ਹੋ ਜਾਏਗਾ। ਦ੍ਰਿਸ਼ਟੀ ਬਦਲ ਗਈ। ਇਕ

ਢੰਗ ਹੈ ਕਿ ਪਰਿਵਾਰ ਭੀ ਹਰਿਮੰਦਰ ਬਣ ਜਾਂਦਾ ਹੈ, ਨਿਰੰਕਾਰ ਦਾ ਰੂਪ ਹੈ। ਇਕ ਢੰਗ ਹੈ ਕਿ ਗੁਰਦੁਆਰਾ ਭੀ ਸੰਸਾਰ ਬਣ ਜਾਂਦਾ ਹੈ। ਮੰਦਰ ਭੀ ਸੰਸਾਰ ਬਣ ਜਾਂਦਾ ਹੈ। ਜਿਤਨੀ ਮੈਨੂੰ ਥੋੜੀ ਬਹੁਤ ਸਮਝ ਸੀ, ਜਿਤਨਾ ਮੈਂ ਇਸ ਵਿਸ਼ੇ ਨੂੰ ਖੋਲ੍ਹ ਸਕਦਾ ਸੀ, ਜਿਹੜੇ ਜਿਹੜੇ ਲਫ਼ਜ਼ ਸਤਿਗੁਰੂ ਨੇ ਮੈਨੂੰ ਦਿੱਤੇ, ਮੈਂ ਤੁਹਾਡੇ ਸਾਹਮਣੇ ਰੱਖੇ ਹਨ। ਧੰਨ ਗੁਰੂ ਹਰਿਰਾਇ ਸਾਹਿਬ ਜੀ ਮਹਾਰਾਜ ਤੁਹਾਡੀ ਭਾਵਨਾ ਉਜਾਗਰ ਕਰਨ ਕੀਰਤਨ ਦੇ ਰਾਹੀਂ, ਕਥਾ ਦੇ ਰਾਹੀਂ, ਇਸ ਪਾਠ ਦੇ ਰਾਹੀਂ, ਕਿਉਂਕਿ ਜਦ ਭਾਵਨਾ ਉਜਾਗਰ ਹੋ ਜਾਂਦੀ ਹੈ ਤਾਂ ਜੀਵਨ ਵਿਚ ਪਰਮਾਤਮਾ ਪ੍ਰਗਟ ਹੋ ਜਾਂਦਾ ਹੈ। ਇਸ ਤਰ੍ਹਾਂ ਦੀ ਅਵਸਥਾ ਸਾਡੀ ਬਣੇ।

# ਤਿਤੁ ਘਰਿ ਗਾਵਹੁ ਸੋਹਿਲਾ

ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧
ੴ ਸਤਿਗੁਰ ਪ੍ਰਸਾਦਿ॥
ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥੧॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥੧॥ਰਹਾਉ॥
ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥
ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥੨॥
ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥੩॥
ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥੪॥ *(ਪੰਨਾ 12)*

ਸੋਹਿਲਾ ਕਹਿੰਦੇ ਨੇ ਜੱਸ ਨੂੰ, ਇਹ ਬਾਣੀ ਜਿਸ ਨੂੰ ਗੁਰਮਤਿ ਵਿਚ, ਸਿੱਖ ਜਗਤ ਵਿਚ ਕੀਰਤਨ ਸੋਹਿਲਾ ਕਰਕੇ ਕਹਿੰਦੇ ਹਨ। ਕੀਰਤੀ ਸ਼ੁਭ ਗੁਣਾਂ ਦੀ, ਕੀਰਤੀ ਸਵੈ-ਮਾਣ ਦੀ, ਕਿਸੇ ਦੀ ਵੀ ਮਹਿਮਾ ਗਾਇਨ ਕਰਨੀ ਹੋਵੇ, ਤਾਂ ਕਹਿ ਦਿੱਤਾ ਜਾਂਦੈ ਕਿ ਤੂੰ ਸੋਹਿਲੇ ਗਾ ਰਿਹਾ ਹੈਂ, ਫਲਾਣੇ ਦੇ ਸੋਹਿਲੇ ਗਾ ਰਿਹਾ ਹੈਂ। ਇਥੇ ਰਹਾਉ ਦੀ ਪੰਗਤੀ ਵਿਚ ਮੇਰੇ ਪਾਤਸ਼ਾਹ ਕਹਿੰਦੇ ਹਨ, "ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ" ਜ਼ਰੂਰ ਗਾਉ ਸੋਹਿਲੇ, ਪਰ ਉਸ ਦਾ ਸੋਹਿਲਾ ਗਾਉ, ਜਿਸ ਵਿਚ ਭੈਅ ਨਹੀਂ ਹੈ। ਜਗਤ ਵਿਚ ਐਸਾ ਕੁਝ ਭੀ ਨਹੀਂ, ਜਿਸ ਨੂੰ ਅਸੀਂ ਨਿਰਭਉ ਕਹਿ ਸਕੀਏ:

ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ॥
*(ਮਾਰੂ ਮਹਲਾ ੫, ਪੰਨਾ 999)*

ਸਾਰੀ ਸਮੱਗਰੀ, ਜੜ੍ਹ ਤੇ ਚੇਤੰਨ ਹੈ। ਚੇਤੰਨ ਭੈਅ ਵਿਚ ਹੈ, ਜੜ੍ਹ ਮਰਯਾਦਾ ਵਿਚ ਹੈ। ਜੜ੍ਹ ਭੀ ਨਿਯਮ ਵਿਚ ਚੱਲ ਰਿਹੈ ਅਤੇ ਭੈਅ ਦਾ ਸਦਕਾ ਚੇਤੰਨ ਭੀ ਆਪਣੇ ਆਪ ਨੂੰ ਨਿਯਮ ਵਿਚ ਤੋਰਨ ਦੀ ਕੋਸ਼ਿਸ਼ ਕਰਦੈ। ਭੈਅ

ਰੱਖਿਆ ਕਰਦੈ ਕਿ ਜੇ ਮੈਂ ਅੱਗ ਵਿਚ ਹੱਥ ਪਾਇਆ ਤਾਂ ਜਲ ਜਾਏਗਾ, ਇਸ ਭੈਅ ਕਰਕੇ ਮੈਂ ਹੱਥ ਨਹੀਂ ਪਾਉਂਦਾ। ਮੈਂ ਜ਼ਹਿਰ ਨਹੀਂ ਖਾਂਦਾ, ਇਹਦੇ ਨਾਲ ਮ੍ਰਿਤੂ ਹੋ ਸਕਦੀ ਹੈ, ਪ੍ਰਾਣਾਂ ਦਾ ਘਾਤ ਹੋ ਸਕਦੈ। ਭੈਅ ਰਖਸ਼ਕ ਹੈ, ਪਾਪ ਤੋਂ ਭੈਅ, ਡੂੰਘੇ ਜਲ ਤੋਂ ਭੈਅ, ਜੁਆਲਾਮੁਖੀ ਦੀ ਅੱਗ ਤੋਂ ਭੈਅ, ਖ਼ੂੰਖ਼ਾਰ ਦਰਿੰਦੇ ਤੋਂ ਭੈਅ, ਵਿਸੀਅਰ ਨਾਗ ਤੋਂ ਭੈਅ ਮਨੁੱਖ ਦੀ ਸੁਰੱਖਿਆ ਕਰਦੈ, ਸੁਰੱਖਿਆ ਪ੍ਰਦਾਨ ਕਰ ਰਿਹੈ। ਜੇਕਰ ਇਸ ਢੰਗ ਦਾ ਭੈਅ ਨਾ ਹੋਵੇ, ਤਾਂ ਸ਼ਾਇਦ ਮਨੁੱਖ ਇਕ ਦਿਨ ਭੀ ਜਿਉਂਦਾ ਨਾ ਰਹਿ ਸਕੇ। ਜੇਕਰ ਇਸ ਨੂੰ ਜ਼ਿੰਦਗੀ ਮਿਲ ਰਹੀ ਹੈ ਤਾਂ ਭੈਅ ਕਰਕੇ। ਭੈਅ ਦਾ ਮਾਰਿਆ ਹੋਇਆ ਮਨੁੱਖ ਸੜਕ ਤੋਂ ਇਕ ਪਾਸੇ ਹੋ ਜਾਂਦਾ ਹੈ, ਕਿਧਰੇ ਮੈਂ ਕੁਚਲਿਆ ਨਾ ਜਾਵਾਂ। ਇਸੇ ਹੀ ਤਰੀਕੇ ਦੇ ਨਾਲ ਜਦ ਕੋਈ ਕਾਨੂੰਨ ਦਾ ਭੈਅ ਮੰਨਦੈ ਤਾਂ ਸਮਾਜ ਦਾ ਰਖਸ਼ਕ ਬਣਦੈ, ਔਰ ਜਦ ਕੋਈ ਪਰਮਾਤਮਾ ਦਾ ਭੈਅ ਮੰਨਦੈ, ਈਸ਼ਵਰ ਦਾ ਭੈਅ ਮੰਨਦੈ ਤਾਂ ਇਸ ਦਾ ਇਕ ਧਰਮ ਹੈ, ਇਸ ਭੈਅ ਦਾ ਇਹ ਨਿਰਭਉ ਹੋ ਜਾਂਦਾ ਹੈ:

**ਨਿਰਭਉ ਜਪੈ ਸਗਲ ਭਉ ਮਿਟੈ॥** *(ਗਉੜੀ ਸੁਖਮਨੀ ਮ: ੫, ਪੰਨਾ 293)*

**ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥**

*(ਵਾਰ ਸੂਹੀ, ਮਹਲਾ ੩, ਪੰਨਾ 788)*

ਕੋਈ ਕਿੰਨੇ ਵੀ ਧਾਰਮਿਕ ਸ਼ਿੰਗਾਰ ਕਰ ਲਵੇ, ਪ੍ਰੰਤੂ ਪਰਮਾਤਮਾ ਦਾ ਭੈਅ ਨਹੀਂ ਹੈ ਤਾਂ ਐਸਾ ਮਨੁੱਖ ਧਾਰਮਿਕ ਕਰਮ-ਕਾਂਡ ਕਰਦਿਆਂ ਹੋਇਆਂ ਭੀ ਆਪਣੇ ਆਪ ਨੂੰ ਨਿਯਮ ਵਿਚ ਨਹੀਂ ਰੱਖੇਗਾ, ਮਰਿਆਦਾ ਵਿਚ ਨਹੀਂ ਰੱਖੇਗਾ, ਕਿਉਂਕਿ ਭੈਅ ਨਹੀਂ ਹੈ। ਫਿਰ ਧਾਰਮਿਕ ਕਰਮ-ਕਾਂਡ ਕਿਉਂ ਕਰ ਰਿਹੈ ? ਕੁਝ ਕਾਮਨਾਵਾਂ ਹੋਣਗੀਆਂ, ਉਨ੍ਹਾਂ ਦੀ ਪੂਰਤੀ ਕਰਨੀ ਹੈ, ਪ੍ਰੰਤੂ ਆਪਣੇ ਆਪ ਨੂੰ ਨਿਯਮ ਵਿਚ ਤੋਰ ਸਕੇ, ਐਸਾ ਪ੍ਰਭੂ ਦਾ ਭੈਅ ਨਹੀਂ ਹੈ ਤੇ ਬੇ-ਨਿਯਮਾ ਚੱਲਦੈ। ਮਨੁੱਖ ਨੂੰ ਇਕ ਐਸੀ ਸਮਰਥਾ ਦਿੱਤੀ ਹੈ ਕਿ ਇਹ ਕਦਮ ਕਦਮ 'ਤੇ ਮਰਿਆਦਾ ਤੋੜ ਸਕਦੈ। ਜੈਸੇ ਭੁੱਖ ਲੱਗੀ ਹੈ, ਇਕ ਪ੍ਰਕਿਰਤਕ ਦੇਣ ਹੈ, ਲੋੜ ਹੈ, ਇਹ ਭੋਜਨ ਖਾ ਰਿਹਾ ਹੈ; ਇਹ ਧਰਮ ਹੈ, ਇਹ ਮਰਿਆਦਾ ਹੈ; ਪ੍ਰੰਤੂ ਖਾਂਦਿਆਂ ਖਾਂਦਿਆਂ ਭੁੱਖ ਮਿਟ ਗਈ, ਫਿਰ ਭੀ ਬੁਰਕੀ ਪਾਈ ਜਾ ਰਿਹੈ, ਇਹ ਨਿਯਮ ਨੂੰ ਤੋੜ ਰਿਹਾ ਹੈ, ਭੋਜਨ ਦੇ ਨਿਯਮ ਨੂੰ ਤੋੜ ਰਿਹਾ ਹੈ, ਇਹ ਖਾਣ ਦੇ ਨਿਯਮ ਨੂੰ ਤੋੜ ਰਿਹਾ ਹੈ। ਜੇ ਇਕ ਦਫ਼ਾ ਮਨੁੱਖ ਭੋਜਨ ਦੇ ਨਿਯਮ ਨੂੰ ਤੋੜ ਸਕਦੈ ਤਾਂ ਇਥੋਂ ਸਮਝ ਲੈਣਾ ਚਾਹੀਦੈ ਕਿ ਮਨੁੱਖ ਹਰ ਨਿਯਮ ਦੀ ਉਲੰਘਣਾ ਕਰ ਸਕਦਾ ਹੈ। ਮਨੁੱਖ ਹਰ ਨਿਯਮ ਨੂੰ ਤੋੜ ਸਕਦੈ। ਇਹੀ ਕਾਰਨ ਹੈ ਕਿ ਬਾਰ ਬਾਰ ਅਵਤਾਰੀ ਪੁਰਸ਼ ਆਉਂਦੇ ਹਨ ਮਨੁੱਖ ਨੂੰ ਨਿਯਮ ਦੱਸਣ ਵਾਸਤੇ, ਧਰਮ ਦੱਸਣ ਵਾਸਤੇ, ਮਰਿਆਦਾ ਦੱਸਣ ਵਾਸਤੇ।

ਸਾਡੇ ਦੇਸ ਦੇ ਇਕ ਮਹਾਪੁਰਸ਼ ਦਾ ਤਾਂ ਨਾਮ ਹੀ ਪੈ ਗਿਐ, ਮਰਿਆਦਾ ਪ੍ਰਸ਼ੋਤਮ ਸ਼੍ਰੀ ਰਾਮ, ਕਿਉਂਕਿ ਜੀਵਨ ਮਰਿਆਦਾ ਵਿਚ ਹੈ। ਇਹ ਲਾਜ਼ਮੀ ਹੈ ਕਿ ਜੋ ਜਗਤ ਨੂੰ ਮਰਿਆਦਾ ਸਿਖਾਵੇ ਤੇ ਖ਼ੁਦ ਮਰਿਆਦਾ ਵਿਚ ਨਾ ਹੋਵੇ, ਤਾਂ ਫਿਰ ਸਰੋਤਿਆਂ ਦੇ ਮਨ ਵਿਚ ਕਸ਼ਿਸ਼ ਪੈਦਾ ਨਹੀਂ ਹੁੰਦੀ। ਕਹਿ ਦਿੱਤਾ ਜਾਏ ਕਿ ਝੂਠ ਬੋਲਣਾ ਪਾਪ ਹੈ, ਪ੍ਰੰਤੂ ਐਸਾ ਆਖਣ ਵਾਲਾ ਹੀ ਝੂਠ ਬੋਲੇ। ਜਿਵੇਂ ਕਹਿੰਦੇ ਹਨ ਕਿ ਜ਼ਿਆਦਾ ਖਾਣਾ ਸਿਹਤ ਲਈ ਹਾਨੀਕਾਰਕ ਹੈ, ਭੁੱਖ ਤੋਂ ਜ਼ਿਆਦਾ ਖਾਣਾ ਇਕ ਇਕ ਬੁਰਕੀ ਜ਼ਹਿਰ ਹੈ ਤੇ ਭੁੱਖ ਦੇ ਅੰਦਰ ਅੰਦਰ ਇਕ ਇਕ ਬੁਰਕੀ ਅੰਮ੍ਰਿਤ ਹੈ। ਜੋ ਅੰਮ੍ਰਿਤ ਹੈ, ਉਹੀ ਜ਼ਹਿਰ ਹੈ, ਬਸ ਇਸ ਦੀ ਸਮਝ ਹੀ ਧਰਮ ਦੀ ਸਮਝ ਹੈ। ਜ਼ਹਿਰ ਹੈ ਉਹ ਕੰਮ, ਜੇ ਕੋਈ ਉਸੇ ਹੀ ਕੰਮ ਨੂੰ ਨਿਯਮ ਦੀ ਉਲੰਘਣਾ ਕਰ ਕੇ ਕਰੇ। ਕੰਮ ਤਾਂ ਉਹੀ ਹੈ। ਖਾਣਾ ਅੰਮ੍ਰਿਤ ਵੀ ਹੈ, ਖਾਣਾ ਜ਼ਹਿਰ ਵੀ ਹੈ। ਜੇਕਰ ਖਾਣਾ ਭੁੱਖ ਤਕ ਸੀਮਿਤ ਹੈ ਤਾਂ ਅੰਮ੍ਰਿਤ ਹੈ। ਇਕ ਇਕ ਬੁਰਕੀ ਨੇ ਨਵਾਂ-ਨਰੋਆ ਤਨ ਬਣਾਉਣਾ ਹੈ ਅਤੇ ਤਨ ਦੀ ਸ਼ਕਤੀ ਵਧਾਉਣੀ ਹੈ, ਪਰ ਭੁੱਖ ਤੋਂ ਜ਼ਿਆਦਾ ਖਾਈ ਜਾਣਾ, ਇਹੀ ਭੋਜਨ ਦੀ ਬੁਰਕੀ ਹੁਣ ਰੋਗ ਪੈਦਾ ਕਰੇਗੀ, ਜ਼ਹਿਰ ਬਣ ਜਾਵੇਗੀ। ਇਸ ਵਾਸਤੇ ਆਯੁਰਵੇਦਿਕ ਆਚਾਰੀਆ ਕਹਿੰਦੇ ਹਨ, ਗ਼ਾਲਿਬਨ ਪੱਚਾਸੀ ਫ਼ੀਸਦੀ ਰੋਗ ਆਹਾਰਕ ਰੋਗ ਹਨ, ਆਹਾਰ ਤੋਂ ਪੈਦਾ ਹੁੰਦੇ ਹਨ, ਕਿਉਂਕਿ ਮਨ ਸੁਆਦ ਤੋਂ ਮਦਮਸਤ ਹੋਇਆ, ਤਨ ਨੂੰ ਖਵਾਈ ਜਾਂਦੈ, ਖਵਾਈ ਜਾਂਦੈ। ਇਹੀ ਕਾਰਨ ਹੈ ਕਿ ਸਮੱਸਤ ਜਗਤ ਦੇ ਜੋ ਪ੍ਰਾਣੀ, ਖ਼ਾਸ ਕਰਕੇ ਮਨੁੱਖ, ਰੋਗੀ ਹਨ। ਬੇਸ਼ਤਰ ਰੋਗ ਆਹਾਰਕ ਰੋਗ ਹਨ। ਸਿਰਫ਼ ਪੰਜ ਫ਼ੀਸਦੀ ਰੋਗ ਜੱਦੀ ਰੋਗ ਹਨ। ਮਾਂ ਨੂੰ ਕੋਈ ਰੋਗ ਸੀ, ਬੱਚੇ ਨੂੰ ਹੋ ਗਿਆ। ਪਿਤਾ ਨੂੰ ਕੋਈ ਰੋਗ ਸੀ, ਬੱਚੇ ਨੂੰ ਹੋ ਗਿਆ। ਦਾਦੇ ਨੂੰ ਕੋਈ ਰੋਗ ਸੀ, ਇਹ ਤੀਸਰੀ ਪੀੜ੍ਹੀ ਵਿਚ ਆ ਗਿਐ, ਇਹ ਜੱਦੀ ਰੋਗ ਹੈ। ਦਸ ਫ਼ੀਸਦੀ ਰੋਗ ਕਰਮ-ਰੋਗ ਹਨ। ਕੁਝ ਦੁੱਖ, ਕੁਝ ਕਲੇਸ਼ ਆਪਣੇ ਕੀਤੇ ਹੋਏ ਕਰਮਾਂ ਕਰਕੇ ਭੋਗਣੇ ਹੁੰਦੇ ਹਨ। ਜੱਦੀ ਰੋਗ ਦਾ ਇਲਾਜ ਹੈ, ਆਹਾਰਕ ਰੋਗ ਦਾ ਭੀ ਇਲਾਜ ਹੈ, ਪਰ ਕਰਮ ਰੋਗ ਦਾ ਨਹੀਂ :

ਭੋਗੇ ਬਿਨ ਭਾਗੇ ਨਾਹੀ॥

ਇਹ ਭੋਗੀਏ ਨਾ, ਤਾਂ ਖੇਡ ਬਣਦੀ ਨਹੀਂ। ਮੁਖ਼ਤਸਰ ਜਿਹਾ ਸਾਹਿਬ ਇਥੇ ਕਹਿੰਦੇ ਹਨ, "ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ" ਉਹ ਜੋ ਪਰਿਪੂਰਨ ਪਰਮਾਤਮਾ ਹੈ, ਜਿਸ ਵਿਚ ਭੈ ਨਹੀਂ ਹੈ; ਜੇਕਰ ਤੂੰ ਨਿਰਭੈ ਹੋਣਾ ਚਾਹੁੰਦੈਂ ਤਾਂ ਫਿਰ ਸੋਹਿਲਾ ਉਸੇ ਦਾ ਗਾ। ਸੋਹਿਲੇ ਗਾਉਣ ਦੀ ਮਨੁੱਖ ਦੇ ਅੰਦਰ ਰੁਚੀ ਹੈ ਅਤੇ ਇਹ ਦੋ ਕਾਰਨਾਂ ਕਰਕੇ ਗਾਉਂਦੈ—ਕਾਮਨਾ ਕਰਕੇ ਜਾਂ ਭੈਅ ਕਰਕੇ। ਅਸੀਂ ਦੇਖਦੇ ਹਾਂ, ਮਨੁੱਖ ਕਿਧਰੇ ਝੁਕਦਾ ਭੀ ਹੈ, ਸਲਾਮ ਭੀ ਕਰਦੈ, ਪਰ ਡਰ ਕਰਕੇ

ਕਰਦੈ ਜਾਂ ਕੁਝ ਕਾਮਨਾ ਹੈ। ਕਾਮਨਾ ਨਾਲ ਗਾਇਆ ਹੋਇਆ ਸੋਹਿਲਾ ਆਨੰਦ ਪ੍ਰਦਾਨ ਨਹੀਂ ਕਰੇਗਾ ਅਤੇ ਭੈਅ ਵਿਚ ਕੀਤਾ ਹੋਇਆ ਸੋਹਿਲਾ, ਸੁਰਤ ਨੂੰ ਉਚਿਆਈ ਨਹੀਂ ਬਖ਼ਸ਼ੇਗਾ, ਮਨੁੱਖ ਉਰਧ-ਗਮਨ ਨਹੀਂ ਹੋ ਸਕੇਗਾ। ਫਿਰ ਸੋਹਿਲਾ ਕਿਸ ਤਰ੍ਹਾਂ ਗਾਵੇ ? ਸ਼ੁਕਰਾਨੇ ਵਿਚ ਗਾਵੇ, ਭਾਣੇ ਵਿਚ ਗਾਵੇ, ਰਜ਼ਾ ਵਿਚ ਗਾਵੇ। ਸਾਹਿਬ ਕਹਿੰਦੇ ਹਨ :

ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥

ਉਹ ਸੋਹਿਲਾ ਜੋ ਗਾਇਨ ਕੀਤਾ ਜਾਂਦਾ ਹੈ ਨਿਰਭਉ ਦਾ, ਮਹਾਰਾਜ ਕਹਿੰਦੇ ਹਨ ਮੈਂ ਉਸ ਤੋਂ ਸਦਕੇ ਜਾਂਦਾ ਹਾਂ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ, ਕਿਉਂਕਿ ਉਸ ਸੋਹਿਲੇ ਕਰਕੇ ਸਦੀਵੀ ਸੁੱਖ ਦੀ ਪ੍ਰਾਪਤੀ ਹੁੰਦੀ ਹੈ, ਸਦੀਵੀ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਕੀਰਤਨ ਸੋਹਿਲੇ ਦਾ ਇਹ ਮਹਾਵਾਕ ਇਥੋਂ ਆਰੰਭ ਹੁੰਦਾ ਹੈ, "ਜੈ ਘਰਿ ਕੀਰਤਿ ਆਖੀਐ"। ਹੇ ਪ੍ਰਭੂ! ਜਿਸ ਘਰ ਵਿਚ ਤੇਰੀ ਕੀਰਤੀ ਗਾਇਨ ਕੀਤੀ ਜਾਂਦੀ ਹੈ, ਐਸੇ ਘਰ ਨੂੰ ਅਸੀਂ ਮੰਦਰ ਕਹਿੰਦੇ ਹਾਂ, ਮਸਜਿਦ ਕਹਿੰਦੇ ਹਾਂ, ਗੁਰਦੁਆਰਾ ਕਹਿੰਦੇ ਹਾਂ, ਚਰਚ ਕਹਿੰਦੇ ਹਾਂ, ਸਿਨਗਾਗ ਕਹਿੰਦੇ ਹਾਂ ਜਾਂ ਬੋਧ੍ਰ ਮਠ ਕਹਿੰਦੇ ਹਾਂ, ਜੈਨ ਮੰਦਰ ਕਹਿੰਦੇ ਹਾਂ। ਇਹ ਸਾਰੇ ਅਸਥਾਨ ਹਨ, ਜਿਥੇ ਪ੍ਰਭੂ ਦੀ ਕੀਰਤੀ ਗਾਇਨ ਹੁੰਦੀ ਹੈ। ਜੈ ਘਰਿ, ਜਿਸ ਘਰ ਵਿਚ, ਹੁਣ ਉਹ ਘਰ ਕੋਈ ਭੀ ਹੋ ਸਕਦੈ। ਇਹ ਠੀਕ ਹੈ ਕਿ ਘਰ ਦੀ ਪਹਿਚਾਣ ਵਾਸਤੇ, ਘਰ ਤਕ ਪਹੁੰਚਣ ਵਾਸਤੇ ਕਹਿ ਸਕਦੇ ਹਾਂ ਕਿ ਜੈਨ ਮੰਦਰ ਹੈ, ਸਨਾਤਨੀ ਮੰਦਰ ਹੈ, ਮਸਜਿਦ ਹੈ, ਚਰਚ ਹੈ, ਗੁਰਦੁਆਰਾ ਹੈ, ਇਹ ਘਰਾਂ ਦੇ ਨਾਮ ਹਨ, ਪਰ ਇਹ ਸਾਰੇ ਘਰ ਉਸ ਪਰਮਾਤਮਾ ਦੀ ਕੀਰਤੀ ਗਾਇਨ ਕਰਨ ਲਈ ਬਣਾਏ ਗਏ ਹਨ। ਸਾਹਿਬ ਇਸ ਵਾਸਤੇ ਕਹਿੰਦੇ ਹਨ, "ਜੈ ਘਰਿ ਕੀਰਤਿ ਆਖੀਐ" ਜਿਸ ਘਰ ਵਿਚ ਕੀਰਤੀ ਕੀਤੀ ਜਾਂਦੀ ਹੈ, ਜਿਸ ਘਰ ਵਿਚ ਹੇ ਪ੍ਰਭੂ! ਤੇਰਾ ਜੱਸ ਹੁੰਦੈ, ਤੇਰਾ ਕੀਰਤਨ ਹੁੰਦੈ, "ਕਰਤੇ ਕਾ ਹੋਇ ਬੀਚਾਰੋ"। ਸਿਰਫ਼ ਕੀਰਤੀ ਹੀ ਗਾਇਨ ਨਹੀਂ ਕੀਤੀ ਜਾਂਦੀ, ਉਹਦੇ ਗੁਣਾਂ ਦੀ ਵੀਚਾਰ ਭੀ ਹੁੰਦੀ ਹੈ ਕਿ ਉਹ ਕੀ ਹੈ ? ਉਹ ਕਿਉਂ ਹੈ ? ਇਹ ਪਸਾਰਾ ਕੀ ਹੈ ? ਅਤੇ ਕਿਸ ਤਰ੍ਹਾਂ ਹੈ ? ਇਸ ਤਰ੍ਹਾਂ ਦੇ ਵੀਚਾਰ ਭੀ ਜਿਥੇ ਚੱਲਦੇ ਹਨ, ਭਾਵ ਜਿਥੇ ਕੀਰਤਨ ਹੁੰਦੈ, ਜਿਥੇ ਕਥਾ ਹੁੰਦੀ ਹੈ, ਕੀਰਤੀ ਇਨ੍ਹਾਂ ਦੋਹਾਂ ਵਿਚ ਹੀ ਸਮਾਅ ਜਾਂਦੀ ਹੈ, ਜਾਂ ਕੀਰਤਨ ਹੋ ਰਿਹਾ ਹੋਵੇਗਾ ਜਾਂ ਕਥਾ ਹੋ ਰਹੀ ਹੋਵੇਗੀ। ਧੰਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਰ ਵਾਰ ਇਨ੍ਹਾਂ ਦੋਹਾਂ ਦੀ ਮਹਿਮਾ ਆਉਂਦੀ ਹੈ :

ਸਭ ਤੇ ਊਤਮ ਹਰਿ ਕੀ ਕਥਾ॥
ਨਾਮੁ ਸੁਨਤ ਦਰਦ ਦੁਖ ਲਥਾ॥ *(ਗਉੜੀ ਸੁਖਮਨੀ ਮ: ੫, ਪੰਨਾ 265)*

ਸਾਰੇ ਕਰਮਾਂ ਨਾਲੋਂ, ਸਾਰੇ ਸਾਧਨਾਂ ਨਾਲੋਂ, ਹਰੀ ਦੀ ਕਥਾ ਅਤਿ ਉੱਤਮ ਹੈ। ਕਥਾ ਵਿਚ ਜਿਵੇਂ ਨਾਮ ਦੀ ਮਹਿਮਾ ਸੁਣੀ ਤਾਂ ਮਨੁੱਖ ਨਾਮ ਜਪਣ ਲੱਗ ਪਿਆ, ਸਾਰੇ ਦੁੱਖ ਮਿਟ ਗਏ ਤੇ ਸਾਰੇ ਸੁੱਖਾਂ ਦੀ ਪ੍ਰਾਪਤੀ ਹੋ ਗਈ। ਜਿਥੇ ਸਾਹਿਬ ਐਸਾ ਕਹਿੰਦੇ ਹਨ, "ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥" ਉਥੇ ਸਾਹਿਬ ਕਹਿੰਦੇ ਹਨ:

ਕਲਜੁਗ ਮਹਿ ਕੀਰਤਨੁ ਪਰਧਾਨਾ॥
ਗੁਰਮੁਖਿ ਜਪੀਐ ਲਾਇ ਧਿਆਨਾ॥ *(ਮਾਰੂ ਸੋਲਹੇ ਮਹਲਾ ੫, ਪੰਨਾ 1075)*

ਇਸ ਕਲਜੁਗ ਵਿਚ, ਇਸ ਮੌਜੂਦਾ ਦੌਰ ਵਿਚ, ਪ੍ਰਭੂ ਦੀ ਕੀਰਤੀ, ਪ੍ਰਭੂ ਦਾ ਕੀਰਤਨ ਕਰਨਾ ਈਸ਼ਵਰ-ਪ੍ਰਾਪਤੀ ਦਾ ਪ੍ਰਧਾਨ ਸਾਧਨ ਹੈ, ਮੁਖ ਸਾਧਨ ਹੈ। ਜਪਣਾ ਕੀ ਹੁੰਦੈ ? ਬਸ ਰਸਨਾ ਗਾਇਨ ਕਰੀ ਜਾਏ, ਮਨ ਸੁਣੀ ਜਾਏ, ਇਹ ਹੈ ਜਪਣਾ। ਰਸਨਾ ਗਾਇਨ ਕਰੀ ਜਾਏ, ਪ੍ਰੰਤੂ ਮਨ ਸੁਣੇ, ਨਾ ਤਾਂ ਇਹ ਪੜ੍ਹਨਾ ਹੈ। ਬਸ ਪੜ੍ਹਨ ਤੇ ਜਪਣ ਵਿਚ ਇਹੀ ਅੰਤਰ ਹੈ ਕਿ ਪੜ੍ਹਨ ਵਿਚ ਧਿਆਨ ਬਾਹਰ ਰਹੇਗਾ, ਅੰਤਰ ਗਮਨ ਨਹੀਂ ਹੋਵੇਗਾ ਤੇ ਧਿਆਨ ਦੇ ਮੋਢਿਆਂ 'ਤੇ ਅਸਵਾਰ ਹੋ ਕੇ ਹੀ ਕੀਰਤੀ ਨੇ ਅੰਦਰ ਪ੍ਰਵੇਸ਼ ਕਰਨੈ, ਸ਼ਬਦ ਨੇ ਅੰਦਰ ਪ੍ਰਵੇਸ਼ ਕਰਨੈ, ਪਰ ਧਿਆਨ ਤਾਂ ਹੈ ਹੀ ਬਾਹਰ, ਐਸਾ ਕੀਰਤਨ ਬਿਲਕੁਲ ਲਾਭਕਾਰੀ ਨਹੀਂ ਹੋਵੇਗਾ। ਐਸੀ ਕੀਰਤੀ ਜੋ ਗਾਇਨ ਕੀਤੀ ਜਾਏ, ਬਾਣੀ ਦੇ ਅਰਥ-ਬੋਧ ਦਾ ਕੁਝ ਪਤਾ ਚੱਲੇਗਾ। ਕੁਝ ਉਸ ਦੀ ਕੀਰਤੀ ਦੀ ਵੀਚਾਰ ਹੋਵੇਗੀ, ਉਹਦੀ ਸਮਝ ਪਏਗੀ, ਪ੍ਰੰਤੂ ਉਹ ਕੀਰਤਨ ਅੰਦਰ ਪ੍ਰਵੇਸ਼ ਨਹੀਂ ਕਰੇਗਾ। ਮਨੁੱਖ ਕੀਰਤਨ ਦਾ ਰੂਪ ਨਹੀਂ ਹੋ ਸਕੇਗਾ। ਇਸ ਵਾਸਤੇ ਸਾਹਿਬ ਨੇ ਇਥੇ 'ਜਪੁ' ਸ਼ਬਦ ਵਰਤਿਆ ਹੈ, "ਗੁਰਮੁਖਿ ਜਪੀਐ ਲਾਇ ਧਿਆਨਾ" ਗੁਰਮੁਖਿ ਬਣ ਕੇ ਜਪੋ, ਧਿਆਨ ਜੋੜੋ ਉਸ ਸ਼ਬਦ ਵਿਚ। ਸਾਹਿਬ ਕਹਿੰਦੇ ਹਨ, "ਜੈ ਘਰਿ ਕੀਰਤਿ ਆਖੀਐ" ਜਿਥੇ ਕੀਰਤੀ ਆਖੀ ਜਾਂਦੀ ਹੈ, ਉਚਾਰਣ ਹੁੰਦੀ ਹੈ, ਗਾਇਨ ਹੁੰਦੀ ਹੈ। ਦੂਸਰਾ, "ਕਰਤੇ ਕਾ ਹੋਇ ਬੀਚਾਰੋ" ਜਿਥੇ ਕਰਤਾ ਪੁਰਖ ਦੀ ਕਿਰਤ ਦੀ ਵੀਚਾਰ ਹੁੰਦੀ ਹੈ ਕਿ ਉਸ ਨੇ ਕੀ ਕੀ ਕੀਤਾ ਹੈ ? ਉਸ ਨੇ ਕੀ ਕੀ ਬਣਾਇਐ ? ਉਸ ਤੋਂ ਕੀ ਕੁਝ ਹੋਇਐ ? ਆਖ਼ਰ ਵੀਚਾਰ ਵਿਚ ਕੀ ਲਿਆਉਣੈ ? ਵੀਚਾਰ ਵਿਚ ਤਾਂ ਕਿਰਤ ਲਿਆਉਣੀ ਹੈ। ਕਰਤਾ ਸਾਰੇ ਦਾ ਸਾਰਾ ਤਾਂ ਵੀਚਾਰ ਵਿਚ ਆ ਹੀ ਨਹੀਂ ਸਕਦਾ। ਅਵਲ ਤਾਂ ਕਿਰਤ ਭੀ ਨਹੀਂ ਆ ਸਕਦੀ, ਕਿਉਂਕਿ ਉਸ ਦੀ ਕਿਰਤ ਨੂੰ ਭੀ ਨਾਪਣਾ ਤੋਲਣਾ ਬੜਾ ਕਠਨ ਹੈ। ਅੰਦਾਜ਼ੇ ਲਾ ਕੇ ਹੀ ਅਸੀਂ ਕਹਿ ਸਕਦੇ ਹਾਂ ਕਿ ਅਸੰਖ ਸੂਰਜ ਹਨ, ਜਿਨ੍ਹਾਂ ਦੀ ਸੰਖਿਆ ਨਹੀਂ ਹੋ ਸਕਦੀ। ਅਸੰਖ ਤਾਰੇ ਹਨ, ਅਸੰਖ ਬ੍ਰਹਿਮੰਡ ਹਨ, ਅਸੰਖ ਗ੍ਰਿਹ ਨਛੱਤਰ ਹਨ, ਅਸੰਖ ਪਸਾਰਾ ਹੈ, ਅਨੰਤ ਪਸਾਰਾ ਹੈ। ਕਿਰਤ

ਦੀ ਵੀਚਾਰ ਕਰਨੀ ਹੁੰਦੀ ਹੈ ਕਿ ਇਕ ਇਕ ਕਿਰਤ ਕੀ ਹੈ ? ਸਾਹਿਬ ਕਹਿੰਦੇ ਹਨ ਕਿ ਹੇ ਪਰਿਪੂਰਨ ਪਰਮਾਤਮਾ! ਜਿਸ ਘਰ ਵਿਚ ਤੇਰਾ ਜੱਸ ਗਾਇਨ ਹੁੰਦਾ ਹੈ, ਤੇਰਾ ਕੀਰਤਨ ਹੁੰਦਾ ਹੈ, ਤੇਰੀ ਕਿਰਤ ਦੀ ਵੀਚਾਰ ਹੁੰਦੀ ਹੈ, ਤੇਰੇ ਗੁਣਾਂ ਦੀ ਵੀਚਾਰ ਹੁੰਦੀ ਹੈ, "ਤਿਤੁ ਘਰਿ ਗਾਵਹੁ ਸੋਹਿਲਾ" ਸਾਹਿਬ ਉਪਦੇਸ਼ ਦਿੰਦੇ ਹਨ, ਹੇ ਸਤਿਸੰਗੀਓ! ਹੇ ਜੀਵੋ! ਉਸ ਘਰ ਵਿਚ ਜਾ ਕੇ ਸੋਹਿਲਾ ਗਾਇਨ ਕਰੋ, ਜਿਥੇ ਉਸ ਦਾ ਕੀਰਤਨ ਹੁੰਦੈ, ਜਿਥੇ ਉਸ ਦੀ ਕਥਾ ਹੁੰਦੀ ਹੈ, ਉਸ ਘਰ ਵਿਚ ਜਾਓ। ਕਿਉਂਕਿ ਜਿਥੇ ਰੋਜ਼ ਰੋਜ਼ ਕੀਰਤਨ ਹੋਵੇ, ਜਿਥੇ ਰੋਜ਼ ਰੋਜ਼ ਕਥਾ ਹੋਵੇ, ਉਹ ਘਰ ਚਾਰਜ ਹੋ ਜਾਂਦਾ ਹੈ, ਉਸ ਘਰ ਦੀ ਵਾਈਬ੍ਰੇਸ਼ਨ, ਉਸ ਘਰ ਦੀਆਂ ਤਰੰਗਾਂ ਐਸੀਆਂ ਬਣ ਜਾਂਦੀਆਂ ਹਨ ਕਿ ਜੇਕਰ ਪਾਪੀ ਤੋਂ ਪਾਪੀ ਮਨ ਭੀ ਉਥੇ ਆ ਜਾਏ ਤਾਂ ਉਹਦੀ ਜ਼ਬਾਨ ਤੋਂ ਵੀ ਵਾਹਿਗੁਰੂ ਨਿਕਲ ਜਾਂਦਾ ਹੈ। ਉਹਦੀ ਜ਼ਬਾਨ ਤੋਂ ਰਾਮ ਨਿਕਲ ਜਾਂਦਾ ਹੈ। ਉਹਦੀ ਜ਼ਬਾਨ ਤੋਂ ਅੱਲਾਹ ਨਿਕਲ ਜਾਂਦਾ ਹੈ। ਬੇਚੈਨ ਤੋਂ ਬੇਚੈਨ ਮਨੁੱਖ ਭੀ ਐਸੀ ਜਗ੍ਹਾ ਜਾਏ ਤਾਂ ਉਹਨੂੰ ਸ਼ਾਂਤੀ ਮਿਲਦੀ ਹੈ। ਸਿਰਫ਼ ਜਾਣ ਨਾਲ ਹੀ ਮਿਲਦੀ ਹੈ, ਕਿਉਂਕਿ ਉਸ ਘਰ ਦੀ ਮਹਿਮਾ ਹੀ ਕੁਝ ਅਜਿਹੀ ਹੈ। ਜਿਸ ਤਰ੍ਹਾਂ ਮਨੁੱਖ ਬਗ਼ੀਚੇ ਵਿਚ ਸਿਰਫ਼ ਚਲਾ ਹੀ ਜਾਏ ਤਾਂ ਫੁੱਲਾਂ ਦੀ ਮਹਿਕ ਮਿਲਦੀ ਹੈ, ਕੁਝ ਠੰਡਕ ਮਿਲਦੀ ਹੈ, ਬਸ ਚਲੇ ਜਾਣਾ ਹੀ ਕਾਫ਼ੀ ਹੈ। ਫੁੱਲਾਂ ਨੂੰ ਸਮਝਣਾ, ਫੁੱਲਾਂ ਦੇ ਕੋਲ ਬੈਠਣਾ, ਫੁੱਲਾਂ ਨੂੰ ਗ਼ੌਰ ਨਾਲ ਵੇਖਣਾ, ਇਹ ਤਾਂ ਅੱਗੇ ਦੀ ਗੱਲ ਹੈ, ਪਰ ਸਿਰਫ਼ ਬਗ਼ੀਚੇ ਵਿਚ ਪ੍ਰਵੇਸ਼ ਕਰ ਜਾਣਾ ਭੀ ਫਲਦਾਇਕ ਹੁੰਦੈ। ਸਿਰਫ਼ ਐਸੇ ਘਰ ਵਿਚ ਚਲੇ ਜਾਣਾ, ਜਿਥੇ ਉਸ ਦੀ ਕੀਰਤੀ ਹੁੰਦੀ ਹੈ, ਤਾਂ ਉਹ ਘਰ ਪ੍ਰਭਾਵਤ ਕਰੇਗਾ। ਇਸ ਵਾਸਤੇ ਆਦਿ ਕਾਲ ਤੋਂ ਐਸੇ ਘਰਾਂ ਦੀ ਮਹਿਮਾ ਹੈ, ਮਹਾਨਤਾ ਹੈ। ਸਾਹਿਬ ਕਹਿੰਦੇ ਹਨ ਕਿ ਜਿਸ ਘਰ ਵਿਚ ਪਰਿਪੂਰਨ ਪਰਮਾਤਮਾ ਦਾ ਕੀਰਤਨ ਹੁੰਦਾ ਹੈ, ਪਰਿਪੂਰਨ ਪਰਮਾਤਮਾ ਦੀ ਕਥਾ ਹੁੰਦੀ ਹੈ, "ਤਿਤੁ ਘਰਿ ਗਾਵਹੁ ਸੋਹਿਲਾ", ਉਸ ਘਰ ਵਿਚ ਜਾ ਕੇ ਉਸ ਪਰਿਪੂਰਨ ਪਰਮਾਤਮਾ ਦਾ ਸੋਹਿਲਾ ਗਾਇਨ ਕਰੋ, "ਸਿਵਰਿਹੁ ਸਿਰਜਣਹਾਰੋ" ਤੇ ਜਿਸ ਨੇ ਇਸ ਜਗਤ ਦੀ ਸਿਰਜਨਾ ਕੀਤੀ ਹੈ, ਉਸ ਨੂੰ ਚੇਤੇ ਕਰੋ, ਉਸਨੂੰ ਯਾਦ ਕਰੋ, ਉਸ ਘਰ ਵਿਚ ਜਾ ਕੇ ਉਸ ਦਾ ਸਿਮਰਨ ਕਰੋ। ਆਪਣੇ ਘਰ ਵਿਚ ਜਾਈਏ ਤਾਂ ਕੁਝ ਚਿੰਤਾਵਾਂ ਹਨ, ਕੁਝ ਸਮਾਜਿਕ ਸਮੱਸਿਆਵਾਂ ਯਾਦ ਆਉਂਦੀਆਂ ਹਨ ਪੁੱਤਰ ਨੂੰ ਵੇਖ ਕੇ, ਮਿੱਤਰ ਨੂੰ ਵੇਖ ਕੇ, ਪਤਨੀ ਨੂੰ ਵੇਖ ਕੇ, ਪਤੀ ਨੂੰ ਵੇਖ ਕੇ, ਭਰਾ ਨੂੰ ਵੇਖ ਕੇ, ਮਾਂ-ਬਾਪ ਨੂੰ ਵੇਖ ਕੇ, ਬੱਚਿਆਂ ਨੂੰ ਵੇਖ ਕੇ ਕਈ ਸਮੱਸਿਆਵਾਂ ਸਾਹਮਣੇ ਆਉਂਦੀਆਂ ਹਨ। ਪਰਿਵਾਰ ਵਿਚ ਬੈਠ ਕੇ ਪਰਿਵਾਰਕ ਸਮੱਸਿਆਵਾਂ ਚੇਤੇ ਆਉਂਦੀਆਂ ਹਨ, ਪਰਿਵਾਰ ਵਿਚ ਬੈਠ ਕੇ ਸੰਸਾਰ ਦੇ ਕੰਮ ਚੇਤੇ ਆਉਂਦੇ ਹਨ,

ਪਰਿਵਾਰ ਵਿਚ ਬੈਠ ਕੇ ਮਨੁੱਖ ਚਿੰਤਾ ਤਾਂ ਕਰ ਸਕਦੈ, ਪ੍ਰਭੂ-ਚਿੰਤਨ ਨਹੀਂ। ਬਾਰ ਬਾਰ ਪਰਿਵਾਰ ਦਾ ਪ੍ਰਭਾਵ ਪਵੇਗਾ, ਬਾਰ ਬਾਰ ਉਸ ਘਰ ਦਾ ਪ੍ਰਭਾਵ ਪਵੇਗਾ। ਲੰਬੀ ਸੋਚਣੀ ਤੋਂ ਬਾਅਦ ਸਿਆਣੇ ਮਨੁੱਖਾਂ ਦੀ ਇਹ ਕਾਢ ਹੈ ਕਿ ਕੋਈ ਐਸਾ ਘਰ ਹੋਣਾ ਚਾਹੀਦੈ ਜਿਥੇ ਪਰਿਵਾਰਕ ਸਮੱਸਿਆਵਾਂ ਚੇਤੇ ਨਾ ਆਵਣ। ਜਿਥੇ ਸੰਸਾਰ ਦੇ ਧੰਦੇ ਚੇਤੇ ਨਾ ਆਵਣ, ਕੇਵਲ ਨਿਰੰਕਾਰ ਚੇਤੇ ਆਵੇ, ਕੇਵਲ ਪ੍ਰਭੂ ਚੇਤੇ ਆਵੇ। ਰੂਹੇ-ਜ਼ਮੀਨ 'ਤੇ ਇਕ ਮਨੁੱਖ ਹੀ ਹੈ, ਜਿਸ ਨੇ ਐਸੇ ਘਰ ਬਣਾਏ, ਮੰਦਰ ਬਣਾਏ, ਮਸਜਿਦਾਂ ਬਣਾਈਆਂ, ਗੁਰਦੁਆਰੇ ਬਣਾਏ, ਚਰਚ ਬਣਾਏ ਅਤੇ ਉਥੇ ਸ਼ਰਧਾ ਭੀ ਮਨੁੱਖ ਨੇ ਡੋਲ੍ਹ-ਡੋਲ੍ਹ ਕੇ ਵਸਾਈ ਹੈ। ਭਾਵੇਂ ਇਸ ਦਾ ਆਪਣਾ ਮਕਾਨ ਕੱਚਾ ਹੋਵੇ, ਪਰ ਮੰਦਰ, ਮਸਜਿਦ, ਗੁਰਦੁਆਰਾ ਸੰਗਮਰਮਰ ਦਾ ਵੇਖਣਾ ਚਾਹੁੰਦਾ ਹੈ। ਭਾਵੇਂ ਇਸ ਦੇ ਆਪਣੇ ਘਰ ਵਿਚ ਪਿੱਤਲ ਭੀ ਨਾ ਹੋਵੇ, ਪਰ ਧਰਮ-ਮੰਦਰਾਂ ਦੇ ਕਲਸ਼ ਤਾਂ ਇਹ ਸੋਨੇ ਦੇ ਵੇਖਣਾ ਚਾਹੁੰਦਾ ਹੈ। ਭਾਵੇਂ ਆਪਣੇ ਘਰ ਵਿਚ ਕੋਈ ਸੰਵਰੀ ਹੋਈ ਚੀਜ਼ ਨਾ ਹੋਵੇ, ਪ੍ਰੰਤੂ ਗੁਰੂ-ਘਰ ਵਿਚ, ਮੰਦਰ ਵਿਚ, ਮਸਜਿਦ ਵਿਚ ਸੁੰਦਰ ਕਾਲੀਨ, ਸੁੰਦਰ ਫੁੱਲ ਅਤੇ ਤਰ੍ਹਾਂ ਤਰ੍ਹਾਂ ਦੇ ਹਾਰ-ਸ਼ਿੰਗਾਰ ਦਾ ਸਾਜ਼ੋ-ਸਾਮਾਨ ਭੇਟ ਕਰਦੈ ਤੇ ਵੇਖਣਾ ਚਾਹੁੰਦੈ ਕਿ ਗੁਰੂ ਦਾ ਘਰ, ਪ੍ਰਭੂ ਦਾ ਮੰਦਰ ਇਤਨਾ ਸੰਵਰਿਆ ਹੋਵੇ, ਇਤਨਾ ਸ਼ਿੰਗਾਰਿਆ ਹੋਵੇ ਕਿ ਘੱਟ ਤੋਂ ਘੱਟ ਮੈਨੂੰ ਆਪਣੇ ਘਰ ਨਾਲੋਂ ਇਹ ਮਹਾਨ ਦਿਖਾਈ ਦੇਵੇ। ਇਹੀ ਕਾਰਨ ਹੈ ਕਿ ਸਾਰੀ ਦੁਨੀਆਂ ਦੇ ਮਨੁੱਖਾਂ ਦੀ ਸ਼ਰਧਾ ਹੈ, ਉਨ੍ਹਾਂ ਦੀਆਂ ਭਾਵਨਾਵਾਂ ਹਨ ਕਿ ਧਰਮ-ਮੰਦਰਾਂ ਨੂੰ ਮਹਾਨ ਬਣਾਇਆ ਜਾਵੇ।

ਅੱਜ ਭੀ ਰੂਹੇ-ਜ਼ਮੀਨ ਉੱਤੇ ਕਈ ਐਸੇ ਐਸੇ ਚਰਚ ਹਨ ਜਿਨ੍ਹਾਂ ਦੇ ਮੁਕਾਬਲੇ 'ਤੇ ਅਸੀਂ ਹੋਰ ਕੋਈ ਬਿਲਡਿੰਗ ਖੜੀ ਨਹੀਂ ਕਰ ਸਕਦੇ। ਪਰ ਧੰਨ ਗੁਰੂ ਰਾਮਦਾਸ ਜੀ ਦਾ ਘਰ, ਗੁਰੂ ਅਰਜਨ ਦੇਵ ਜੀ ਸਾਹਿਬ ਦਾ ਬਣਾਇਆ ਹੋਇਆ ਦਰਬਾਰ, ਹਰਿਮੰਦਰ, ਰੂਹੇ-ਜ਼ਮੀਨ ਉੱਤੇ ਇਸ ਤਰ੍ਹਾਂ ਦਾ ਕੋਈ ਘਰ ਨਹੀਂ ਹੈ। ਬੜੇ ਬੜੇ ਵਿਸ਼ਾਲ ਤੇ ਉੱਚੇ ਉੱਚੇ ਸਨਾਤਨੀ ਮੰਦਰਾਂ ਨੂੰ ਦੇਖਣ ਵਾਸਤੇ ਤਾਂ ਅੱਜ ਭੀ ਸਾਰੀ ਦੁਨੀਆਂ ਤੋਂ ਲੋਕ ਭਾਰਤ ਆਉਂਦੇ ਹਨ—ਅਜੰਤਾ ਅਲੋਰਾ ਦੇ ਮੰਦਰ ਤੇ ਗੁਫ਼ਾਵਾਂ ਵਿਚ ਮੂਰਤੀਆਂ ਅਤੇ ਆਕਾਸ਼ ਨੂੰ ਛੂੰਹਦੀਆਂ ਇਮਾਰਤਾਂ, ਮਾਨੋ ਮਨੁੱਖ ਨੇ ਆਪਣਾ ਸਰੀਰਕ ਬਲ, ਦਿਮਾਗੀ ਸ਼ਕਤੀ, ਆਰਥਿਕ ਸ਼ਕਤੀ, ਸਾਰੀ ਦੀ ਸਾਰੀ ਇਨ੍ਹਾਂ ਧਰਮ-ਮੰਦਰਾਂ ਦੀ ਉਸਾਰੀ ਵਿਚ ਹੀ ਖ਼ਰਚ ਕਰ ਦਿੱਤੀ ਹੋਵੇ। ਐਸਾ ਹੀ ਦਿਖਾਈ ਦਿੰਦੈ, ਕਿਉਂਕਿ ਇਹ ਸ਼ਰਧਾ ਨਾਲ ਬਣਾਏ ਗਏ ਹਨ, ਭਾਵਨਾ ਨਾਲ ਬਣਾਏ ਗਏ ਹਨ। ਆਪਣਾ ਘਰ ਤਾਂ ਲੋੜ ਕਰਕੇ ਬਣਾਇਆ ਗਿਐ ਜਾਂ ਅਹੰਕਾਰ ਕਰਕੇ ਬਣਾਇਆ ਗਿਐ

ਕਿ ਦੂਸਰਿਆਂ ਨਾਲੋਂ ਮੇਰਾ ਘਰ ਉੱਚਾ ਹੋਵੇ ਅਤੇ ਖ਼ੂਬਸੂਰਤ ਹੋਵੇ, ਸ਼ਿੰਗਾਰਿਆ ਹੋਵੇ, ਐਸਾ ਅਹੰਕਾਰ ਕਰਕੇ ਬਣਾਇਆ ਹੋਵੇਗਾ, ਬੇਸ਼ਤਰ ਲੋੜ ਕਰਕੇ ਬਣਾਇਆ ਹੋਵੇਗਾ, ਪ੍ਰੰਤੂ ਧਰਮ-ਮੰਦਰ ਤਾਂ ਮਨੁੱਖ ਦੀਆਂ ਭਾਵਨਾਵਾਂ ਨੇ ਬਣਾਇਐ, ਉਹਦੀ ਸ਼ਰਧਾ ਨੇ ਬਣਾਇਐ, ਇਸ ਵਾਸਤੇ ਰੂਹੇ-ਜ਼ਮੀਨ ਉੱਤੇ ਮਨੁੱਖਾਂ ਦੇ ਘਰਾਂ ਨਾਲੋਂ ਇਹ ਘਰ ਮਹਾਨ ਹਨ ਅਤੇ ਇਸ ਤਰ੍ਹਾਂ ਦੇ ਘਰ ਦੇ ਕੋਲੋਂ ਜਦ ਕੋਈ ਮਹਾਨ ਮਨੁੱਖ ਲੰਘਦੈ ਤਾਂ ਉਹਦਾ ਸਿਰ ਝੁਕ ਜਾਂਦਾ ਹੈ, ਉਸ ਦੇ ਹੱਥ ਜੁੜ ਜਾਂਦੇ ਹਨ। ਪਰ ਇਸ ਤਰ੍ਹਾਂ ਆਮ ਘਰਾਂ ਦੇ ਸਾਹਮਣੇ ਨਹੀਂ ਹੁੰਦਾ। ਭਾਵੇਂ ਆਮ ਘਰ ਕਿਤਨਾ ਵੀ ਖ਼ੂਬਸੂਰਤ ਹੋਵੇ ਤੇ ਕਿਤਨਾ ਵੀ ਉਥੇ ਮਾਰਬਲ ਲਾਇਆ ਗਿਆ ਹੋਵੇ, ਕਿਤਨਾ ਬੇਸ਼ਕੀਮਤੀ ਸਾਜ਼ੋ-ਸਾਮਾਨ ਉਸ ਘਰ ਵਿਚ ਮੌਜੂਦ ਹੋਵੇ, ਆਮ ਘਰ ਨੂੰ ਵੇਖ ਕੇ ਮਨੁੱਖ ਦੇ ਹੱਥ ਨਹੀਂ ਜੁੜਦੇ, ਨਾ ਸਿਰ ਝੁਕਦੈ, ਪਰ ਉਸ ਘਰ ਨੂੰ ਵੇਖ ਕੇ ਸਿਰ ਝੁਕਦੈ ਤੇ ਹੱਥ ਜੁੜ ਜਾਂਦੇ ਹਨ, ਜਿਸ ਘਰ ਵਿਚ ਕਰਤੇ ਦੀ ਕੀਰਤੀ ਹੁੰਦੀ ਹੈ। ਸੋ ਮਹਾਰਾਜ ਕਹਿੰਦੇ ਹਨ ਕਿ ਜਿਸ ਘਰ ਵਿਚ ਉਸ ਦਾ ਕੀਰਤਨ ਹੋਵੇ, ਜਿਸ ਘਰ ਵਿਚ ਉਸ ਦੀ ਕਥਾ ਹੋਵੇ, ਹੇ ਮਨੁੱਖੋ! ਤੁਸੀਂ ਉਸ ਘਰ ਵਿਚ ਜਾ ਕੇ ਪ੍ਰਭੂ ਦਾ ਸੋਹਿਲਾ ਗਾਇਨ ਕਰੋ, ਉਸ ਦਾ ਸਿਮਰਨ ਕਰੋ। ਮਹਾਰਾਜ ਕਹਿੰਦੇ ਹਨ ਕਿ ਮੈਂ ਇਸ ਤਰ੍ਹਾਂ ਦੇ ਸੋਹਿਲੇ ਤੋਂ, ਇਸ ਤਰ੍ਹਾਂ ਦੇ ਸਿਮਰਨ ਤੋਂ ਸਦਕੇ ਜਾਂਦਾ ਹਾਂ:

ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥
ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥

ਹੇ ਜੀਵ! ਪਲ ਪਲ ਵਿਚ ਤੂੰ ਆਪਣਾ ਧਿਆਨ ਪਰਮਾਤਮਾ ਵਿਚ ਜੋੜ, ਉਸ ਦੀ ਸੰਭਾਲ ਕਰ, ਉਸ ਵਿਚ ਚਿੱਤ ਜੋੜ। ਉਹ ਦੇਖ ਰਿਹਾ ਹੈ ਅਤੇ ਸਾਰਿਆਂ ਨੂੰ ਦੇਣ ਵਾਲਾ ਹੈ, ਸਾਰਿਆਂ ਦੀ ਝੋਲੀ ਭਰਨ ਵਾਲਾ ਹੈ। ਬਸ, ਤੇਰਾ ਤਾਂ ਇਤਨਾ ਹੀ ਕੰਮ ਹੈ ਕਿ ਤੂੰ ਉਸ ਨੂੰ ਚੇਤੇ ਕਰ, ਉਹ ਤੇਰੀਆਂ ਝੋਲੀਆਂ ਭਰਦਾ ਜਾਏਗਾ। ਕਿਉਂਕਿ ਦੇਣਾ ਉਸ ਦਾ ਸੁਭਾਉ ਹੈ, ਜੈਸੇ ਸੂਰਜ ਦਾ ਰੌਸ਼ਨੀ ਵੰਡਣਾ, ਫੁੱਲਾਂ ਦਾ ਮਹਿਕ ਵੰਡਣਾ, ਇਸੇ ਤਰ੍ਹਾਂ ਬਖ਼ਸ਼ਿਸ਼ਾਂ ਕਰਨੀਆਂ ਪਰਮਾਤਮਾ ਦਾ ਸੁਭਾਉ ਹੈ।

ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥

ਹੇ ਪਰਿਪੂਰਨ ਪਰਮਾਤਮਾ! ਤੂੰ ਜਗਤ ਨੂੰ ਕਿਤਨਾ ਦਾਨ ਦੇ ਰਿਹੈਂ, ਇਸ ਦੀ ਕੀਮਤ ਨਹੀਂ ਪੈ ਸਕਦੀ, ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ਕਿ ਤੂੰ ਕੀ ਦੇ ਰਿਹੈਂ। ਤੂੰ ਬਨਸਪਤੀ ਨੂੰ ਦੇ ਰਿਹੈਂ, ਤੂੰ ਕੀੜੇ ਮਕੌੜਿਆਂ ਨੂੰ ਦੇ ਰਿਹੈਂ, ਤੂੰ ਪਸ਼ੂ-ਪੰਛੀਆਂ ਨੂੰ ਦੇ ਰਿਹੈਂ, ਤੂੰ ਮਨੁੱਖਾਂ ਨੂੰ ਦੇ ਰਿਹੈਂ, ਸਾਰਿਆਂ ਦੀਆਂ ਝੋਲੀਆਂ ਭਰ ਰਿਹੈਂ ਅਤੇ ਸਾਰਿਆਂ ਨੂੰ ਕੀ ਕੀ ਚਾਹੀਦੈ, ਤੂੰ ਉਹ ਦੇ ਰਿਹੈਂ ਅਤੇ ਦਾਤ

ਜੀਵਾਂ ਨਾਲੋਂ ਜ਼ਿਆਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਉਹ ਖੰਡਾਂ ਬ੍ਰਹਿਮੰਡਾਂ ਦੇ ਜੀਵਾਂ ਨੂੰ ਜੋ ਕੁਝ ਦੇ ਰਿਹੈ, ਉਸ ਦਾਤ ਦੀ ਕੀਮਤ ਨਹੀਂ ਪੈ ਸਕਦੀ। "ਤਿਸੁ ਦਾਤੇ ਕਵਣੁ ਸੁਮਾਰੁ" ਤਾਂ ਤੇ ਉਹ ਦਾਤਾ ਜੋ ਦਾਨ ਦੇ ਰਿਹੈ, ਉਹ ਭੀ ਅੰਦਾਜ਼ਾ ਲਾ ਕੇ ਨਾਪਿਆ, ਤੋਲਿਆ, ਗਿਣਿਆ ਨਹੀਂ ਜਾ ਸਕਦਾ, ਭਾਵ ਉਹ ਕਿਤਨਾ ਭਾਰਾ ਹੈ, ਕਿਤਨਾ ਫੈਲਿਆ ਹੋਇਆ ਹੈ ਅਤੇ ਉਹ ਕਿਤਨਾ ਉੱਚਾ ਹੈ, ਅਜਿਹਾ ਸ਼ੁਮਾਰ ਵਿਚ ਲਿਆਉਣਾ, ਗਿਣਤੀ ਵਿਚ ਲਿਆਉਣਾ ਕਠਨ ਹੈ, ਬੜਾ ਹੀ ਕਠਨ ਹੈ।

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥**

ਜਿਵੇਂ ਬੱਚੀ ਦਾ ਵਿਆਹ ਜਦ ਮਿਥ ਲਿਆ ਜਾਂਦੈ, ਸਾਹਾ ਵੇਖ ਲਿਆ ਜਾਂਦੈ ਤਾਂ ਸਹੇਲੀਆਂ ਮਿਲ ਕੇ ਬੱਚੀ ਨੂੰ ਮਾਈਏਂ ਪਾਉਂਦੀਆਂ ਹਨ, ਉਹਦੀ ਮਾਂਗ ਭਰਦੀਆਂ ਹਨ, ਤੇਲ ਪਾਉਂਦੀਆਂ ਹਨ। ਭਾਰਤ ਦੀ ਇਹ ਰਸਮ ਹੈ, ਉਸ ਨੂੰ ਪੰਜਾਬ ਵਿਚ ਮਾਈਏਂ ਪਾਉਣਾ ਕਹਿ ਦਿੰਦੇ ਹਨ। ਮਾਂਗ ਭਰਨੀ ਕੀ ਹੈ ? ਮਸਤਕ ਵਿਚ ਤੇਲ ਪਾਉਣਾ ਕੀ ਹੈ ? ਦਰਅਸਲ ਤੇਲ ਵਾਲਾਂ ਨੂੰ ਕੋਮਲ ਰੱਖਣ ਲਈ, ਮਸਤਕ ਨੂੰ ਤਾਜ਼ਗੀ ਦੇਣ ਵਾਸਤੇ ਹੈ। ਅਸੀਸਾਂ ਬਖ਼ਸ਼ੋ, ਇਹੀ ਤੇਲ ਮਸਤਕ ਵਿਚ ਪਾਉ। ਤੁਸੀਂ ਮੇਹਰ ਕਰੋ, ਅਸੀਸ ਬਖ਼ਸ਼ੋ, ਇਹੀ ਮੱਥੇ ਉੱਤੇ ਤਿਲਕ ਲਾਉ, ਮਾਂਗ ਭਰੋ। ਇਹੀ ਅਸੀਸ ਮੰਗਣ ਲਈ ਐ ਜੀਵ ! ਤੂੰ ਸਤਿਸੰਗ ਵਿਚ ਜਾ।

**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥**

ਇਹ ਸਾਰੀ ਰਸਮ ਤਾਂ ਹੀ ਸਾਰਥਿਕ ਹੈ ਜੇਕਰ ਉਹ ਜੋ ਸੱਜਣ ਹੈ, ਪਰਿਪੂਰਨ ਪਰਮਾਤਮਾ ਹੈ, ਉਸ ਨਾਲ ਮੇਲ ਹੋ ਜਾਏ।

**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥**

ਘਰ ਘਰ ਦੇ ਵਿਚ ਇਹ ਪਰਵਾਨਾ ਪਹੁੰਚ ਰਿਹੈ ਅਤੇ ਘਰ ਘਰ ਵਿਚ ਸੱਦਾ ਪਹੁੰਚ ਰਿਹੈ ਕਿ ਐ ਜੀਵ-ਇਸਤਰੀ ! ਪੇਕੇ ਘਰ ਨੂੰ ਛੱਡ ਕੇ ਤੂੰ ਸਹੁਰੇ ਘਰ ਜਾਣਾ ਹੈ। ਸੰਸਾਰ ਨੂੰ ਛੱਡ ਕੇ ਤੂੰ ਨਿਰੰਕਾਰ ਕੋਲ ਜਾਣੈ। ਇਹ ਸੱਦਾ ਘਰ ਘਰ ਵਿਚ ਰੋਜ਼ ਜਾ ਰਿਹੈ। ਕਿਸੇ ਨਾ ਕਿਸੇ ਘਰ ਵਿੱਚੋਂ ਅਰਥੀ ਰੋਜ਼ ਉਠ ਰਹੀ ਹੈ। ਕਿਸੇ ਨਾ ਕਿਸੇ ਘਰ ਤੋਂ ਰੋਜ਼ ਬਿਬਾਣ ਸਜਾ ਕੇ ਕੱਢਿਆ ਜਾ ਰਿਹੈ। ਇਸ ਤੋਂ ਪ੍ਰੇਰਨਾ ਲੈਣੀ ਹੈ ਕਿ ਘਰ ਘਰ ਵਿਚ ਪਰਵਾਨਾ ਪਹੁੰਚ ਰਿਹੈ, ਘਰ ਘਰ ਵਿਚ ਸੱਦੇ ਪਹੁੰਚ ਰਹੇ ਹਨ :

**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥**
**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥**

ਉਹ ਜੋ ਸਾਰਿਆਂ ਨੂੰ ਸੰਸਾਰ ਤੋਂ ਬੁਲਾਂਦੈ, ਫਿਰ ਵਾਪਸ ਕਰ ਦਿੰਦੈ; ਉਹ

ਜੋ ਸੱਦਣ ਵਾਲੈ, ਉਹ ਜੋ ਬੁਲਾਉਣ ਵਾਲੈ, ਉਹਦਾ ਸਿਮਰਨ ਕਰੋ, ਕਿਉਂਕਿ ਤੁਹਾਡਾ ਭੀ ਉਹ ਦਿਨ ਆਉਣ ਵਾਲਾ ਹੈ ਜਦ ਪਰਵਾਨਾ ਆ ਜਾਏਗਾ, ਘਰ ਵਿਚ ਸੱਦਾ ਆ ਜਾਏਗਾ। ਭਗਤ ਕਬੀਰ ਕਹਿੰਦੇ ਹਨ:

**ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥**

*(ਸਲੋਕ ਕਬੀਰ ਜੀ, ਪੰਨਾ 1373)*

ਜੋ ਪੜੋਸੀ ਦੇ ਘਰ ਘਟਨਾ ਘਟੀ ਹੈ, ਤੇਰੇ ਘਰ ਭੀ ਘਟੇਗੀ। ਪੜੋਸੀ ਦੇ ਘਰ ਤੋਂ ਅਰਥੀ ਨਿਕਲੀ ਹੈ, ਤੇਰੇ ਘਰ ਤੋਂ ਭੀ ਅਰਥੀ ਉਠੇਗੀ ਅਤੇ ਤੇਰੀ ਖ਼ੁਦ ਦੀ ਭੀ ਅਰਥੀ ਉਠੇਗੀ। ਇਹ ਸੱਦਾ ਆਉਣ ਵਾਲਾ ਹੈ, ਇਹ ਪਰਵਾਨਾ ਆਉਣ ਵਾਲਾ ਹੈ। ਜਿਸ ਤੋਂ ਇਹ ਪਰਵਾਨਾ ਆਉਂਦੈ, ਜਿਸ ਤੋਂ ਇਹ ਸੱਦਾ ਆਉਂਦੈ, ਉਸ ਨੂੰ ਚੇਤੇ ਰੱਖੋ। ਦਰਅਸਲ ਪਰਮਾਤਮਾ ਦਾ ਗਿਆਨ, ਪਰਮਾਤਮਾ ਦਾ ਧਿਆਨ ਤੇ ਪਰਮਾਤਮਾ-ਪ੍ਰਾਪਤੀ ਦੀ ਸਾਧਨਾ ਮਨੁੱਖ ਉਸ ਦਿਨ ਕਰਦੈ, ਜਿਸ ਦਿਨ ਇਸ ਜੀਵ ਨੂੰ ਮੌਤ ਦਾ ਗਿਆਨ ਹੁੰਦਾ ਹੈ, ਜਿਸ ਦਿਨ ਇਸ ਨੂੰ ਕਾਲ ਦਾ ਗਿਆਨ ਹੋ ਜਾਂਦਾ ਹੈ। ਜਿਸ ਦਿਨ ਇਸ ਨੂੰ ਆਪਣੇ ਮਰਨ ਦਾ ਗਿਆਨ ਹੋ ਜਾਂਦਾ ਹੈ, ਇਸ ਤੋਂ ਪਹਿਲੇ ਧਰਮ ਦੇ ਮਾਰਗ 'ਤੇ ਚੱਲਣਾ ਅਤਿਅੰਤ ਕਠਨ ਹੈ। ਇਸ ਵਾਸਤੇ ਗੁਰੂ ਨਾਨਕ ਨੇ ਸ਼ਰਤ ਲਾ ਦਿੱਤੀ:

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**

*(ਵਾਰ ਮਾਰੂ, ਮ: ੫, ਪੰਨਾ 1102)*

ਉਮਰ ਤਾਂ ਤੇਰੀ ਹੋ ਗਈ ਹੈ ਬੱਚੀ, ਆਖ਼ਰ ਤੈਨੂੰ ਇਕ ਦਿਨ ਸਹੁਰੇ ਘਰ ਜਾਣਾ ਹੀ ਪੈਣਾ ਹੈ। ਸਰੀਰ ਦੀ ਉਮਰ ਹੋ ਜਾਂਦੀ ਹੈ, ਜਦ ਸੰਸਾਰ ਨੂੰ ਛੱਡਣੈ। ਉਹ ਜਿਹੜਾ ਛੱਡਣ ਵਾਲਾ ਦਿਨ ਹੈ, ਮਹਾਰਾਜ ਕਹਿੰਦੇ ਹਨ, ਉਹ ਚੇਤੇ ਰੱਖ, ਕਿਉਂਕਿ ਸੱਦੇ ਆ ਰਹੇ ਹਨ, ਪਰਵਾਨੇ ਆ ਰਹੇ ਹਨ। ਸੋਹਿਲੇ ਦਾ ਪਹਿਲਾ ਇਹ ਸ਼ਬਦ, ਇਸ ਸੱਦੜੇ ਨੂੰ, ਇਸ ਪਰਵਾਨੇ ਨੂੰ ਚੇਤੇ ਰੱਖ, ਤਾਂ ਕਿ ਤੈਨੂੰ ਪਰਵਾਨਾ ਭੇਜਣ ਵਾਲਾ, ਸੱਦਾ ਭੇਜਣ ਵਾਲਾ ਚੇਤੇ ਆ ਸਕੇ।

**ਛਿਅ ਘਰ ਛਿਅ ਗੁਰ ਛਿਅ ਉਪਦੇਸ॥**
**ਗੁਰੁ ਗੁਰੁ ਏਕੋ ਵੇਸ ਅਨੇਕ॥**
**ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥**
**ਸੋ ਘਰੁ ਰਾਖੁ ਵਡਾਈ ਤੋਇ॥**
**ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥**
**ਸੂਰਜੁ ਏਕੋ ਰੁਤਿ ਅਨੇਕ॥**
**ਨਾਨਕ ਕਰਤੇ ਕੇ ਕੇਤੇ ਵੇਸ॥** *(ਆਸਾ ਮਹਲਾ ੧, ਪੰਨਾ 12)*

ਸੋਹਿਲਾ ਬਾਣੀ ਦਾ ਇਹ ਦੂਸਰਾ ਸ਼ਬਦ ਵੀ ਪਹਿਲੇ ਪਾਤਿਸ਼ਾਹ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਆ ਹੈ। ਇਸ ਵਿਚ

ਬੜਾ ਅਦੁੱਤੀ ਅਨੂਪਮ ਵੀਚਾਰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਡੇ ਸਾਹਮਣੇ ਰੱਖਦੇ ਹਨ, "ਛਿਅ ਘਰ" ਪਹਿਲੇ ਉਸ ਨੂੰ ਘਰ ਆਖਿਐ। ਪਹਿਲੇ ਸ਼ਬਦ ਵਿਚ ਮੰਦਰ, ਮਸਜਿਦ, ਗੁਰਦੁਆਰੇ, ਚਰਚ ਜਿਥੇ ਕੀਰਤੀ ਗਾਇਨ ਕੀਤੀ ਜਾਂਦੀ ਹੈ, ਉਨ੍ਹਾਂ ਧਰਮ-ਸਥੱਲਾਂ ਨੂੰ ਪ੍ਰਭੂ ਦਾ ਘਰ ਆਖਿਐ।

**ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥**

*(ਕਾਨੜਾ ਕੀ ਵਾਰ ਮਹਲਾ 4, ਪੰਨਾ 1314)*

ਹੁਣ ਘਰ ਕਹਿੰਦੇ ਹਨ ਧਰਮ-ਗ੍ਰੰਥਾਂ ਨੂੰ। ਇਹ ਭੀ ਉਸ ਦੇ ਘਰ ਹਨ, "ਛਿਅ ਘਰ" ਪ੍ਰਾਚੀਨ, ਇਹ ਪੁਰਾਣੇ ਛੇ ਘਰ। ਕਿਹੜੇ ਛੇ ਘਰ? ਛੇ ਸ਼ਾਸਤਰ, ਕਿਹੜੇ ਛੇ ਸ਼ਾਸਤਰ? ਸਾਂਖ ਹੈ, ਨਿਆਇ ਹੈ, ਵੈਸ਼ੇਸ਼ਿਕ ਹੈ, ਯੋਗ ਹੈ, ਮਿਮਾਂਸਾ ਹੈ, ਵੇਦਾਂਤ ਹੈ। ਇਹ ਸ਼ਾਸਤਰ ਹਨ, ਪਰ ਸਾਹਿਬ ਕਹਿੰਦੇ ਹਨ ਕਿ ਇਨ੍ਹਾਂ ਘਰਾਂ ਨੂੰ ਬਣਾਉਣ ਵਾਲੇ ਕਾਰੀਗਰ ਗੁਰੂ ਭੀ ਛੇ ਹਨ। ਸਾਂਖ ਦੇ ਕਰਤਾ ਕਪਿਲ ਜੀ ਹਨ। ਨਿਆਇ ਦੇ ਕਰਤਾ ਗੌਤਮ ਜੀ ਹਨ। ਵੈਸ਼ੇਸ਼ਿਕ ਦੇ ਕਰਤਾ ਕਨਾਕ ਜੀ ਹਨ ਅਤੇ ਇਸੇ ਹੀ ਤਰੀਕੇ ਨਾਲ, ਪਾਤੰਜਲੀ ਜੀ ਨੇ ਯੋਗ-ਸ਼ਾਸਤਰ ਨੂੰ ਜਨਮ ਦਿੱਤੈ। ਜੈਮਨੀ ਮਿਮਾਂਸਾ ਦੇ ਕਰਤਾ ਹਨ। ਵੇਦਾਂਤ ਸ਼ਾਸਤਰ ਦੇ ਕਰਤਾ ਰਿਸ਼ੀ ਵੇਦ ਵਿਆਸ ਜੀ ਹਨ। ਇਹ ਛੇ ਆਚਾਰੀਆ ਹਨ, ਇਹ ਇਨ੍ਹਾਂ ਛੇ ਘਰਾਂ ਨੂੰ ਬਣਾਉਣ ਵਾਲੇ ਹਨ। ਕਿਹੜੇ ਛੇ ਘਰ? ਸਾਂਖ, ਯੋਗ, ਵੈਸ਼ੇਸ਼ਿਕ, ਨਿਆਇ, ਵਿਦਾਂਤ, ਮਿਮਾਂਸਾ, ਇਹ ਸਾਰੇ ਦੇ ਸਾਰੇ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਪਏ ਕਰਦੇ ਹਨ ਕਿ ਇਹ ਛੇ ਘਰ ਹਨ, "ਛਿਅ ਘਰ ਛਿਅ ਗੁਰ ਛਿਅ ਉਪਦੇਸ" ਪਰ ਇਨ੍ਹਾਂ ਛੇ ਘਰਾਂ ਵਿਚ, ਪਰਿਪੂਰਨ ਪਰਮਾਤਮਾ ਦਾ ਰਸਤਾ ਅਲੱਗ ਅਲੱਗ ਢੰਗ ਨਾਲ ਦੱਸਿਆ ਜਾਂਦਾ ਹੈ, ਜਿਵੇਂ ਵੱਖ ਵੱਖ ਰਸਤਿਆਂ ਤੋਂ ਨਦੀਆਂ ਸਾਗਰ ਤਕ ਪਹੁੰਚਦੀਆਂ ਹਨ, ਇਵੇਂ ਹੀ ਮਨੁੱਖ ਵੱਖ ਵੱਖ ਰਸਤਿਆਂ ਤੋਂ ਪਰਮਾਤਮਾ ਤਕ ਪਹੁੰਚਿਐ। ਕੋਈ ਗੌਤਮ ਦੇ ਮਾਰਗ ਤੋਂ, ਕੋਈ ਨਿਆਇ ਦੇ ਮਾਰਗ ਤੋਂ, ਕੋਈ ਕਪਿਲ ਦੇ ਮਾਰਗ ਤੋਂ, ਕੋਈ ਸਾਂਖ ਦੇ ਮਾਰਗ ਤੋਂ, ਕੋਈ ਕਨਾਕ ਦੇ ਮਾਰਗ ਵੈਸ਼ੇਸ਼ਿਕ ਦੇ ਰਸਤੇ ਤੋਂ ਅਤੇ ਇਸੇ ਤਰੀਕੇ ਨਾਲ ਕਿਸੇ ਦਾ ਤਾਲਮੇਲ ਪਾਤੰਜਲੀ ਨਾਲ ਬੈਠਦੈ, ਉਹ ਜੋਗ-ਸਾਧਨਾ ਕਰਦੈ, ਜੋਗ ਦੇ ਮਾਰਗ 'ਤੇ ਚੱਲਦੈ, ਕਿਸੇ ਦਾ ਸੰਬੰਧ ਜੈਮਨੀ ਨਾਲ ਜੁੜਦੈ, ਉਹ ਮਿਮਾਂਸਾ ਦੇ ਮਾਰਗ 'ਤੇ ਚੱਲਦੈ। ਬਹੁਤਿਆਂ ਦਾ ਸੰਬੰਧ ਰਿਸ਼ੀ ਵੇਦ ਵਿਆਸ ਨਾਲ ਜੁੜਦੈ, ਉਹ ਵਿਧਾਨ ਦੇ ਮਾਰਗ 'ਤੇ ਚੱਲਦੇ ਹਨ। ਇਹ ਛੇ ਉਪਦੇਸ਼ ਹਨ। ਇਨ੍ਹਾਂ ਛੇ ਉਪਦੇਸ਼ਾਂ ਕਰਕੇ ਮੂਲ ਰੂਪ ਵਿਚ ਛੇ ਰਸਤੇ ਬਣ ਗਏ। ਛੇ ਮਾਰਗ ਬਣ ਗਏ। ਕਹਿੰਦੇ ਤਾਂ ਅਸੀਂ ਸਾਰਿਆਂ ਨੂੰ ਹਿੰਦੂ ਹਾਂ, ਪਰ ਹਿੰਦੂਆਂ ਦੇ ਵਿਚ ਵੱਖ ਵੱਖ ਇਸ਼ਟ, ਵੱਖ ਵੱਖ ਸਾਧਨਾ, ਵੱਖ ਵੱਖ ਤੌਰ ਤਰੀਕੇ ਹਨ।

ਐਸਾ ਕਿਉਂ ਹੋ ਗਿਆ ? ਕਿਉਂਕਿ ਉਪਦੇਸ਼ ਵੱਖ ਵੱਖ ਹਨ, ਆਚਾਰੀਆ ਵੱਖ ਵੱਖ ਹਨ, ਘਰ ਵੱਖ ਵੱਖ ਹਨ, ਰਸਤੇ ਵੱਖ ਵੱਖ ਹਨ, ਪ੍ਰੰਤੂ ਵੱਖ ਵੱਖ ਤੋਂ ਮੁਰਾਦ ਕਿਧਰੇ ਇਕ ਦੂਜੇ ਤੋਂ ਟੁੱਟੇ ਹੋਏ ਨਹੀਂ ਲੈਣਾ ਚਾਹੀਦਾ। ਇਹ ਘਰ ਐਸੇ ਹਨ, ਜਿਨ੍ਹਾਂ ਦੇ ਵਿਚਕਾਰ ਦੀਵਾਰ ਨਹੀਂ ਹੈ। ਦੀਵਾਰ ਹੋ ਜਾਏ ਤਾਂ ਦੀਵਾਰ ਇਕ ਘਰ ਨੂੰ ਦੂਸਰੇ ਘਰ ਨਾਲੋਂ ਤੋੜ ਦਿੰਦੀ ਹੈ, ਵਿਛੋੜ ਦਿੰਦੀ ਹੈ। ਪਰ ਇਹ ਦੀਵਾਰ ਇਨ੍ਹਾਂ ਛੇ ਘਰਾਂ ਦੇ ਵਿਚ ਤਾਂ ਨਹੀਂ ਹੈ। ਘਰ ਛੇ ਹਨ, ਪਰ ਦੀਵਾਰ ਨਹੀਂ ਹੈ। ਸਿਆਣੇ ਕਹਿੰਦੇ ਹਨ, ਜਿਹੜੇ ਵਿਚਾਰ ਮਨੁੱਖ ਨੂੰ ਮਨੁੱਖ ਨਾਲੋਂ ਤੋੜਦੇ ਹਨ, ਉਹ ਵੀਚਾਰ ਮਨੁੱਖ ਨੂੰ ਪਰਮਾਤਮਾ ਨਾਲੋਂ ਭੀ ਤੋੜਨਗੇ। ਜਿਹੜੇ ਵੀਚਾਰ ਮਨੁੱਖ ਤੇ ਮਨੁੱਖ ਦੇ ਵਿਚਕਾਰ ਦੀਵਾਰ ਬਣ ਕੇ ਖੜੇ ਹਨ, ਇਹ ਵੀਚਾਰ ਮਨੁੱਖ ਤੇ ਪਰਮਾਤਮਾ ਦੇ ਵਿਚਕਾਰ ਭੀ ਦੀਵਾਰ ਸਮਝ ਲਵੋ। ਇਨ੍ਹਾਂ ਦੀਵਾਰਾਂ ਨੂੰ ਜੋ ਤੋੜ ਦਿੰਦੈ, ਅਸੀਂ ਉਸੇ ਨੂੰ ਹੀ ਬ੍ਰਹਮ ਗਿਆਨੀ ਕਹਿੰਦੇ ਹਾਂ, ਸਮਦ੍ਰਿਸ਼ਟ ਕਹਿੰਦੇ ਹਾਂ, ਜੋਗੀ ਕਹਿੰਦੇ ਹਾਂ :

**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥**

*(ਸੂਹੀ ਮਹਲਾ ੧, ਪੰਨਾ 730)*

ਸਾਰਿਆਂ ਨੂੰ ਇਕ ਦ੍ਰਿਸ਼ਟੀ ਨਾਲ ਤੱਕਦੈ, ਕੋਈ ਵਿਚਕਾਰ ਦੀਵਾਰ ਨਹੀਂ ਹੈ। ਇਹ ਗੱਲ ਵੱਖਰੀ ਹੈ ਕਿ ਘਰ ਅਲੱਗ ਅਲੱਗ ਹਨ। ਸਾਹਿਬ ਕਹਿੰਦੇ ਹਨ, "ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ॥" ਇਹ ਜਿਹੜੇ ਛੇ ਗੁਰੂ ਹਨ, ਇਨ੍ਹਾਂ ਛੇ ਗੁਰੂਆਂ ਦਾ ਗੁਰੂ ਇਕ ਪਰਮਾਤਮਾ ਹੈ, ਉਹੀ ਗੁਰੂ ਹੈ। ਸਾਰਾ ਗਿਆਨ ਉਸੇ ਪਰਮਾਤਮਾ ਤੋਂ ਆਉਂਦਾ ਹੈ। ਜਿਵੇਂ ਸਾਰੀ ਰੌਸ਼ਨੀ ਆਉਂਦੀ ਤਾਂ ਸੂਰਜ ਤੋਂ ਪਈ ਹੈ, ਪਰ ਇਹ ਗੱਲ ਵੱਖਰੀ ਹੈ ਕਿ ਸੂਰਜ ਕਰਕੇ ਕੋਈ ਦੀਵਾ ਜਲ ਰਿਹੈ, ਕੋਈ ਲਾਲਟੈਨ ਜਲ ਰਹੀ ਹੈ, ਕਿਧਰੇ ਬਿਜਲੀ ਦਾ ਬਲਬ ਜਲ ਰਿਹੈ, ਕਿਧਰੇ ਗੈਸ ਲਾਲਟੈਨ ਜਲ ਰਹੀ ਹੈ, ਕਿਧਰੇ ਮੋਮਬੱਤੀ ਜਲ ਰਹੀ ਹੈ, ਪਰ ਸਾਰਿਆਂ ਵਿਚ ਅਗਨੀ ਸੂਰਜ ਕਰਕੇ ਹੈ। ਜੇਕਰ ਸੂਰਜ ਬੁਝ ਜਾਏ ਤਾਂ ਉਸ ਤੋਂ ਪਹਿਲੇ ਦੀਵਾ ਬੁਝ ਜਾਏਗਾ, ਮੋਮਬੱਤੀ ਬੁਝ ਜਾਏਗੀ, ਬਿਜਲੀ ਗੁਲ ਹੋ ਜਾਏਗੀ। ਇਹ ਸਾਰਾ ਪਸਾਰਾ, ਇਹ ਸਾਰੀ ਰੌਸ਼ਨੀ, ਉਸੇ ਇਕ ਕਰਕੇ ਹੈ। ਸੋ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਗਿਆਨ ਸਾਰੇ ਦਾ ਸਾਰਾ ਇਕ ਤੋਂ ਆਇਐ, ਪਰ ਇਕ ਦੇ ਹਿਰਦੇ ਦਾ ਭਾਂਡਾ ਅਲੱਗ ਅਲੱਗ ਹੈ। ਬਾਰਸ਼ ਪੈ ਰਹੀ ਹੈ, ਥਾਲ ਪਿਐ ਮੈਦਾਨ ਵਿਚ, ਕੌਲੀ ਪਈ ਹੈ, ਲੋਟਾ ਪਿਐ, ਗਲਾਸ ਪਿਐ। ਬਰਖਾ ਦੀਆਂ ਬੂੰਦਾਂ ਪੈ ਰਹੀਆਂ ਹਨ। ਇਹ ਪਾਂਣੀ ਥਾਲ ਵਿਚ ਤਾਂ ਕਿਸੇ ਹੋਰ ਰੂਪ ਵਿਚ ਹੈ, ਪਰ ਗਲਾਸ ਵਿਚ ਕਿਸੇ ਹੋਰ ਰੂਪ ਵਿਚ ਹੈ, ਲੋਟੇ ਵਿਚ ਕਿਸੇ ਹੋਰ ਰੂਪ ਵਿਚ ਹੈ, ਕੌਲੀ ਵਿਚ

ਕਿਸੇ ਹੋਰ ਰੂਪ ਵਿਚ ਹੈ। ਗਿਆਨ ਤਾਂ ਸਾਰੇ ਦਾ ਸਾਰਾ ਪਰਮਾਤਮਾ ਤੋਂ ਆ ਰਿਹਾ ਹੈ, ਪਰ ਜੈਮਨੀ ਦਾ ਹਿਰਦਾ ਐਸਾ ਹੈ, ਉਹਦੇ ਵਿੱਚੋਂ ਗਿਆਨ ਮਿਮਾਂਸਾ ਬਣ ਕੇ ਪ੍ਰਗਟ ਹੋਇਆ ਹੈ। ਗੌਤਮ ਦਾ ਹਿਰਦਾ ਐਸਾ ਹੈ ਕਿ ਉਹਦੇ ਵਿੱਚੋਂ ਨਿਆਇ ਬਣ ਕੇ ਪ੍ਰਗਟ ਹੋਇਆ ਹੈ। ਪਰ ਕਪਿਲ ਕੁਝ ਹੋਰ ਹਿਰਦਾ ਰੱਖਦੇ ਹਨ, ਉਨ੍ਹਾਂ ਦੇ ਅੰਦਰੋਂ ਸਾਂਖ ਬਣ ਕੇ ਪ੍ਰਗਟ ਹੋਇਆ ਹੈ। ਕਨਾਕ ਆਪਣੀ ਦੁਨੀਆਂ ਦੇ ਮਾਲਕ ਹਨ। ਇਸ ਰਿਸ਼ੀ ਦਾ ਨਾਮ ਕਨਾਕ ਹੈ, ਖੇਤਾਂ ਵਿੱਚੋਂ ਬਚੀ ਹੋਈ ਕਣਕ ਚੁਣ ਕੇ ਖਾਣ ਵਾਲਾ। ਆਪਣੀ ਉਪਜੀਵਕਾ ਇਸ ਢੰਗ ਨਾਲ ਚਲਾ ਕੇ ਜੀਵਨ ਬਤੀਤ ਕਰਨ ਵਾਲਾ ਅਤੇ ਸਾਰਾ ਸਮਾਂ ਇਹ ਸ਼ਾਸਤਰ ਨੂੰ, ਵੈਸ਼ੇਸ਼ਿਕ ਨੂੰ ਲਿਖਣ ਵਿਚ ਬਤੀਤ ਕਰਦਾ ਸੀ। ਇਸ ਰਿਸ਼ੀ ਦਾ ਨਾਮ ਕਨਾਕ ਪੈ ਗਿਆ। ਗਿਆਨ ਦੀਆਂ ਬੂੰਦਾਂ ਬਰਸ ਰਹੀਆਂ ਹਨ ਪਰਮਾਤਮਾ ਰੂਪੀ ਬੱਦਲ ਤੋਂ, ਗਿਆਨ ਵਾਕਿਆ ਹੀ ਬਰਸ ਰਿਹੈ ਅਤੇ ਹਰ ਵਕਤ ਬਰਸ ਰਿਹੈ। ਭਗਤ ਕਬੀਰ ਐਸਾ ਕਹਿੰਦੇ ਹਨ :

**ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ ॥**
**ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥**

*(ਸਲੋਕ ਕਬੀਰ ਜੀ, ਪੰਨਾ 1371)*

ਜਿਨ੍ਹਾਂ ਦੇ ਹਿਰਦੇ ਨਿਵਾਣ ਦੀ ਤਰਫ਼ ਸਨ, ਇਹ ਪਾਣੀ ਸਰੋਵਰ ਬਣ ਕੇ ਉਥੇ ਟਿਕ ਗਿਆ, ਇਹ ਪਾਣੀ ਉਥੇ ਝੀਲ ਬਣ ਗਿਆ, ਗਿਆਨ ਦਾ ਉਥੇ ਸੰਗ੍ਰਹਿ ਹੋ ਗਿਆ। ਪਰ ਜਿਹੜੇ ਹਿਰਦੇ ਟਿੱਬਿਆਂ ਦੀ ਤਰ੍ਹਾਂ ਸਨ, ਉਥੇ ਪਾਣੀ ਨਾ ਟਿਕ ਸਕਿਆ। ਬਰਸਦਾ ਤਾਂ ਉਹ ਸਾਰਿਆਂ 'ਤੇ ਹੈ, ਹਰ ਵਕਤ ਉਹ ਗਿਆਨ ਬਰਸ ਰਿਹੈ, ਪਰ ਕੋਈ ਕੋਈ ਹਿਰਦਾ ਉਸ ਗਿਆਨ ਨੂੰ ਪਕੜਦੈ। ਕਿਸੇ ਭੀ ਮਹਾਨ ਗਿਆਨੀ ਨੂੰ ਇਹ ਮਾਣ ਹੋਣਾ ਹੀ ਨਹੀਂ ਚਾਹੀਦਾ ਕਿ ਗਿਆਨ ਮੇਰਾ ਹੈ। ਨਹੀਂ, ਗਿਆਨ ਪਰਮਾਤਮਾ ਦਾ ਹੈ, ਤੂੰ ਸਿਰਫ਼ ਉਸ ਦਾ ਕਥਨਹਾਰ ਹੈਂ, ਬਿਆਨ ਕਰ ਰਿਹੈਂ, ਕਹਿ ਰਿਹੈਂ। ਇਹ ਇੰਜ ਕਿਹਾ ਜਾ ਸਕਦੈ, ਤੂੰ ਮਾਈਕ੍ਰੋਫੋਨ ਤੋਂ ਜ਼ਿਆਦਾ ਕੁਝ ਭੀ ਨਹੀਂ। ਇਹ ਪਿੱਛੇ ਆਵਾਜ਼ ਉਸੇ ਪਰਮਾਤਮਾ ਦੀ ਹੈ, ਉਸੇ ਈਸ਼ਵਰ ਦੀ ਹੈ, ਉਸੇ ਅਕਾਲ ਪੁਰਖ ਦੀ ਹੈ। ਐਲਾਨੀਆ ਕਹਿ ਦਿੱਤਾ ਗੁਰੂ ਨਾਨਕ ਨੇ :

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥**

*(ਤਿਲੰਗ ਮਹਲਾ ੧, ਪੰਨਾ 722)*

ਸਹੀ ਢੰਗ ਦੇ ਜਿਹੜੇ ਮਹਾਂਪੁਰਸ਼ ਹੋਏ ਹਨ ਜਗਤ ਵਿਚ—ਅਵਤਾਰੀ ਪੁਰਸ਼, ਉਨ੍ਹਾਂ ਨੇ ਕਤਈ ਨਹੀਂ ਕਬੂਲ ਕੀਤਾ ਕਿ ਗਿਆਨ ਮੇਰਾ ਹੈ, ਇਹ ਬੋਲ ਮੇਰੇ ਹਨ। ਮਹਾਰਾਜ ਕਹਿੰਦੇ ਹਨ :

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥**

*(ਸੂਹੀ ਮਹਲਾ ੧, ਪੰਨਾ 763)*

ਹੇ ਪਰਿਪੂਰਨ ਪਰਮਾਤਮਾ! ਮੂੰਹ ਤਾਂ ਉਹ ਬੋਲ ਬੋਲਣਾ ਜਾਣਦਾ ਹੀ ਨਹੀਂ, ਜਿਨ੍ਹਾਂ ਬੋਲਾਂ ਵਿਚ ਤੂੰ ਹੁੰਦੈਂ। ਜਿਹੜੇ ਤੇਰੇ ਬੋਲ ਹਨ, ਉਹ ਮੈਂ ਕਿਥੇ ਬੋਲਣਾ ਜਾਣਦਾਂ। ਮੈਂ ਜੋ ਕੁਝ ਕਹਿ ਰਿਹਾਂ, ਇਹ ਬੋਲ ਤੇਰੇ ਹਨ, ਤੇਰੇ ਹਨ, ਤੇਰੇ ਹਨ। ਗੁਫ਼ਾ ਵਿਚ, ਗ਼ਾਰ ਵਿਚ ਇਸਲਾਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਦੀ ਜਦ ਪਹਿਲੀ ਸਮਾਧੀ ਲੱਗੀ, ਤਾਂ ਕੰਬਣੀ ਛਿੜ ਗਈ। ਘਰ ਆਏ ਤਾਂ ਇਹ ਹਾਲਤ ਵੇਖ ਕੇ ਖ਼ਦੀਜਾ, ਆਪ ਦੀ ਸ਼ਰੀਕੇ-ਹਯਾਤ, ਹੈਰਾਨ ਰਹਿ ਗਈ। ਐਸਾ ਤਾਂ ਕਦੀ ਨਹੀਂ ਦੇਖਿਆ। ਫਿਰ ਜ਼ਬਾਨ ਤੋਂ ਕੁਝ ਅਗੰਮੀ ਬੋਲ ਨਿਕਲੇ ਤਾਂ ਬਿਸਮਾਦ ਹੋ ਕੇ ਖ਼ਦੀਜਾ ਕਹਿੰਦੀ ਹੈ, ਹਜ਼ਰਤ! ਇਹ ਬੋਲ ਤਾਂ ਤੁਹਾਡੇ ਨਹੀਂ। ਕਾਫ਼ੀ ਦਿਨਾਂ ਤੋਂ ਮੇਰਾ ਤੇ ਤੁਹਾਡਾ ਸੰਗ ਹੈ, ਪਤੀ ਤੇ ਪਤਨੀ ਦਾ ਰਿਸ਼ਤਾ ਹੈ, ਪ੍ਰੰਤੂ ਇਹ ਬੋਲ ਤਾਂ ਮੈਂ ਇਸ ਤੋਂ ਪਹਿਲੇ ਕਤੱਈ ਨਹੀਂ ਸੁਣੇ। ਕੀ ਐਸੇ ਬੋਲ ਤੁਹਾਡੇ ਅੰਦਰੋਂ ਆ ਸਕਦੇ ਹਨ? ਮੈਂ ਬਿਸਮਾਦ ਹੋ ਰਹੀ ਹਾਂ, ਹੈਰਾਨ ਹੋ ਰਹੀ ਹਾਂ ਅਤੇ ਸੋਚ ਰਹੀ ਹਾਂ ਕਿ ਕੀ ਵਾਕਿਆ ਹੀ ਐਸਾ ਤੁਸੀਂ ਕਹਿ ਸਕਦੇ ਹੋ? ਮੁਹੰਮਦ ਸਾਹਿਬ ਕਹਿਣ ਲੱਗੇ, ਖ਼ਦੀਜਾ! ਤੂੰ ਠੀਕ ਪਕੜਿਐ। ਇਹ ਬੋਲ ਮੇਰੇ ਨਹੀਂ ਹਨ, ਇਹ ਖ਼ੁਦਾ ਦੇ ਬੋਲ ਹਨ। ਮੁਹੰਮਦ ਤਾਂ ਚੁੱਪ ਕਰ ਗਿਆ। ਹੁਣ ਤਾਂ ਖ਼ੁਦਾ ਬੋਲ ਰਿਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੋਂ ਜਗ ਮਾਹਿ॥** *(ਬਚਿੱਤ੍ਰ ਨਾਟਕ)*

ਜੋ ਮੈਂ ਜਗਤ ਨੂੰ ਕਹਿ ਰਿਹਾ ਹਾਂ, ਇਹ ਤਾਂ ਜੋ ਪ੍ਰਭੂ ਨੇ ਆਖਿਆ ਹੈ, ਉਹੀ ਕਹਿ ਰਿਹਾਂ, ਮੇਰੇ ਆਪਣੇ ਬੋਲ ਨਹੀਂ ਹਨ। ਜੋ ਆਪਣੇ ਬੋਲਾਂ ਨੂੰ ਸ਼ਾਂਤ ਕਰ ਲੈਂਦੈ, ਜੋ ਆਪਣਾ ਮਨ ਬਿਲਕੁਲ ਚੁੱਪ ਕਰਾ ਛੱਡਦੈ, ਸ਼ਾਂਤ ਕਰਾ ਛੱਡਦੈ, ਉਹਦੇ ਅੰਦਰੋਂ ਪਰਮਾਤਮਾ ਦੇ ਬੋਲ ਪ੍ਰਗਟ ਹੁੰਦੇ ਹਨ, ਪ੍ਰਭੂ ਦੇ ਬੋਲ ਪ੍ਰਗਟ ਹੁੰਦੇ ਹਨ। ਧਰਮ ਦੀ ਸਾਰੀ ਸਾਧਨਾ ਹੈ ਮਨ ਨੂੰ ਮੋਨ ਕਰਨਾ। ਇਹ ਗੱਲ ਵੱਖਰੀ ਹੈ ਕਿ ਬੇਸ਼ਤਰ ਮੋਨੀ ਮੋਨ ਕਰਕੇ ਤਾਂ ਮੋਨੀ ਹੋ ਜਾਂਦੇ ਹਨ, ਜ਼ਬਾਨ ਨੂੰ ਤਾਂ ਚੁੱਪ ਕਰਾ ਬੈਠਦੇ ਹਨ, ਪਰ ਜ਼ਬਾਨ ਨੂੰ ਚੁੱਪ ਕਰਾਉਣਾ ਆਸਾਨ ਹੈ, ਪਰ ਮਨ ਨੂੰ ਚੁੱਪ ਕਰਾਉਣਾ ਇਤਨਾ ਆਸਾਨ ਨਹੀਂ। ਉਹ ਬੋਲਦੈ, ਬੋਲਣਾ ਉਸ ਦੀ ਆਦਤ ਹੈ, ਬੋਲਣਾ ਉਸ ਦਾ ਸੁਭਾਉ ਹੈ, ਧਰਮ ਦੀ ਸਾਧਨਾ ਹੈ। ਜਿਸ ਦਿਨ ਮਨ ਚੁੱਪ ਕਰ ਜਾਂਦਾ ਹੈ, ਉਸ ਮਨੁੱਖ ਦੇ ਅੰਦਰੋਂ ਫਿਰ ਪਰਮਾਤਮਾ ਬੋਲਦੈ, ਈਸ਼ਵਰ ਬੋਲਦੈ। ਇਸ ਨੂੰ ਹੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

**ਮਨ ਮਾਰੇ ਬਿਨੁ ਭਗਤਿ ਨ ਹੋਈ॥** *(ਗਉੜੀ ਕਬੀਰ ਜੀ, ਪੰਨਾ 329)*

ਮੁਰਦੇ ਦੀ ਪਹਿਚਾਣ ਕੀ ਹੁੰਦੀ ਹੈ? ਉਹ ਬੋਲਦਾ ਨਹੀਂ, ਉਹ ਚੁੱਪ ਕਰ

ਜਾਂਦਾ ਹੈ, ਉਹ ਖ਼ਾਮੋਸ਼ ਹੋ ਜਾਂਦਾ ਹੈ। ਜਿਵੇਂ ਮੁਰਦੇ ਨੂੰ ਅਸੀਂ ਇਥੋਂ ਪਹਿਚਾਣ ਲੈਂਦੇ ਹਾਂ ਕਿ ਆਵਾਜ਼ਾਂ ਮਾਰਨ 'ਤੇ ਵੀ ਉਹ ਬੋਲਦਾ ਨਹੀਂ। ਜਿਸ ਦਾ ਮਨ ਬੋਲਣੋਂ ਰਹਿ ਜਾਏ, ਚੁੱਪ ਕਰ ਜਾਏ, ਫਿਰ ਉਸ ਦੇ ਅੰਦਰੋਂ ਪਰਮਾਤਮਾ ਬੋਲਦੈ। ਸਤਿਗੁਰੂ ਮਹਾਰਾਜ ਫ਼ੁਰਮਾਨ ਕਰ ਰਹੇ ਹਨ, "ਗੁਰੁ ਗੁਰੁ ਏਕੋ ਵੇਸ ਅਨੇਕ" ਇਨ੍ਹਾਂ ਛੇ ਗੁਰੂਆਂ ਦਾ ਗੁਰੂ ਉਹ ਇਕ ਹੈ। ਸਾਰਾ ਗਿਆਨ ਉਸੇ ਤੋਂ ਆ ਰਿਹੈ, ਪਰ ਇਹ ਸ਼ਾਸਤਰ ਅਲੱਗ ਕਿਉਂ ਹੋ ਗਏ ? ਇਹ ਵੱਖ ਵੱਖ ਕਿਉਂ ਹਨ ? ਇਨ੍ਹਾਂ ਦੇ ਅਲੱਗ ਅਲੱਗ ਨਾਮ ਕਿਉਂ ਹੋ ਗਏ ਹਨ ? ਦਰਅਸਲ ਹਰ ਇਕ ਦੇ ਹਿਰਦੇ ਦਾ ਭਾਂਡਾ ਅਲੱਗ ਅਲੱਗ ਸੀ। ਪਾਣੀ ਨੇ ਆਪਣਾ ਆਕਾਰ ਉਸ ਢੰਗ ਦਾ ਬਣਾ ਲਿਆ, ਜਿਸ ਤਰ੍ਹਾਂ ਦਾ ਕਿਸੇ ਹਿਰਦੇ ਦਾ ਭਾਂਡਾ ਸੀ। ਕਿਧਰੇ ਥਾਲ, ਕਿਧਰੇ ਕੌਲੀ, ਕਿਧਰੇ ਗਲਾਸ ਤੇ ਕਿਧਰੇ ਲੋਟਾ।

ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥

ਹੇ ਪ੍ਰਭੂ! ਜਿਸ ਧਰਮ-ਗ੍ਰੰਥ ਵਿਚ ਉਸ ਕਰਤੇ ਪੁਰਖ ਦੀ ਕੀਰਤੀ ਹੈ, ਉਸ ਕਰਤੇ ਪੁਰਖ ਦੇ ਬੋਲ ਨੇ, ਉਸ ਕਰਤੇ ਪੁਰਖ ਦਾ ਗਿਆਨ ਹੈ :

ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥
ਸੋ ਘਰੁ ਰਾਖੁ ਵਡਾਈ ਤੋਹਿ ॥

ਹੇ ਪ੍ਰਭੂ! ਮੈਨੂੰ ਉਸ ਘਰ ਵਿਚ ਰੱਖ। ਮੈਨੂੰ ਉਨ੍ਹਾਂ ਧਰਮ-ਗ੍ਰੰਥਾਂ ਨਾਲ ਜੋੜ। ਮੈਨੂੰ ਫ਼ਜ਼ੂਲ ਦੇ ਸਾਹਿਤ ਨਾਲ ਨਾ ਜੋੜ, ਮੈਨੂੰ ਫ਼ਜ਼ੂਲ ਦੀ ਲੇਖਣੀ ਨਾਲ ਨਾ ਜੋੜ, "ਸੋ ਘਰੁ ਰਾਖੁ ਵਡਾਈ ਤੋਹਿ"। ਕੁਝ ਵਿਦਵਾਨ ਇੰਜ ਭੀ ਅਰਥ ਕਰਦੇ ਹਨ ਕਿ ਹੇ ਪ੍ਰਭੂ! ਉਨ੍ਹਾਂ ਧਰਮ-ਗ੍ਰੰਥਾਂ ਦੀ ਰੱਖਿਆ ਕਰ, ਕਿਉਂਕਿ ਉਸ ਵਿਚ ਤੇਰੀ ਵਡਿਆਈ ਹੈ, ਉਸ ਵਿਚ ਤੇਰੀ ਮਹਿਮਾ ਹੈ, ਉਸ ਵਿਚ ਤੇਰਾ ਜੱਸ ਹੈ, ਗ੍ਰਾਮਰ ਦੇ ਗਿਆਨੀ ਇਸ ਤਰ੍ਹਾਂ ਕਹਿੰਦੇ ਹਨ। "ਸੋ ਘਰੁ ਰਾਖੁ ਵਡਾਈ ਤੋਹਿ" ਵਿਆਕਰਣ ਦੇ ਪੰਡਤ ਐਸਾ ਕਹਿੰਦੇ ਹਨ, ਉਸ ਘਰ ਦੇ ਨਾਲ ਮੈਨੂੰ ਰੱਖ ਲੈ, ਉਸ ਘਰ ਵਿਚ ਮੈਨੂੰ ਰੱਖ ਲੈ, ਕਿਉਂ, ਉਸ ਘਰ ਵਿਚ ਤੇਰੀ ਵਡਿਆਈ ਹੈ। ਉਸ ਧਰਮ-ਗ੍ਰੰਥ ਵਿਚ ਤੇਰੀ ਵਡਿਆਈ ਹੈ। ਦੁਨੀਆਂ ਦੇ ਧਰਮ-ਗ੍ਰੰਥਾਂ ਬਾਰੇ, ਵਿਤਕਰਾ-ਰਹਿਤ ਹਿਰਦਾ, ਨਿਰਪੱਖ ਹਿਰਦਾ, ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਸ ਵਾਕ ਵਿਚ ਝਲਕਦਾ ਪਿਐ। ਸਾਹਿਬ ਕਹਿੰਦੇ ਹਨ :

ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ॥

ਇਹ ਸਮੇਂ ਦੀ ਗਿਣਤੀ ਦੇ ਆਧਾਰ ਹਨ, ਜਿਵੇਂ ਸੈਕਿੰਡ, ਮਿੰਟ, ਫਿਰ ਘੰਟੇ। ਇਥੇ ਇਨ੍ਹਾਂ ਤਿੰਨਾਂ 'ਤੇ ਗੱਲ ਮੁੱਕਦੀ ਹੈ ਪ੍ਰੰਤੂ ਭਾਰਤ ਦੀ ਪੁਰਾਣੀ ਪਰੰਪਰਾ ਦੇ ਮੁਤਾਬਕ ਸਮੇਂ ਨੂੰ ਇਵੇਂ ਨਾਪਦੇ ਸਨ ਕਿ ਹੁਣ ਦੋ ਵਿਸਵੇ ਹੋ ਗਏ ਹਨ, ਚਾਰ ਚਸੀਆਂ ਹੋ ਗਈਆਂ ਹਨ, ਹੁਣ ਇਕ ਘੜੀ ਹੋ ਗਈ ਹੈ, ਦੋ ਘੜੀਆਂ

ਹੋ ਗਈਆਂ ਹਨ। ਹੁਣ ਤਾਂ ਦਿਨ ਦਾ ਪਹਿਲਾ ਪਹਿਰ ਲੰਘ ਗਿਐ। ਦੂਜਾ ਪਹਿਰ ਲੰਘ ਗਿਐ। ਇਨ੍ਹਾਂ ਤੋਂ ਬਾਅਦ ਫਿਰ ਥਿੱਤਾਂ ਨੂੰ ਗਿਣਦੇ ਹਨ, ਜੋ ਚੰਦਰਮਾ ਦੀ ਗਰਦਿਸ਼ ਦੇ ਨਾਲ ਪੈਦਾ ਹੁੰਦੀਆਂ ਹਨ। ਫਿਰ ਵਾਰਾਂ ਦੇ ਹਿਸਾਬ ਨਾਲ ਸਮੇਂ ਨੂੰ ਨਾਪਣਾ ਹੁੰਦਾ ਹੈ, ਜੋ ਸੂਰਜ ਕਰਕੇ ਹੈ। ਫਿਰ ਮਹੀਨਿਆਂ ਨੂੰ ਨਾਪਦੇ ਹਨ ਚੰਦਰਮਾ ਕਰਕੇ, ਜਿਸ ਦਿਨ ਚੰਦਰਮਾ ਪੂਰਾ ਹੋ ਜਾਂਦਾ ਹੈ, ਮਾਸ ਪੂਰਨ, ਪੂਰਨਮਾਸ਼ੀ, ਮਹੀਨਾ ਪੂਰਾ ਹੋ ਗਿਐ, ਮਾਹ ਪੂਰਾ ਹੋ ਗਿਐ। ਮਹਾਰਾਜ ਕਹਿੰਦੇ ਹਨ, "ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ"। ਭਾਵ ਸਮੇਂ ਦੇ ਇਤਨੇ ਰੂਪ ਜੋ ਬਣਦੇ ਹਨ, ਥਿੱਤਾਂ ਬਣਦੀਆਂ ਹਨ, ਰੁੱਤਾਂ ਬਣਦੀਆਂ ਹਨ, ਵਿਸੁਏ ਬਣਦੇ ਹਨ, ਚਸੀਆਂ ਬਣਦੀਆਂ ਹਨ, ਘੜੀਆਂ ਬਣਦੀਆਂ ਹਨ, ਪਹਰ ਬਣਦੇ ਹਨ, ਦਿਨ ਦੇ ਚਾਰ ਪਹਰ, ਰਾਤ ਦੇ ਚਾਰ ਪਹਰ, ਦਿਨ ਰਾਤ ਦੀਆਂ ਸੱਠ ਘੜੀਆਂ ਬਣਦੀਆਂ ਹਨ:

ਸੂਰਜੁ ਏਕੋ ਰੁਤਿ ਅਨੇਕ॥
ਨਾਨਕ ਕਰਤੇ ਕੇ ਕੇਤੇ ਵੇਸ॥

ਅਨੇਕਾਂ ਰੁੱਤਾਂ ਬਣਦੀਆਂ ਹਨ, ਪਰ ਸਾਰਾ ਅਨੇਕਤਾ ਦਾ ਪਸਾਰਾ, ਇਕ ਸੂਰਜ ਕਰਕੇ ਹੈ। "ਨਾਨਕ ਕਰਤੇ ਕੇ ਕੇਤੇ ਵੇਸ" ਅਨੰਤ ਵੇਸ, ਇਹ ਬਹੁਤ ਸਾਰੇ ਵੇਸ, ਉਸੇ ਕਰਤੇ ਦੇ ਹਨ। ਇਸ ਨੂੰ ਇਕ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਬੜੇ ਸੋਹਣੇ ਢੰਗ ਨਾਲ ਬਿਆਨ ਕਰਦੇ ਹਨ:

ਜੋਗੀ ਅੰਦਰਿ ਜੋਗੀਆ॥
ਤੂੰ ਭੋਗੀ ਅੰਦਰਿ ਭੋਗੀਆ॥
ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ॥

*(ਸਿਰੀਰਾਗੁ ਮਹਲਾ ੧, ਪੰਨਾ 71)*

ਤੂੰ ਸਾਰਿਆਂ ਨਾਲ ਜੁੜਿਆ ਹੋਇਐਂ ਤਾਂ ਜੋਗੀ ਹੈਂ। ਜੋ ਪਰਮਾਤਮਾ ਨਾਲ ਜੁੜਿਆ ਹੋਇਐ ਤੇ ਪਰਮਾਤਮਾ ਉਸ ਨਾਲ ਜੁੜਿਆ ਹੋਇਐ, ਪਰ ਗ਼ਜ਼ਬ ਦੀ ਗੱਲ ਹੈ ਕਿ ਜੇ ਤੂੰ ਸਾਰਿਆਂ ਨਾਲੋਂ ਟੁੱਟਿਆ ਹੋਇਐਂ ਤਾਂ ਭੋਗੀ ਹੈਂ। ਜੋ ਸਿਰਫ਼ ਜੀਵਨ ਭੋਗ ਰਿਹਾ ਹੈ, ਪਰਮਾਤਮਾ ਬਾਰੇ ਕਦੀ ਸੋਚਿਆ ਤਕ ਭੀ ਨਹੀਂ, ਉਹ ਜੋਗੀ ਭੀ ਹੈ, ਉਹ ਭੋਗੀ ਭੀ ਹੈ। ਨਿਰਾਕਾਰ ਕਰਕੇ ਉਹ ਜੋਗੀ ਹੈ। ਉਹ ਕੀੜੀ ਵਿਚ ਭੀ ਹੈ, ਉਹ ਹਾਥੀ ਵਿਚ ਭੀ ਹੈ। ਉਹ ਜ਼ੱਰੇ ਵਿਚ ਭੀ ਹੈ, ਉਹ ਸੂਰਜ ਵਿਚ ਭੀ ਹੈ:

ਹਸਤੀ ਕੀਟੀ ਤ੍ਰਿਲੋ ਆਦਮ।
ਏਕ ਅਖੰਡਤ ਬਸੈ ਅਨਾਦਨਿ।

ਨਿਰਾਕਾਰ ਕਰਕੇ ਉਹ ਜੋਗੀ ਹੈ, ਸਾਰਿਆਂ ਨਾਲ ਉਹ ਜੁੜਿਆ ਹੋਇਐ।

ਆਕਾਰ ਕਰਕੇ ਉਹ ਭੋਗੀ ਹੈ। ਉਹ ਭਾਗ ਭਾਗ ਹੈ, ਤਕਸੀਮ ਹੈ, ਟੁਕੜੇ ਟੁਕੜੇ ਹੈ। ਪਿੱਤਲ ਸੋਨੇ ਜੈਸਾ ਨਹੀਂ ਹੈ। ਸੋਨਾ ਲੋਹੇ ਜੈਸਾ ਨਹੀਂ ਹੈ। ਲੋਹਾ ਚਾਂਦੀ ਜੈਸਾ ਨਹੀਂ ਹੈ। ਚਾਂਦੀ ਤਾਂਬੇ ਜੈਸੀ ਨਹੀਂ ਹੈ। ਤਾਂਬਾ ਪੱਥਰ ਜੈਸਾ ਨਹੀਂ ਹੈ। ਪੱਥਰ ਬਨਸਪਤੀ ਜੈਸਾ ਨਹੀਂ ਹੈ। ਬਨਸਪਤੀ ਪਸ਼ੂਆਂ ਜੈਸੀ ਨਹੀਂ ਹੈ। ਪਸ਼ੂ ਮਨੁੱਖਾਂ ਜੈਸੇ ਨਹੀਂ ਹਨ। ਜੇਕਰ ਇਸ ਤਰੀਕੇ ਨਾਲ ਦੇਖਦੇ ਜਾਓਗੇ ਤਾਂ ਸਭ ਕੁਝ ਟੁਕੜੇ ਟੁਕੜੇ ਹੈ, ਅਲੱਗ ਅਲੱਗ ਹੈ। ਇਕ ਜੈਸਾ ਦੂਸਰਾ ਨਹੀਂ ਹੈ। ਪਿੱਤਲ ਤੇ ਸੋਨੇ ਦੇ ਲੱਖ ਰੂਪ ਭਾਵੇਂ ਇਕ ਦਿਖਾਈ ਦੇਵਣ, ਇਹ ਇਕ ਨਹੀਂ ਹਨ। ਲੱਖ ਰੂਪ ਚਾਂਦੀ ਤੇ ਰੁਪੈ ਦੇ, ਸਿਲਵਰ ਦੇ, ਇੱਕੋ ਹੀ ਦਿਖਾਈ ਦੇਣ, ਪ੍ਰੰਤੂ ਫਿਰ ਭੀ ਇਕ ਨਹੀਂ ਹਨ। ਇਹ ਅਨੰਤ ਪਸਾਰਾ ਹੈ ਆਕਾਰ ਰੂਪ ਵਿਚ। ਹੇ ਪ੍ਰਭੂ! ਤੂੰ ਬੜਾ ਵੱਡਾ ਭੋਗੀ ਹੈਂ। ਇਤਨੇ ਅਨੰਤ ਰੂਪ, ਇਤਨਾ ਵਖਰੇਵਾਂ, ਇਤਨਾ ਅਲੱਗ ਅਲੱਗ ਅਤੇ ਐਸਾ ਅਲੱਗ ਅਲੱਗ ਕਿ ਜੇ ਕਿਧਰੇ ਜੋੜਨ ਲੱਗੀਏ ਤਾਂ ਜੁੜਦਾ ਨਹੀਂ। ਪਿੱਤਲ ਤੇ ਸੋਨੇ ਨੂੰ ਇਕੱਠਾ ਕਰ ਦੇਈਏ ਤਾਂ ਨਾ ਸੋਨਾ, ਸੋਨਾ ਰਹਿੰਦੈ; ਨਾ ਪਿੱਤਲ, ਪਿੱਤਲ ਰਹਿੰਦੈ। ਦੋਹਾਂ ਦਾ ਆਪਣਾਪਨ ਖੋ ਜਾਂਦਾ ਹੈ। ਤੂੰ ਐਸੀ ਇਹ ਲੀਲਾ ਰਚਾਈ ਹੈ, ਐਸਾ ਤੂੰ ਭਾਗ ਭਾਗ ਕੀਤੈ, ਇਹ ਕਰਨਾ ਬਹੁਤ ਔਖਾ ਹੈ। ਲੱਕੜ ਤੇ ਲੋਹੇ ਨੂੰ ਇਕ ਕਰਨਾ ਕਠਨ ਹੈ, ਬੜਾ ਕਠਨ ਹੈ। ਪਿੱਤਲ ਤੇ ਤਾਂਬੇ ਨੂੰ ਇਕ ਕਰਨਾ ਕਠਨ ਹੈ, ਬੜਾ ਕਠਨ ਹੈ, ਪਰ ਫਿਰ ਭੀ ਤੂੰ ਇਸ ਅਨੇਕਤਾ ਵਿਚ ਰਮਿਆ ਹੋਇਐਂ, "ਜੋਗੀ ਅੰਦਰਿ ਜੋਗੀਆ"। ਤੂੰ ਜੋਗੀਆਂ ਵਿੱਚੋਂ ਸਭ ਤੋਂ ਵੱਡਾ ਜੋਗੀ ਹੈਂ। ਸਾਰਿਆਂ ਨਾਲ ਅੰਦਰੋਂ ਜੁੜਿਆ ਹੋਇਐਂ। ਐਸਾ ਕੁਝ ਭੀ ਨਹੀਂ ਜਿਸ ਨਾਲ ਤੂੰ ਜੁੜਿਆ ਨਹੀਂ, ਪਰ ਤੂੰ ਆਕਾਰ ਰੂਪ ਵਿਚ ਰੂਪ ਕਰਕੇ ਮਹਾਂ ਭੋਗੀ ਹੈਂ। ਟੁਕੜੇ ਟੁਕੜੇ ਹੈਂ। ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦਾ ਮੂਲ ਸੰਦੇਸ਼ ਹੈ : ਇਹ ਆਕਾਰ ਕਰਕੇ ਜੋ ਟੁਕੜੇ ਟੁਕੜੇ ਹੈ, ਜੋ ਇਤਨੀ ਅਨੇਕਤਾ ਹੈ, ਇਸੇ ਹੀ ਅਨੇਕਤਾ ਵਿਚ ਜਦ ਕਿਸੇ ਨੂੰ ਇਕ ਦਿਖਾਈ ਦੇਣ ਲੱਗ ਪੈਂਦਾ ਹੈ, ਬਸ, ਉਸੇ ਨੂੰ ਭਗਤ ਕਹਿੰਦੇ ਹਨ, ਉਸੇ ਨੂੰ ਸੰਤ ਕਹਿੰਦੇ ਹਨ, ਉਸੇ ਨੂੰ ਬ੍ਰਹਮ ਗਿਆਨੀ ਕਹਿੰਦੇ ਹਨ, ਉਸੇ ਨੂੰ ਪੀਰ ਕਹਿੰਦੇ ਹਨ, ਉਸੇ ਨੂੰ ਵਲੀ, ਅੱਲ੍ਹਾ ਕਹਿੰਦੇ ਹਨ, ਉਸੇ ਨੂੰ ਪੈਗ਼ੰਬਰ ਕਹਿੰਦੇ ਹਨ, ਉਸੇ ਨੂੰ ਅਵਤਾਰ ਕਹਿੰਦੇ ਹਨ। ਇਨ੍ਹਾਂ ਅੱਖਾਂ ਨਾਲ ਤਾਂ ਅਨੇਕਤਾ ਦਿਖਾਈ ਦਿੰਦੀ ਹੈ, ਪਰ ਇਕ ਨਹੀਂ ਦਿਖਾਈ ਦਿੰਦਾ। ਪਿੱਤਲ ਪਿੱਤਲ ਜੈਸਾ ਦਿਖਾਈ ਦਿੰਦੈ, ਸੋਨਾ ਸੋਨੇ ਜੈਸਾ, ਪੱਥਰ ਪੱਥਰ ਜੈਸਾ ਦਿਖਾਈ ਦਿੰਦੈ, ਹੀਰਾ ਹੀਰੇ ਜੈਸਾ। ਪਰ ਇਕ ਹੋਰ ਦ੍ਰਿਸ਼ਟੀ ਹੈ, ਇਕ ਹੋਰ ਅੱਖ ਹੈ, ਜੋ ਇਨ੍ਹਾਂ ਦੋ ਅੱਖਾਂ ਦੇ ਵਿਚਕਾਰ ਹੈ, ਜਿਥੇ ਹਿੰਦੂ ਵੀਰ ਤਿਲਕ ਲਗਾਉਂਦੇ ਹਨ, ਇਥੇ ਉਹ ਅੱਖ ਹੈ। ਇਹ ਦੋ ਅੱਖਾਂ ਤਾਂ ਜਨਮ ਦੇ ਨਾਲ ਖੁੱਲ੍ਹਦੀਆਂ ਹਨ,

ਪਰ ਤੀਜੀ ਅੱਖ ਸਾਧਨਾ ਨਾਲ ਖੁੱਲ੍ਹੇਗੀ, ਜਪ ਤਪ ਦੇ ਨਾਲ ਖੁੱਲ੍ਹੇਗੀ। ਇਹ ਦੋ ਅੱਖਾਂ ਹਮੇਸ਼ਾ ਲਈ ਬੰਦ ਹੋਵਣ, ਇਸ ਤੋਂ ਪਹਿਲੇ ਉਹ ਤੀਜੀ ਅੱਖ ਖੁੱਲ੍ਹ ਜਾਏ ਤਾਂ ਜੀਵਨ-ਯਾਤਰਾ ਸਫਲ ਹੋ ਜਾਂਦੀ ਹੈ। ਪਰ ਅਕਸਰ ਇਕ ਬਦਕਿਸਮਤੀ ਹਰ ਇਕ ਦੇ ਪੱਲੇ ਪੈਂਦੀ ਹੈ। ਇਹ ਦੋ ਅੱਖਾਂ ਭੀ ਬੰਦ ਹੋ ਜਾਂਦੀਆਂ ਹਨ ਅਤੇ ਉਹ ਤੀਸਰੀ ਅੱਖ ਖੁੱਲ੍ਹਦੀ ਨਹੀਂ, ਜੀਵਨ ਅਕਾਰਥ ਚਲਾ ਜਾਂਦਾ ਹੈ, ਜ਼ਿੰਦਗੀ ਬਰਬਾਦ ਚਲੀ ਜਾਂਦੀ ਹੈ, ਸੰਸਾਰ 'ਤੇ ਆਇਆ ਅਸਫਲ ਚਲਾ ਜਾਂਦਾ ਹੈ। ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਥੇ ਬੜਾ ਸੁੰਦਰ ਨਿਖੇੜਾ ਕੀਤਾ ਹੈ। ਸੂਰਜ ਤਾਂ ਇਕ ਹੈ ਪਰ ਰੁੱਤਾਂ ਅਨੇਕ ਹਨ, ਥਿਤਾਂ ਅਨੇਕ ਹਨ। ਵਾਰ ਬਥੇਰੇ ਹਨ, ਘੜੀਆਂ ਬਥੇਰੀਆਂ ਹਨ। ਪਹਿਰ ਅੱਠ ਹਨ, ਪਰ ਸੂਰਜ ਤਾਂ ਅੱਠ ਨਹੀਂ ਹਨ, ਸੂਰਜ ਤਾਂ ਇਕ ਹੈ, "ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥" ਕਰਤਾ ਤਾਂ ਇਕ ਹੈ। ਇਹ ਜੋ ਅਨੇਕਤਾ ਦਿਖਾਈ ਦੇ ਰਹੀ ਹੈ, ਇਹ ਉਸ ਦੀਆਂ ਪੁਸ਼ਾਕਾਂ ਹਨ। ਬਦਲਦਾ ਰਹਿੰਦਾ ਹੈ, ਵੱਖ ਵੱਖ ਹਨ ਉਸ ਦੀਆਂ ਪੁਸ਼ਾਕਾਂ। ਪੁਸ਼ਾਕ ਬਦਲ ਜਾਏ ਤਾਂ ਮਨੁੱਖ ਕੁਝ ਹੋਰ ਹੀ ਦਿਖਾਈ ਦੇਣ ਲੱਗ ਪੈਂਦਾ ਹੈ। ਚੰਦਰਮਾ ਵਿਚ ਪ੍ਰਭੂ ਕੁਝ ਹੋਰ ਦਿਖਾਈ ਦਿੰਦਾ ਹੈ, ਸੂਰਜ ਵਿਚ ਕੁਝ ਹੋਰ ਦਿਖਾਈ ਦਿੰਦੈ। ਪਹਾੜਾਂ ਵਿਚ ਕੁਝ ਹੋਰ ਦਿਖਾਈ ਦਿੰਦੈ, ਸਾਗਰ ਵਿਚ ਕੁਝ ਹੋਰ ਦਿਖਾਈ ਦਿੰਦੈ, ਬਨਸਪਤੀ ਵਿਚ ਕੁਝ ਹੋਰ ਦਿਖਾਈ ਦਿੰਦੈ, ਫੁੱਲਾਂ ਵਿਚ ਕੁਝ ਹੋਰ ਦਿਖਾਈ ਦਿੰਦੈ, ਪਸ਼ੂਆਂ ਵਿਚ ਕੁਝ ਹੋਰ ਦਿਖਾਈ ਦਿੰਦੈ ਅਤੇ ਮਨੁੱਖਾਂ ਵਿਚ ਕੁਝ ਹੋਰ ਦਿਖਾਈ ਦਿੰਦੈ। ਇਹ ਸਭ ਉਸ ਦੀਆਂ ਪੁਸ਼ਾਕਾਂ ਹਨ। ਜੋ ਇਨ੍ਹਾਂ ਪੁਸ਼ਾਕਾਂ ਵਿਚ ਉਸ ਨੂੰ ਵੇਖ ਲੈਂਦਾ ਹੈ, ਜਿਸ ਨੇ ਇਨ੍ਹਾਂ ਪੁਸ਼ਾਕਾਂ ਨੂੰ ਧਾਰਨ ਕੀਤਾ ਹੋਇਐ, ਜਿਸ ਦੇ ਇਹ ਪਹਿਰਾਵੇ ਹਨ, ਬਸ ਉਸੇ ਨੂੰ ਕਹਿੰਦੇ ਹਨ ਪਰਮਾਤਮਾ ਦੇ ਦਰਸ਼ਨ ਕਰ ਲਏ, ਪ੍ਰਭੂ ਦੇ ਦਰਸ਼ਨ ਕਰ ਲਏ। ਪਦਾਰਥਾਂ ਦੇ ਦਰਸ਼ਨ ਤਾਂ ਪਸ਼ੂ-ਪੰਛੀ ਭੀ ਕਰ ਲੈਂਦੇ ਹਨ। ਸੰਸਾਰ ਦੇ ਦਰਸ਼ਨ ਤਾਂ ਸਾਰੇ ਹੀ ਕਰ ਲੈਂਦੇ ਹਨ। ਜਗਤ 'ਤੇ ਆਉਣਾ ਉਸੇ ਦਾ ਸਫਲ ਹੈ ਜੋ ਨਿਰੰਕਾਰ ਦੇ ਦਰਸ਼ਨ ਕਰ ਲੈਂਦਾ ਹੈ, ਪਰਮਾਤਮਾ ਦੇ ਦਰਸ਼ਨ ਕਰ ਲੈਂਦਾ ਹੈ, ਈਸ਼ਵਰ ਦੇ ਦਰਸ਼ਨ ਕਰ ਲੈਂਦਾ ਹੈ। ਕੀਰਤਨ ਸੋਹਿਲੇ ਦਾ ਇਹ ਦੂਸਰਾ ਵਾਕ ਆਪਣੇ ਵਿਚ ਇਹ ਸੰਦੇਸ਼ਾ ਛੁਪਾਈ ਬੈਠਾ ਹੈ ਕਿ ਜਿਸਨੂੰ ਅਨੇਕਤਾ ਵਿਚ ਇਕ ਦਿਖਾਈ ਦੇਵੇ, ਬਸ ਯਾਤਰਾ ਸਫਲ। ਜਿਸ ਨੂੰ ਇਨ੍ਹਾਂ ਭੋਗੀਆਂ ਵਿਚ ਇਕ ਜੋਗੀ ਦਿਖਾਈ ਦੇਵੇ, ਬਸ ਉਹੀ ਮਹਾਨ ਹੈ। ਇਹੀ ਕਾਰਨ ਹੈ ਕਿ ਧਾਰਮਿਕ ਜਗਤ ਵਿਚ ਕੇਵਲ ਭੋਗੀ ਦੀ ਨਿੰਦਾ ਹੈ, ਜੋਗੀ ਦੀ ਉਪਮਾ ਹੈ, ਜੋਗੀ ਦੀ ਪੂਜਾ ਹੈ, ਜੋਗੀ ਨੂੰ ਨਮਸਕਾਰ ਹੈ। ਈਰਾਨੀ ਸੂਫ਼ੀ ਸੰਤ ਹਜ਼ਰਤ ਮੌਲਾ ਨਾਰੂਨ, ਬੁਲੰਦ ਬਾਂਗ ਨਾਲ ਕਹਿੰਦੇ ਹਨ :

ਤੂ ਬਰਾਏ ਵਸਲ ਕਰਦਮ ਆਮਦੀ।
ਨਾ ਬਰਾਏ ਫ਼ਸਲ ਕਰਦਮ ਆਮਦੀ।

ਤੂੰ ਇਸ ਦੁਨੀਆਂ ਵਿਚ ਜੁੜਨ ਵਾਸਤੇ ਤੇ ਜੋੜਨ ਵਾਸਤੇ ਆਇਆ ਹੈਂ, ਨਾ ਕਿ ਤੂੰ ਤੋੜਨ ਵਾਸਤੇ ਜਾਂ ਟੁੱਟਣ ਵਾਸਤੇ ਆਇਐਂ। ਜੋ ਟੁੱਟ ਜਾਂਦੈ, ਉਹ ਤੋੜਦੈ। ਜੋ ਜੁੜ ਜਾਂਦੈ, ਉਹ ਜੋੜਦੈ। ਇਹੀ ਕਾਰਨ ਹੈ ਕਿ ਧਾਰਮਿਕ ਜਗਤ ਵਿਚ ਜੋਗੀ ਦੀ ਮਹਿਮਾ ਹੈ। ਭਾਗ ਭਾਗ ਹੈ ਭਾਵੇਂ ਸਾਰਾ ਜਗਤ, ਪਰ ਫਿਰ ਭੀ ਪਰਮਾਤਮਾ ਸਾਰਿਆਂ ਵਿਚ ਜੁੜਿਆ ਹੋਇਐ। ਭਾਵੇਂ ਇਤਨੀ ਅਨੇਕਤਾ ਹੈ, ਪਰ ਫਿਰ ਭੀ ਦੇਖਦੇ ਹਾਂ ਕਿ ਘਰ ਦਾ ਇਕ ਮੁਖੀ, ਪਤਨੀ ਨਾਲ ਭੀ ਜੁੜਿਆ ਹੋਇਐ, ਮਾਂ-ਬਾਪ ਨਾਲ ਭੀ ਜੁੜਿਆ ਹੋਇਐ, ਬੱਚਿਆਂ ਨਾਲ ਭੀ ਜੁੜਿਆ ਹੋਇਐ, ਭਰਾਵਾਂ ਨਾਲ ਭੀ ਜੁੜਿਆ ਹੋਇਐ, ਭੈਣ ਨਾਲ ਭੀ ਜੁੜਿਆ ਹੋਇਐ। ਇਕ ਪਰਿਵਾਰ ਵਿਚ ਰਹਿ ਰਿਹੈ। ਸਾਰੇ ਉਸ ਨੂੰ ਪਿਆਰੇ ਹਨ। ਕੋਈ ਭੈਣ ਕਰਕੇ ਪਿਆਰਾ ਹੈ, ਕੋਈ ਪਤਨੀ ਕਰਕੇ ਪਿਆਰਾ ਹੈ, ਕੋਈ ਬੱਚੀ ਕਰਕੇ ਪਿਆਰਾ ਹੈ, ਕੋਈ ਪਿਤਾ ਕਰਕੇ ਪਿਆਰਾ ਹੈ, ਕੋਈ ਮਾਂ ਕਰਕੇ ਪਿਆਰਾ ਲੱਗ ਰਿਹਾ ਹੈ; ਕੋਈ ਦਾਦੀ ਕਰਕੇ ਅਤੇ ਕੋਈ ਪੁੱਤਰ ਕਰਕੇ ਪਿਆਰਾ ਲੱਗ ਰਿਹਾ ਹੈ, ਕੋਈ ਭਰਾ ਕਰਕੇ ਪਿਆਰਾ ਲੱਗ ਰਿਹੈ। ਪਿਆਰ ਦਾ ਰਿਸ਼ਤਾ ਸਾਰੇ ਰੂਪਾਂ ਨਾਲ ਬਣਿਆ ਹੋਇਆ ਹੈ। ਇਸੇ ਤਰੀਕੇ ਨਾਲ, ਜੋ ਬ੍ਰਹਿਮੰਡ ਦੀ ਅਨੇਕਤਾ ਵਿਚ, ਉਸ ਇਕ ਨੂੰ ਵੇਖ ਕੇ, ਅਨੇਕਤਾ ਨਾਲ ਪਿਆਰ ਪਾਉਂਦੈ, ਜਗਤ 'ਤੇ ਉਸ ਦਾ ਆਉਣਾ ਸਫਲ ਹੋ ਜਾਂਦਾ ਹੈ। ਸਤਿਗੁਰੂ ਇਹ ਸਫਲਤਾ ਸਾਰੇ ਜੀਵਾਂ ਦੀ ਝੋਲੀ ਵਿਚ ਪਾਵਣ, ਤਾਂ ਕਿ ਜਗਤ ਉੱਤੇ ਆਉਣਾ ਸਾਰਿਆਂ ਦਾ ਸਫਲ ਹੋਵੇ।

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥
ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ ॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥
ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ ॥

ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੈ ਨਾਮਿ ਵਾਸਾ॥ *(ਧਨਾਸਰੀ ਮਹਲਾ ੧, ਪੰਨਾ 13)*

ਕੀਰਤਨ ਸੋਹਿਲੇ ਦਾ ਇਹ ਮਹਾਂਵਾਕ ਆਪਣੇ ਵਿਚ ਬਹੁਤ ਵੱਡੀਆਂ ਗਹਿਰਾਈਆਂ ਤੇ ਬੁਲੰਦੀਆਂ ਛੁਪਾਈ ਬੈਠਾ ਹੈ। ਭਾਰਤ ਵਿਚ ਆਪਣੇ ਇਸ਼ਟ ਦੇ ਅੱਗੇ ਆਰਤੀ ਉਤਾਰਨ ਦੀ ਪ੍ਰਥਾ ਆਦਿ ਕਾਲ ਤੋਂ ਚੱਲੀ ਆ ਰਹੀ ਹੈ। ਆਦਿ ਕਾਲ ਤੋਂ ਐਸਾ ਹੁੰਦਾ ਰਿਹੈ। ਸ਼ਰਧਾਲੂ ਲੋਕ, ਅਭਿਆਸੀ ਲੋਕ, ਰਸਿਕ ਪੁਰਸ਼, ਆਪਣੇ ਇਸ਼ਟ ਦੀ ਆਰਤੀ ਉਤਾਰਦੇ ਰਹੇ ਹਨ। ਥਾਲ ਵਿਚ ਕੁਝ ਦੀਪਕ ਜਲਾ ਕੇ, ਕੁਝ ਪੁਸ਼ਪ ਰੱਖ ਕੇ, ਕੁਝ ਸੁਗੰਧਿਤ ਧੂਪਾਂ ਰੱਖ ਕੇ, ਕੁਝ ਦਮੜੇ ਰੱਖ ਕੇ ਜਾਂ ਸੋਨੇ ਦੇ ਸਿੱਕੇ ਰੱਖ ਕੇ ਜਾਂ ਮੋਤੀਆਂ ਨੂੰ ਰੱਖ ਕੇ, ਆਰਤਾ ਉਤਾਰਦੇ ਰਹੇ ਹਨ। ਪਹਿਲੇ ਮੂੰਹ ਦੇ ਅੱਗੇ ਥਾਲ ਘੁਮਾਉਣਾ, ਫਿਰ ਚਰਨਾਂ ਵਿਚ ਥਾਲ ਘੁਮਾਉਣਾ, ਫਿਰ ਸਾਰੇ ਸਰੀਰ ਦੇ ਅੱਗੇ ਥਾਲ ਘੁਮਾਉਣਾ, ਇਸ ਤਰ੍ਹਾਂ ਇਹ ਆਪਣੇ ਇਸ਼ਟ ਦਾ, ਆਪਣੇ ਦੇਵਤੇ ਦਾ, ਆਪਣੇ ਅਵਤਾਰੀ ਪੁਰਸ਼ ਦਾ ਪੂਜਨ ਅਭਿਆਸੀ ਲੋਕ, ਸ਼ਰਧਾਲੂ ਲੋਕ ਕਰਦੇ ਰਹੇ ਹਨ। ਇਹ ਪ੍ਰੰਪਰਾ ਆਪਣੇ ਆਪਣੇ ਢੰਗ ਨਾਲ ਲਗਭਗ ਭਾਰਤ ਦੇ ਤਮਾਮ ਮਤਾਂ ਵਿਚ ਮੌਜੂਦ ਹੈ।

ਫਿਰ ਗੁਰਮਤਿ ਦਾ ਜ਼ਮਾਨਾ ਆਇਆ, ਗੁਰੂ ਨਾਨਕ ਦੀ ਦੁਨੀਆਂ ਉਜਾਗਰ ਹੋਈ। ਆਰਤੀ ਤਾਂ ਗਾਇਨ ਕੀਤੀ ਹੈ, ਪਰ ਆਰਤੀ ਕਰਦਿਆਂ ਗੁਰੂ ਨਾਨਕ ਦੇ ਹੱਥ ਵਿਚ ਕੋਈ ਥਾਲ ਨਹੀਂ ਹੈ, ਕੋਈ ਦੀਪਕ ਭੀ ਨਹੀਂ ਹੈ। ਜਦ ਥਾਲੀ ਨਹੀਂ ਹੈ, ਤਾਂ ਥਾਲ ਵਿਚ ਕੋਈ ਪੁਸ਼ਪ ਭੀ ਨਹੀਂ ਹਨ। ਜਦ ਥਾਲ ਨਹੀਂ ਹੈ ਤਾਂ ਥਾਲ ਵਿਚ ਕੋਈ ਸੁਗੰਧਿਤ ਵਸਤੂਆਂ ਭੀ ਨਹੀਂ ਹਨ। ਸੋਨੇ ਦੇ ਸਿੱਕੇ ਜਾਂ ਆਮ ਸਿੱਕੇ, ਜਾਂ ਮੋਤੀ ਭੀ ਨਹੀਂ ਹਨ ਪਰ ਆਰਤੀ ਉਤਾਰੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਪ੍ਰਭੂ! ਆਰਤੀ ਦਾ ਥਾਲ ਤਾਂ ਤੂੰ ਆਪ ਸਵਾਰ ਕੇ ਰੱਖਿਐ, ਗਾਇਨ ਮੈਂ ਕਰਾਂਗਾ, ਗਾਵਾਂਗਾ ਮੈਂ। ਥਾਲ ਤਾਂ ਤੂੰ ਆਪ ਸਜਾਇਐ, ਪਰ ਜਿਤਨਾ ਵੱਡਾ ਤੂੰ ਹੈਂ, ਤੇਰੇ ਮੁਖੜੇ ਦੇ ਅੱਗੇ ਮੈਂ ਥਾਲ ਫੇਰਾਂ, ਤੇਰੇ ਚਰਨਾਂ ਵਿਚ ਮੈਂ ਥਾਲ ਫੇਰਾਂ ਤੇ ਤੇਰੀ ਪੂਰੀ ਕਾਇਆ ਦੇ ਅੱਗੇ ਥਾਲ ਫੇਰਾਂ, ਇਤਨਾ ਵੱਡਾ ਥਾਲ ਮੈਂ ਕਿੱਥੋਂ ਲਿਆਵਾਂ ਅਤੇ ਐਸਾ ਦੀਪਕ ਜੋ ਤਮਾਮ ਤੇਰੇ ਮੁਖੜੇ ਦੇ ਸਾਹਮਣੇ ਫੇਰ ਸਕਾਂ, ਤੇਰੇ ਚਰਨਾਂ ਵਿਚ, ਤੇਰੀ ਕਾਇਆ ਵਿਚ, ਮੈਂ ਇਤਨਾ ਵੱਡਾ ਦੀਵਾ ਭੀ ਕਿਥੋਂ ਲਿਆਵਾਂ ? ਤੇਰੀ ਤਮਾਮ ਕਾਇਆ ਦੇ ਅੱਗੇ ਮੈਂ ਸੁਗੰਧੀਆਂ ਨਿਛਾਵਰ ਕਰ ਸਕਾਂ, ਐਸੇ ਧੂਪ ਦੀਪ ਮੈਂ ਕਿੱਥੋਂ ਲਿਆਵਾਂ ? ਪਰ ਪ੍ਰਭੂ! ਮੈਂ ਦੇਖਦਾ ਹਾਂ ਕਿ ਆਪਣੀ ਆਰਤੀ ਦਾ ਥਾਲ ਤੇ ਤੂੰ ਆਪ ਹੀ ਸੁਆਰਿਆ ਹੋਇਐ। ਧੰਨ ਹੈਂ ਤੂੰ! ਨਾਨਕ ਤਾਂ ਕੇਵਲ ਤੇਰੀ ਆਰਤੀ ਗਾਇਨ ਕਰੇਗਾ।

ਇਸ ਸ਼ਬਦ ਦਾ ਪਿਛੋਕੜ ਹੈ ਕਿ ਇਹ ਆਰਤੀ ਗਾਇਨ ਕੀਤੀ ਹੈ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਗਨਨਾਥਪੁਰੀ ਦੇ ਮੰਦਰ ਵਿਚ। ਇਸ ਸ਼ਬਦ ਦਾ ਇਤਿਹਾਸਕ ਪਿਛੋਕੜ ਇਹੀ ਹੈ। ਜਦ ਆਰਤੀ ਹੋ ਰਹੀ ਸੀ ਤਾਂ ਸਾਰੇ ਖੜੇ ਸਨ। ਸਤਿਗੁਰ ਅਖ਼ੀਰ ਵਿਚ ਬੈਠੇ ਸਨ। ਪਾਂਡਿਆਂ ਨੇ ਪੁੱਛ ਲਿਆ ਕਿ ਤੁਸੀਂ ਕੈਸੇ ਸੰਤ ਹੋ, ਤੁਸੀਂ ਕੈਸੇ ਸਾਧੂ ਹੋ, ਆਰਤੀ ਵਿਚ ਸ਼ਾਮਲ ਨਹੀਂ ਹੋਏ। ਤਾਂ ਸਾਹਿਬ ਕਹਿੰਦੇ ਹਨ, ਮੈਂ ਹੁਣ ਸ਼ਾਮਲ ਹੋਣ ਲੱਗਾ ਹਾਂ। ਉਸ ਦੀ ਆਰਤੀ ਸਿਰਫ਼ ਥੋੜੇ ਜਿਹੇ ਸਮੇਂ ਵਾਸਤੇ ਨਹੀਂ ਹੈ, ਉਸ ਦੀ ਆਰਤੀ ਹਰ ਵਕਤ ਹੋ ਰਹੀ ਹੈ। ਉਸ ਦੀ ਆਰਤੀ ਦਾ ਥਾਲ ਸਿਰਫ਼ ਸਵੇਰੇ ਸ਼ਾਮ ਹੀ ਨਹੀਂ ਸਜਾਇਆ ਜਾਂਦਾ, ਹਰ ਵਕਤ ਸਜਿਆ ਹੋਇਐ। ਨਾਨਕ ਤਾਂ ਇਸ ਥਾਲ ਨੂੰ ਹਰ ਵਕਤ ਦੇਖਦਾ ਰਹਿੰਦੈ ਅਤੇ ਜਦ ਪ੍ਰਭੂ ਮੇਹਰ ਕਰਦੈ ਤਾਂ ਸਾਡੀ ਰੁਚੀ ਬਣਦੀ ਹੈ ਔਰ ਅਸੀਂ ਆਰਤੀ ਗਾ ਲੈਂਦੇ ਹਾਂ।

ਵਕਤ ਦਾ ਮਹਾਨ ਸੰਤ ਕਵੀ ਰਾਵਿੰਦਰ ਨਾਥ ਟੈਗੋਰ, ਦਰਬਾਰ ਸਾਹਿਬ ਦੇ ਅੰਦਰ, ਇਸੇ ਹੀ ਸ਼ਬਦ ਨੂੰ ਸੁਣ ਕੇ ਸਮਾਧੀਲੀਨ ਹੋ ਗਿਆ ਸੀ ਅਤੇ ਇਹ ਉਸ ਦੇ ਅਲਫ਼ਾਜ਼ ਹਨ, ਜੋ ਸਿੱਖ ਵਿਦਵਾਨਾਂ ਵਿਚ ਪ੍ਰਚੱਲਤ ਹਨ : ਦੇਖਦੇ ਹਾਂ, ਕਿਤੇ ਦੇਵੀ ਦੀ ਆਰਤੀ ਹੋ ਰਹੀ ਹੈ, ਕਿਤੇ ਦੇਵਤੇ ਦੀ ਆਰਤੀ ਹੋ ਰਹੀ ਹੈ, ਕਿਤੇ ਇਸ਼ਟ ਦੀ ਆਰਤੀ ਹੋ ਰਹੀ ਹੈ ਜਾਂ ਫਿਰ ਅਵਤਾਰ ਦੀ ਆਰਤੀ ਹੋ ਰਹੀ ਹੈ ਪਰ ਆਰਤੀ ਗਾਈ ਹੈ ਗੁਰੂ ਨਾਨਕ ਨੇ। ਆਰਤੀ ਬ੍ਰਹਿਮੰਡ ਦੀ, ਸਮੂਹ ਬ੍ਰਹਿਮੰਡ ਦੀ, ਪਰਿਪੂਰਨ ਪਰਮਾਤਮਾ ਦੀ ਅਤੇ ਗ਼ਜ਼ਬ ਇਹ ਹੈ ਕਿ ਆਰਤੀ ਤਾਂ ਗਾਇਨ ਕੀਤੀ ਹੈ, ਨਾਲੇ ਦੱਸ ਦਿੱਤਾ ਹੈ ਕਿ ਥਾਲ ਤਾਂ ਸਜਿਆ ਹੋਇਐ; ਪ੍ਰਕਿਰਤੀ ਨੇ ਹੀ ਸਜਾ ਕੇ ਰੱਖਿਐ। ਸੋ ਮੈਂ ਭੀ ਉਸ ਦਾ ਖ਼ੁਲਾਸਾ, ਜਿਸ ਢੰਗ ਨਾਲ ਸ਼ਬਦ ਮੌਜੂਦ ਹੈ, ਆਪਣੀ ਤੁੱਛ ਬੁੱਧੀ ਅਨੁਸਾਰ ਰੱਖਣ ਲੱਗਾ ਹਾਂ, "ਗਗਨ ਮੈ ਥਾਲੁ", ਇਹ ਸਮੂਹ ਗਗਨ ਆਕਾਸ਼, ਇਹੀ ਥਾਲ ਹੈ। ਤੂੰ ਅਸੀਮ ਹੈਂ, ਤਾਂ ਤੇਰੀ ਆਰਤੀ ਦਾ ਥਾਲ ਭੀ ਅਸੀਮ ਹੀ ਚਾਹੀਦਾ ਹੈ। ਸੀਮਿਤ ਥਾਲ ਨਾਲ, ਸੀਮਿਤ ਦੀਪਕ ਨਾਲ ਅਤੇ ਸੀਮਿਤ ਜਿਹੀ ਧੂਪ ਦੀਪ ਨਾਲ, ਹੇ ਅਸੀਮ! ਮੈਂ ਤੇਰੀ ਆਰਤੀ ਕਿਸ ਤਰ੍ਹਾਂ ਉਤਾਰਾਂ ? ਤੂੰ ਅਸੀਮ ਹੈਂ, ਅਨੰਤ ਹੈਂ, ਬੇਅੰਤ ਹੈਂ, ਇਸ ਲਈ ਤੇਰੀ ਆਰਤੀ ਦਾ ਥਾਲ ਭੀ ਅਸੀਮ ਹੋਵੇ। ਸੋ ਇਹ ਗਗਨ, ਇਹ ਆਕਾਸ਼ ਕਿਥੋਂ ਸ਼ੁਰੂ ਹੁੰਦੈ, ਕਿਥੇ ਖ਼ਤਮ ਹੁੰਦੈ, ਨਾਪ ਤੋਲ ਵਿਚ ਨਹੀਂ ਆਉਂਦਾ। ਇਹ ਸਮੂਹ ਗਗਨ, ਹੇ ਪ੍ਰਭੂ! ਥਾਲ ਹੈ, ਇਸੇ ਥਾਲ ਵਿਚ ਸਜੇ ਹੋਏ ਨੇ ਦੋ ਦੀਪਕ—ਸੂਰਜ ਤੇ ਚੰਦਰਮਾ। ਇਹ ਦੋ ਦੀਵੇ ਪਏ ਹਨ। ਬੜੀ ਅਸੀਮ ਰੌਸ਼ਨੀ ਹੈ ਚੰਦਰਮਾ ਦੀ। ਬੜੀ ਅਜ਼ੀਮ ਠੰਡਕ ਹੈ ਅਤੇ ਰਸ ਹੈ ਚੰਦਰਮਾ ਦੀ ਰੌਸ਼ਨੀ ਵਿਚ। ਇਹ ਦੋ ਦੀਵੇ ਗਗਨ ਰੂਪੀ ਥਾਲ ਵਿਚ

ਬਿਰਾਜਮਾਨ ਹਨ, "ਤਾਰਿਕਾ ਮੰਡਲ ਜਨਕ ਮੋਤੀ" ਥਾਲੀ ਵਿਚ ਕੁਝ ਮੋਤੀ ਰੱਖੇ ਜਾਂਦੇ ਹਨ, ਕੁਝ ਧਨ ਸੰਪਦਾ ਰੱਖੀ ਜਾਂਦੀ ਹੈ। ਇਹ ਸਾਰਾ ਤਾਰਾ ਮੰਡਲ ਮਾਨੋ ਉਸ ਥਾਲ ਵਿਚ ਮੋਤੀ ਹਨ। "ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ" ਪਰਬਤ ਦੀ ਤਰਫ਼ੋਂ ਆ ਰਹੀਆਂ ਸੁਗੰਧਿਤ ਹਵਾਵਾਂ, ਭਾਵ ਜਿਥੇ ਚੰਦਨ ਆਮ ਪੈਦਾ ਹੁੰਦਾ ਹੈ, ਕੁਝ ਥੋੜਾ ਜਿਹਾ ਇਲਾਕਾ ਤਾਮਿਲਨਾਡ ਦਾ ਅਤੇ ਜ਼ਿਆਦਾ ਇਲਾਕਾ ਕਰਨਾਟਕ ਦਾ। ਪਰਬਤ ਦੀ ਢਾਣੀ ਵਿਚ, ਇਹ ਚੰਦਨ ਦੇ ਦੂਰ ਦੂਰ ਤਕ ਫੈਲੇ ਹੋਏ ਬੂਟੇ, ਹੇ ਪ੍ਰਭੂ! ਇਹ ਮਾਨੋ ਉਸ ਥਾਲ ਵਿਚ ਰੱਖੀਆਂ ਸੁਗੰਧਿਤ ਵਸਤੂਆਂ ਹਨ, "ਸਗਲ ਬਨਰਾਇ ਫੂਲੰਤ ਜੋਤੀ" ਸਾਰੀ ਬਨਸਪਤੀ ਨੂੰ ਜੋ ਫੁੱਲ ਲੱਗੇ ਹੋਏ ਹਨ, ਫੁੱਲ ਤਾਂ ਸਾਰੇ ਦਰੱਖ਼ਤਾਂ ਨੂੰ ਲੱਗਦੇ ਹਨ, ਸਾਰੇ ਬੂਟਿਆਂ ਨੂੰ ਲੱਗਦੇ ਹਨ, ਪਰ ਹੇ ਪ੍ਰਭੂ! ਤੇਰੇ ਇਸ ਥਾਲ ਵਿਚ, ਇਹ ਸਾਰੀ ਬਨਸਪਤੀ ਨੂੰ ਲੱਗੇ ਹੋਏ ਜਿਹੜੇ ਫੁੱਲ ਹਨ, ਇਹ ਤੇਰੀ ਸੋਭਾ ਵਾਸਤੇ, ਤੇਰੀ ਪੂਜਾ ਵਾਸਤੇ, ਤੇਰੀ ਆਰਤੀ ਵਾਸਤੇ ਪ੍ਰਕਿਰਤੀ ਨੇ ਆਪ ਹੀ ਪਾ ਕੇ ਰੱਖੇ ਹਨ। ਅਸੀਮ ਹੈਂ ਤੂੰ, ਅਸੀਮ ਹੈ ਬਨਸਪਤੀ ਅਤੇ ਉਹਦੇ ਫੁੱਲ! ਧੰਨ ਗੁਰੂ ਅਮਰਦਾਸ ਸਾਹਿਬ ਜੀ ਦੀ ਮਹਿਮਾ ਗਾਇਨ ਕਰਦਿਆਂ ਇਕ ਭੱਟ ਕਹਿੰਦੈ :

> ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥
> ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥
>
> *(ਸਵਈਏ ਮਹਲੇ ਤੀਜੇ ਕੇ ੩, ਪੰਨਾ 1396)*

ਮੂਸਲਾਧਾਰ ਬਾਰਸ਼ ਹੋ ਰਹੀ ਹੋਵੇ ਤਾਂ ਬੂੰਦਾਂ ਦੀ ਗਿਣਤੀ ਕੌਣ ਕਰੇ ? ਬਸੰਤ ਰੁੱਤ ਵਿਚ, ਬਸੰਤ ਬਹਾਰ ਵਿਚ, ਪੀਲੇ ਰੰਗ ਦੇ ਜੋ ਫੁੱਲ ਖਿੜਦੇ ਹਨ, ਸਰਸੋਂ ਤੋਂ ਇਲਾਵਾ ਭੀ ਖਿੜਦੇ ਹਨ, ਇਨ੍ਹਾਂ ਫੁੱਲਾਂ ਦੀ ਗਿਣਤੀ ਕੌਣ ਕਰੇ ? ਅਜਿਹੇ ਹਨ ਉਹ ਪਰਮਾਤਮਾ। ਸਿਰਫ਼ ਸਰਸੋਂ ਨੂੰ ਹੀ ਇਤਨੇ ਪੀਲੇ ਫੁੱਲ ਲੱਗਦੇ ਹਨ, ਪਰ ਤਰ੍ਹਾਂ ਤਰ੍ਹਾਂ ਦੇ ਫੁੱਲ ਲੱਗਦੇ ਹਨ ਸਾਰੀ ਬਨਸਪਤੀ ਨੂੰ। ਸਾਹਿਬ ਕਹਿੰਦੇ ਹਨ ਕਿ ਇਹ ਬਨਸਪਤੀ ਨੂੰ ਜੋ ਲੱਗੇ ਹੋਏ ਫੁੱਲ ਹਨ, ਇਹ ਉਸ ਥਾਲ ਵਿਚ ਪਏ ਹੋਏ ਪੁਸ਼ਪ ਹਨ ਅਤੇ ਚੰਦਨ ਦੀਆਂ ਖ਼ੁਸ਼ਬੂਦਾਰ ਜੋ ਹਵਾਵਾਂ ਹਨ, ਇਹ ਰੱਖੀ ਹੋਈ ਧੂਪ ਹੈ। ਸਾਰਾ ਆਕਾਸ਼ ਮਾਨੋ ਥਾਲ ਹੈ। ਸੂਰਜ ਤੇ ਚੰਦਰਮਾ ਉਸ ਥਾਲ ਵਿਚ ਰੱਖੇ ਹੋਏ ਦੋ ਦੀਵੇ ਹਨ, "ਕੈਸੀ ਆਰਤੀ ਹੋਇ"। ਹੇ ਪ੍ਰਭੂ! ਕੈਸੀ ਨਿਰਾਲੀ ਤੇਰੀ ਆਰਤੀ ਹੋ ਰਹੀ ਹੈ, ਕੈਸੀ ਸੁੰਦਰ ਤੇਰੀ ਆਰਤੀ ਹੋ ਰਹੀ ਹੈ। ਸੀਮਿਤ ਦਿਮਾਗ਼ ਵਾਲੇ ਮਨੁੱਖ ਸੀਮਿਤ ਜਿਹੇ ਥਾਲ ਨੂੰ ਤਾਂ ਵੇਖ ਲੈਂਦੇ ਹਨ, ਪਰ ਉਸ ਥਾਲ ਨੂੰ ਨਹੀਂ ਵੇਖਦੇ, ਜੋ ਸਜਿਆ ਹੋਇਐ ਅਤੇ ਜੋ ਹਰ ਵਕਤ ਆਰਤੀ ਲਈ ਤਿਆਰ ਹੈ, "ਕੈਸੀ ਆਰਤੀ ਹੋਇ"। ਹੇ ਪ੍ਰਭੂ! ਕੈਸੀ ਸੁੰਦਰ

ਤੇਰੀ ਆਰਤੀ ਹੋ ਰਹੀ ਹੈ, "ਭਵ ਖੰਡਨਾ ਤੇਰੀ ਆਰਤੀ"। ਹੇ ਭੈਅ ਨੂੰ ਨਾਸ਼ ਕਰਨ ਵਾਲੇ, ਦੁੱਖਾਂ ਨੂੰ ਨਾਸ਼ ਕਰਨ ਵਾਲੇ, ਆਨੰਦ ਨੂੰ ਪ੍ਰਦਾਨ ਕਰਨ ਵਾਲੇ ਹੇ ਪ੍ਰਭੂ! ਐਸੀ ਸੁੰਦਰ ਤੇਰੀ ਆਰਤੀ ਹੋ ਰਹੀ ਹੈ। ਆਰਤੀ ਦੇ ਸਮੇਂ ਸਾਜ਼ ਵਜਾਏ ਜਾਂਦੇ ਹਨ, ਫਨੀਰੀਆਂ ਵੱਜਦੀਆਂ ਹਨ, ਨਰਸਿੰਗੇ ਵੱਜਦੇ ਹਨ, ਸੰਖ ਪੂਰੇ ਜਾਂਦੇ ਹਨ, ਘੜਿਆਲ ਵਜਾਏ ਜਾਂਦੇ ਹਨ, ਗ਼ਰਜ਼ੇ ਕਿ ਤਰ੍ਹਾਂ ਤਰ੍ਹਾਂ ਦੇ ਸਾਜ਼ਾਂ ਦੀ ਆਵਾਜ਼, ਇਕ ਅਜੀਬੋ ਗ਼ਰੀਬ ਮਧੁਰ ਸੰਗੀਤ ਨੂੰ ਜਨਮ ਦਿੰਦੀ ਹੈ। ਸਾਹਿਬ ਇਥੇ ਫ਼ੁਰਮਾਨ ਕਰਦੇ ਹਨ, "ਅਨਹਤਾ ਸਬਦ ਵਾਜੰਤ ਭੇਰੀ" ਆਹਤ ਕਰ ਕੇ, ਚੋਟ ਪਹੁੰਚਾ ਕੇ, ਜਿਸ ਸਾਜ਼ ਵਿੱਚੋਂ ਆਵਾਜ਼ ਪੈਦਾ ਹੁੰਦੀ ਹੈ, ਉਸ ਨੂੰ ਆਹਦ ਆਵਾਜ਼ ਕਹਿੰਦੇ ਹਨ। ਆਹਦ ਸ਼ਬਦ, ਬਿਨਾਂ ਆਹਦ ਕੀਤਿਆਂ, ਬਿਨਾਂ ਚੋਟ ਪਹੁੰਚਾਇਆਂ ਜਿਹੜੀ ਆਵਾਜ਼ ਬ੍ਰਹਿਮੰਡ ਵਿਚ ਗੂੰਜ ਰਹੀ ਹੈ, ਉਹ ਅਨਾਹਦ ਹੈ। ਸਾਹਿਬ ਕਹਿੰਦੇ ਹਨ, ਕਿਤਨੀ ਸੁੰਦਰ ਅਨਾਹਦ ਸ਼ਬਦ ਦੀ ਭੇਰੀ, ਭਾਵ ਸ਼ਹਿਨਾਈ ਵੱਜ ਰਹੀ ਹੈ। ਅਨਾਹਦ ਸ਼ਬਦ ਸਾਰੇ ਬ੍ਰਹਿਮੰਡ ਵਿਚ ਮੌਜੂਦ ਹੈ। ਉਸੇ ਸ਼ਬਦ ਤੋਂ ਇਹ ਸੰਸਾਰ ਆਇਐ। ਉਹ ਆਵਾਜ਼ ਉਨ੍ਹਾਂ ਲੋਕਾਂ ਨੂੰ, ਉਨ੍ਹਾਂ ਅਭਿਆਸੀਆਂ ਨੂੰ ਸੁਣਾਈ ਦਿੰਦੀ ਹੈ, ਜਿਨ੍ਹਾਂ ਦਾ ਮਨ ਬਿਲਕੁਲ ਚੁੱਪ ਕਰ ਜਾਂਦਾ ਹੈ। ਜਿਤਨੇ ਚਿਰ ਤਕ ਮਨ ਬੋਲਦੈ, ਇਹ ਆਵਾਜ਼ ਸੁਣਾਈ ਨਹੀਂ ਦਿੰਦੀ, "ਅਨਹਤਾ ਸਬਦ ਵਾਜੰਤ ਭੇਰੀ"। ਅਗਾਂਹ ਚੱਲ ਕੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ, ਇਸ ਪਾਵਨ ਪਵਿੱਤਰ ਵਾਕ ਵਿਚ, ਪਰਮਾਤਮਾ ਦੇ ਦੋ ਰੂਪਾਂ ਦੀ ਗੱਲ ਕਰਦੇ ਹਨ—ਨਿਰਗੁਣ ਅਤੇ ਸਰਗੁਣ ਦੀ। ਜਿਸ ਢੰਗ ਨਾਲ ਉਹ ਕਹਿੰਦੇ ਹਨ, ਬੜੇ ਸੁੰਦਰ ਬੋਲ ਹਨ:

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ...॥

ਸਰਗੁਣ ਰੂਪ ਵਿਚ ਤੇਰੇ ਹਜ਼ਾਰਾਂ ਨੇਤਰ ਹਨ, ਮਨੁੱਖਾਂ ਦੀਆਂ ਅੱਖੀਆਂ, ਪਸ਼ੂ-ਪੰਛੀਆਂ ਦੀਆਂ ਅੱਖੀਆਂ, ਕੀੜੇ-ਮਕੌੜਿਆਂ ਦੀਆਂ ਅੱਖੀਆਂ, ਇਨ੍ਹਾਂ ਸਾਰੀਆਂ ਅੱਖੀਆਂ ਵਿਚ ਦ੍ਰਿਸ਼-ਸ਼ਕਤੀ ਤੇਰੀ ਹੈ। ਤੂੰ ਆਪ ਹੀ ਵੇਖ ਰਿਹੈਂ। ਕਿਧਰੇ ਮਨੁੱਖਾਂ ਦੀਆਂ ਅੱਖਾਂ ਰਾਹੀਂ ਵੇਖ ਰਿਹੈਂ, ਕਿਧਰੇ ਪਸ਼ੂ-ਪੰਛੀਆਂ ਦੀਆਂ ਅੱਖਾਂ ਰਾਹੀਂ ਵੇਖ ਰਿਹੈਂ। ਇਹ ਸਾਰੀ ਦੀ ਸਾਰੀ ਦ੍ਰਿਸ਼ਟੀ ਤੇਰੀ ਹੈ। ਤੇਰੀ ਸ਼ਕਤੀ ਤੋਂ ਬਿਨਾਂ ਅੱਖ ਵੇਖ ਨਹੀਂ ਸਕਦੀ। ਸਰਗੁਣ ਸਰੂਪ ਵਿਚ ਇਹ ਤੇਰੀਆਂ ਅਨੰਤ ਅੱਖਾਂ ਹਨ, ਬੇਸ਼ੁਮਾਰ ਅੱਖਾਂ ਹਨ, ਪਰ ਨਿਰਗੁਣ ਸਰੂਪ ਵਿਚ ਤੇਰੀ ਕੋਈ ਅੱਖ ਨਹੀਂ ਹੈ, ਇਕ ਭੀ ਅੱਖ ਨਹੀਂ ਹੈ। ਜਦ ਨਿਰਾਕਾਰ ਹੈਂ ਤਾਂ ਅੱਖ ਦਾ ਤਾਂ ਆਕਾਰ ਹੁੰਦਾ ਹੈ। ਨਿਰਾਕਾਰ ਰੂਪ ਵਿਚ ਤੇਰੀ ਇਕ ਭੀ ਅੱਖ ਨਹੀਂ ਹੈ, ਸਾਕਾਰ ਰੂਪ ਵਿਚ ਤੂੰ ਅਨੰਤ ਅੱਖਾਂ ਵਾਲਾ ਹੈਂ। ਇਸ ਤੋਂ ਮੁਰਾਦ ਇਹ ਨਹੀਂ ਕਿ ਨਿਰਾਕਾਰ ਕੋਲ ਵੇਖਣ ਦੀ ਸਮਰੱਥਾ ਨਹੀਂ। ਨਿਰਾਕਾਰ ਤੋਂ ਸਾਰਾ ਆਕਾਰ ਆਇਐ ਅਤੇ

ਉਸੇ ਹੀ ਨਿਰਾਕਾਰ ਤੋਂ ਅੱਖਾਂ ਆਈਆਂ ਹਨ। ਉਸੇ ਹੀ ਨਿਰਾਕਾਰ ਤੋਂ ਇਹ ਰੂਪ ਆਇਐ, ਉਸੇ ਹੀ ਅਰੂਪ ਤੋਂ ਇਹ ਰੂਪ ਆਇਐ, ਉਸੇ ਬੇਰੰਗ ਤੋਂ ਇਹ ਸਾਰੇ ਰੰਗ ਆਏ ਹਨ। ਉਸੇ ਅਜਾਤ ਤੋਂ ਇਹ ਸਾਰੀ ਕੁਲ ਤੇ ਜਾਤ ਦਾ ਜਨਮ ਹੋਇਐ। ਮੂਲ ਰੂਪ ਵਿਚ ਉਹ ਨਿਰਾਕਾਰ ਹੈ, ਨਿਰੰਕਾਰ ਹੈ, ਆਕਾਰ ਤੋਂ ਰਹਿਤ ਹੈ। ਆਕਾਰ ਤੋਂ, ਰਹਿਤ ਤੋਂ ਇਹ ਸਾਰਾ ਆਕਾਰ ਆਇਐ, ਇਹ ਅੱਖਾਂ ਆਈਆਂ ਹਨ। ਸੋ ਨਿਰਾਕਾਰ ਇਕ ਮਹਾਨ ਸ਼ਕਤੀ ਹੈ, ਜੋ ਇਤਨੀਆਂ ਸਾਰੀਆਂ ਅੱਖਾਂ ਨੂੰ ਜਨਮ ਦਿੰਦੀ ਹੈ। ਸਾਹਿਬ ਕਹਿੰਦੇ ਹਨ ਕਿ ਸਾਕਾਰ ਰੂਪ ਵਿਚ ਤੂੰ ਬੇਸ਼ੁਮਾਰ ਅੱਖਾਂ ਵਾਲਾ ਹੈਂ, ਪਰ ਨਿਰਾਕਾਰ ਰੂਪ ਵਿਚ ਤੇਰੀ ਕੋਈ ਅੱਖ ਨਹੀਂ ਹੈ:

**ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥**

ਸਾਕਾਰ ਰੂਪ ਵਿਚ ਤੂੰ ਅਨੰਤ ਮੂਰਤੀਆਂ ਵਾਲਾ ਹੈਂ। ਇਹ ਪਹਾੜ, ਇਹ ਚੰਦ ਸੂਰਜ ਤਾਰੇ, ਇਹ ਪਸ਼ੂ-ਪੰਛੀ, ਇਹ ਮਨੁੱਖ, ਬਨਸਪਤੀ ਸਭ ਤੇਰੀਆਂ ਮੂਰਤੀਆਂ ਹਨ, "ਜੇਤਾ ਰੂਪ ਕਾਇਆ ਤੇਰੀ"। ਮੂਰਤੀ-ਪੂਜਕ ਨੂੰ ਜਿਸ ਦਿਨ ਸਾਰਾ ਬ੍ਰਹਿਮੰਡ ਉਸ ਦੀ ਮੂਰਤੀ ਦਿਖਾਈ ਦੇਵੇ, ਮੂਰਤੀ ਪੂਜਾ ਉਸੇ ਦਿਨ ਹੀ ਸਫਲ ਸਮਝਣੀ ਚਾਹੀਦੀ ਹੈ। ਸੂਖਸ਼ਮ ਤੋਂ, ਛੋਟੇ ਤੋਂ ਸ਼ੁਰੂ ਕੀਤੀ ਸੀ, ਸੀਮਿਤ ਤੋਂ ਪੂਜਾ ਸ਼ੁਰੂ ਕੀਤੀ ਸੀ, ਅਸੀਮ ਤਕ ਅੱਪੜ ਗਿਐ, ਸਾਰਾ ਬ੍ਰਹਿਮੰਡ ਹੁਣ ਉਸੇ ਦੀ ਮੂਰਤੀ ਦਿਖਾਈ ਦੇ ਰਿਹਾ ਹੈ:

**ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥**

*(ਸੋਰਠਿ ਮਹਲਾ ੧, ਪੰਨਾ 596)*

ਇਸੇ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਜਦ ਆਪਣੀ ਮੂਰਤ ਤੂੰ ਸਾਕਾਰ ਰੂਪ ਵਿਚ ਆਪ ਹੀ ਬਣਾਈ ਹੈ ਤਾਂ ਮੈਂ ਕੌਣ ਹਾਂ ਤੇਰੀ ਮੂਰਤੀ ਬਣਾਉਣ ਵਾਲਾ:

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**

*(ਵਾਰ ਆਸਾ, ਮ: ੧, ਪੰਨਾ 463)*

ਆਪਣੀ ਸਾਜਨਾ ਉਸ ਨੇ ਆਪ ਕੀਤੀ ਹੈ। ਸੋ ਇਸ ਤਰ੍ਹਾਂ ਸਰਗੁਣ ਸਰੂਪ ਵਿਚ ਤੂੰ ਅਸੀਮ ਅਨੰਤ ਮੂਰਤੀਆਂ ਵਾਲਾ ਹੈਂ। ਨਿਰਗੁਣ ਸਰੂਪ ਵਿਚ ਤੇਰੀ ਕੋਈ ਮੂਰਤ ਨਹੀਂ, ਇਕ ਭੀ ਮੂਰਤ ਨਹੀਂ ਹੈ, "ਸਹਸ ਮੂਰਤਿ ਨਨਾ ਏਕ ਤੋਹੀ":

**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ**
**ਸਹਸ ਤਵ ਗੰਧ ਇਵ ਚਲਤ ਮੋਹੀ ॥**

ਸਰਗੁਣ ਸਰੂਪ ਵਿਚ ਤੇਰੇ ਅਨੰਤ ਪੈਰ ਹਨ। ਦੋ ਦੋ ਪੈਰ ਤੂੰ ਮਨੁੱਖਾਂ ਨੂੰ

ਦਿੱਤੇ ਹਨ। ਚਾਰ ਚਾਰ ਪੈਰ ਪਸ਼ੂਆਂ ਨੂੰ ਦਿੱਤੇ ਹਨ। ਦੋ ਦੋ ਪੈਰ ਤੂੰ ਪੰਛੀਆਂ ਨੂੰ ਭੀ ਦਿੱਤੇ ਹਨ। ਪਤਾ ਨਹੀਂ ਕਿਤਨੇ ਪੈਰ ਹਨ, ਜਿਨ੍ਹਾਂ ਪੈਰਾਂ ਨਾਲ ਤੂੰ ਵਿਚਰ ਰਿਹੈਂ, ਟਹਿਲ ਰਿਹੈਂ। ਇਹ ਸਾਰੇ ਪੈਰ ਤੇਰੇ ਹੀ ਹਨ। ਇਹ ਸਾਰੇ ਚਰਨ ਤੇਰੇ ਹੀ ਹਨ, ਤੂੰ ਹੀ ਚੱਲ ਰਿਹੈਂ। ਕਿਧਰੇ ਦੋ ਪੈਰਾਂ ਨਾਲ, ਕਿਧਰੇ ਚਾਰ ਪੈਰਾਂ ਨਾਲ; ਕਿਧਰੇ ਮਨੁੱਖ ਦੇ ਦੋ ਪੈਰਾਂ ਨਾਲ ਚੱਲ ਰਿਹੈਂ, ਕਿਧਰੇ ਪਸ਼ੂ ਦੇ ਚਾਰ ਪੈਰਾਂ ਨਾਲ ਚੱਲ ਰਿਹੈਂ। ਸਾਕਾਰ ਰੂਪ ਵਿਚ ਤੇਰੇ ਅਨੰਤ ਪੈਰ ਹਨ, ਪਰ ਨਿਰਾਕਾਰ ਰੂਪ ਵਿਚ ਤੇਰਾ ਇਕ ਭੀ ਪੈਰ ਨਹੀਂ ਹੈ। ਸਾਕਾਰ ਰੂਪ ਵਿਚ ਤੇਰੀਆਂ ਅਨੰਤ ਨਾਸਿਕਾਵਾਂ ਹਨ, ਨੱਕ, ਗੰਧ ਸੁੰਘਣ ਸ਼ਕਤੀ, ਪਤਾ ਨਹੀਂ ਤੂੰ ਕਿਤਨੀਆਂ ਨਾਸਿਕਾਵਾਂ ਰੱਖਦੈਂ। ਨਾਸਿਕਾ, ਪਰਮਾਤਮਾ ਨੇ ਮਨੁੱਖਾਂ ਨੂੰ ਤਾਂ ਦਿੱਤੀ ਹੈ, ਪਸ਼ੂ ਪੰਛੀਆਂ ਨੂੰ ਭੀ ਦਿੱਤੀ ਹੈ। ਕੀੜੀ ਸਭ ਤੋਂ ਛੋਟਾ ਆਕਾਰ ਰੱਖਦੀ ਹੈ, ਪਰ ਸੁੰਘਣ ਸ਼ਕਤੀ ਤਾਂ ਇਸਦੀ ਬੜੀ ਪ੍ਰਬਲ ਹੈ। ਬੜੀ ਦੂਰ ਤੋਂ ਸੁੰਘ ਲੈਂਦੀ ਹੈ ਕਿ ਇਥੇ ਘਿਉ ਪਿਐ, ਇਥੇ ਸ਼ੱਕਰ ਪਈ ਹੈ। ਹਾਲਾਕਿ ਮਨੁੱਖ ਦੇ ਕੋਲ ਨਾਸਿਕਾ ਬਹੁਤ ਵੱਡੀ ਹੈ, ਇਕ ਛੋਟੀ ਜਿਹੀ ਕੀੜੀ ਤੋਂ ਹਜ਼ਾਰਾਂ ਗੁਣਾ ਵੱਡੀ। ਸਾਰਾ ਸਰੀਰ ਤਾਂ ਬਹੁਤ ਵੱਡਾ ਹੈ, ਪਰ ਇਤਨੀ ਵੱਡੀ ਨਾਸਿਕਾ ਵਿਚ ਭੀ ਇਤਨੀ ਸੁੰਘਣ ਸ਼ਕਤੀ ਪ੍ਰਬਲ ਨਹੀਂ ਹੈ, ਜਿਤਨੀ ਕੀੜੀ ਦੇ ਨੱਕ ਵਿਚ ਸੁੰਘਣ ਦੀ ਸ਼ਕਤੀ ਹੈ। ਸਾਕਾਰ ਰੂਪ ਵਿਚ ਹੇ ਮੇਰੇ ਪਰਮਾਤਮਾ! ਤੂੰ ਬੇਸ਼ੁਮਾਰ ਨਾਸਿਕਾਵਾਂ ਰੱਖਦੈਂ, ਪਰ ਨਿਰਾਕਾਰ ਰੂਪ ਵਿਚ ਤੇਰੀ ਇਕ ਭੀ ਨਾਸਿਕਾ ਨਹੀਂ ਹੈ, ਤੇਰੀ ਇਕ ਭੀ ਗੰਧ ਨਹੀਂ। ਤੂੰ ਇਸ ਤਰ੍ਹਾਂ ਦਾ ਪਰਿਪੂਰਨ ਪਰਮਾਤਮਾ ਹੈਂ ਕਿ ਤੇਰੇ ਇਹ ਚਲਤ ਵੇਖ ਕੇ ਨਾਨਕ ਮੋਹਿਆ ਗਿਐ, "ਇਵ ਚਲਤ ਮੋਹੀ"। ਤੇਰੇ ਚਲਤ ਵੇਖ ਕੇ, ਤੇਰੇ ਕੌਤਕ ਵੇਖ ਕੇ ਮਨ ਮੋਹਿਆ ਗਿਐ। ਨਿਰਗੁਣ ਰੂਪ ਵਿਚ ਤੇਰੀ ਕੋਈ ਮੂਰਤੀ ਨਹੀਂ ਹੈ, ਸਰਗੁਣ ਰੂਪ ਵਿਚ ਤੂੰ ਅਨੰਤ ਮੂਰਤੀਆਂ ਵਾਲਾ ਹੈਂ। ਫਿਰ ਅੱਗੇ ਸਤਿਗੁਰੂ ਕਹਿੰਦੇ ਹਨ :

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**

ਸਾਰਿਆਂ ਵਿਚ ਉਸੇ ਦੀ ਜੋਤਿ ਹੈ। ਇਸ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇੰਜ ਫ਼ੁਰਮਾਨ ਕਰਦੇ ਹਨ :

**ਹਸਤੀ ਕੀਟੀ ਭ੍ਰਿਲੋ ਆਦਮ ਏਕ ਅਖੰਡਤਿ ਬਸੈ ਅਨਾਦਿਨ।**

ਕੀੜੀ ਤੋਂ ਲੈ ਕੇ ਹਾਥੀ ਤਕ, ਜ਼ੱਰੇ ਤੋਂ ਲੈ ਕੇ ਸੂਰਜ ਤਕ, ਅਖੰਡ ਰੂਪ ਵਿਚ ਹੇ ਪ੍ਰਭੂ! ਤੇਰੀ ਜੋਤੀ ਕੰਮ ਕਰ ਰਹੀ ਹੈ। "ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥" ਉਸੇ ਦੀ ਜੋਤਿ ਕਰਕੇ, ਉਸੇ ਦੇ ਚਾਨਣ ਕਰਕੇ, ਸਾਰਿਆਂ ਵਿਚ ਚਾਨਣਾ ਹੈ। ਉਸੇ ਦੀ ਸ਼ਕਤੀ ਕਰਕੇ

ਸਾਰਿਆਂ ਦੇ ਪੈਰ ਗਤੀਮਾਨ ਹਨ। ਸਾਰਿਆਂ ਦੀ ਨਾਸਿਕਾ ਕੰਮ ਕਰ ਰਹੀ ਹੈ। ਸਾਰਿਆਂ ਦੇ ਨੇਤਰ ਕੰਮ ਕਰ ਰਹੇ ਹਨ। ਸਾਰਿਆਂ ਦੇ ਹੱਥ ਕੰਮ ਕਰ ਰਹੇ ਹਨ। ਸਾਰਿਆਂ ਦੀ ਜੀਵਨ-ਚੇਤਨਾ ਕੰਮ ਕਰ ਰਹੀ ਹੈ। ਸਾਰਿਆਂ ਵਿਚ ਉਸੇ ਇਕ ਦੀ ਜੋਤਿ ਹੈ। ਲਹਿਰਾਂ ਚਾਹੇ ਛੋਟੀਆਂ ਹਨ, ਚਾਹੇ ਵੱਡੀਆਂ ਹਨ, ਪਰ ਸਾਰੀਆਂ ਵਿਚ ਸਾਗਰ ਦਾ ਹੀ ਪਾਣੀ ਹੈ। ਚਾਹੇ ਛੋਟੇ ਜੀਵ ਹਨ, ਚਾਹੇ ਵੱਡੇ ਹਨ, ਪਰ ਸਾਰਿਆਂ ਵਿਚ ਉਸੇ ਦੀ ਜੋਤਿ ਕੰਮ ਕਰ ਰਹੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਐਸਾ ਫ਼ੁਰਮਾਨ ਕਰਦੇ ਹਨ ਕਿ ਇਹ ਜੋਤਿ ਕਿਵੇਂ ਦਿਖਾਈ ਦੇਵੇ ? ਦੋ ਅੱਖਾਂ ਅਸੀਂ ਖੋਲ੍ਹਦੇ ਹਾਂ ਤਾਂ ਸੂਰਜ ਦੀ ਜੋਤਿ, ਸੂਰਜ ਦਾ ਚਾਨਣਾ ਦਿਖਾਈ ਦੇਣ ਲੱਗ ਪੈਂਦਾ ਹੈ, ਪਰ ਪ੍ਰਭੂ ਦਾ ਪ੍ਰਕਾਸ਼ ਕਿਵੇਂ ਦਿਖਾਈ ਦੇਵੇ ? ਇਹ ਜੋਤਿ ਜੋ ਸਾਰਿਆਂ ਦੇ ਅੰਦਰ ਹੈ, ਇਹ ਕਿਵੇਂ ਦਿਖਾਈ ਦੇਵੇ ? ਤਾਂ ਸਤਿਗੁਰੂ ਦੱਸਦੇ ਹਨ :

**ਗੁਰ ਸਾਖੀ ਜੋਤਿ ਪਰਗਟੁ ਹੋਇ॥**

ਸਾਖੀ ਕਹਿੰਦੇ ਨੇ ਸਾਖਸ਼ੀ ਨੂੰ। ਜੇਕਰ ਗੁਰੂ ਸਾਖਸ਼ੀ ਹੋ ਜਾਏ, ਗੁਰੂ ਨੂੰ ਵਿਚੋਲਾ ਬਣਾ ਲਈਏ, ਗੁਰੂ ਦਾ ਦਾਮਨ ਪਕੜ ਲਈਏ ਤਾਂ ਇਹ ਜੋਤਿ ਪ੍ਰਗਟ ਹੋ ਜਾਂਦੀ ਹੈ। ਗੁਰ-ਸ਼ਬਦ ਦੇ ਜਪ ਨਾਲ ਇਹ ਜੋਤਿ ਪ੍ਰਗਟ ਹੋ ਜਾਂਦੀ ਹੈ। ਕਿਉਂਕਿ ਜੇਕਰ ਚਾਨਣਾ ਮੌਜੂਦ ਹੋਵੇ ਤੇ ਮੈਂ ਅੱਖਾਂ ਬੰਦ ਕਰ ਲਵਾਂ ਤਾਂ ਚਾਨਣਾ ਦਿਖਾਈ ਨਹੀਂ ਦਿੰਦਾ। ਇਸੇ ਤਰੀਕੇ ਨਾਲ ਚੇਤਨਾ ਸੁੱਕੜੀ ਹੋਈ ਹੈ, ਅਚੇਤ ਹੈ, ਸ਼ਬਦ ਦੇ ਜਪ ਨਾਲ ਜਿਵੇਂ ਚੇਤਨਾ ਜਾਗਦੀ ਹੈ, ਇਹ ਜੋਤਿ ਸਾਰਿਆਂ ਵਿਚ ਦਿਖਾਈ ਦਿੰਦੀ ਹੈ :

**ਜੋ ਤਿਸੁ ਭਾਵੈ ਸੁ ਆਰਤੀ ਹੋਇ॥**

ਹੇ ਪ੍ਰਭੂ! ਜੋ ਤੇਰੀ ਰਜ਼ਾਇ ਹੈ, ਜੋ ਤੈਨੂੰ ਭਾਉਂਦੈ, ਐਸਾ ਜਗਤ ਵਿਚ ਹੋ ਰਿਹੈ, ਐਸੀ ਤੇਰੀ ਆਰਤੀ ਹੋ ਰਹੀ ਹੈ। ਅਖ਼ੀਰਲੀਆਂ ਪੰਗਤੀਆਂ ਹਨ :

**ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ॥**

ਹੇ ਪ੍ਰਭੂ! ਤੇਰੇ ਚਰਨ, ਕੰਵਲ ਸਮਾਨ ਹਨ। ਇਨ੍ਹਾਂ ਵਿਚ ਬਹੁਤ ਭਾਰੀ ਮਿਠਾਸ ਹੈ, ਮਕਰੰਦ ਹੈ। ਦਰਅਸਲ ਪੈਰਾਂ ਉੱਪਰ ਸਾਰਾ ਸਰੀਰ ਖੜ੍ਹਾ ਹੈ, ਗੁਣਾਂ 'ਤੇ ਖੜ੍ਹੀ ਹੈ ਪਰਮਾਤਮਾ ਦੀ ਸਾਰੀ ਹੋਂਦ। ਇਕ ਇਕ ਗੁਣ ਵਿਚ ਬੜੀ ਮਿਠਾਸ ਹੈ, ਬੜਾ ਰਸ ਹੈ। ਪ੍ਰੇਮ ਆਪਣਾ ਰਸ ਰੱਖਦੈ, ਗਿਆਨ ਆਪਣੀ ਮਹਿਮਾ ਰੱਖਦੈ। ਸਮਦ੍ਰਿਸ਼ਟੀ ਵਿਚ ਮਹਾਂ ਆਨੰਦ ਹੈ। ਦਇਆ ਵਿਚ ਬੜੀ ਭਾਰੀ ਕੋਮਲਤਾ ਹੈ ਅਤੇ ਨਿਰਵੈਰਤਾ ਵਿਚ ਬਹੁਤ ਵੱਡਾ ਭਾਈਚਾਰਾ ਹੈ। ਇਕ ਇਕ ਗੁਣ ਬਹੁਤ ਵੱਡੀ ਮਹਿਮਾ ਰੱਖਦੈ, ਇਸ ਵਾਸਤੇ ਸਾਹਿਬ ਕਹਿੰਦੇ ਹਨ, ਤੇਰੇ ਇਕ ਇਕ ਗੁਣ ਵਿਚ ਬੜਾ ਰਸ ਹੈ, "ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ"।

ਲੋਭੀ ਉਸ ਮਕਰੰਦ ਵਾਸਤੇ ਮੰਗ ਕਰਦੈ, "ਅਨਦਿਨੋ ਮੋਹਿ ਆਹੀ ਪਿਆਸਾ"। ਦਿਨ ਰਾਤ ਮੇਰੇ ਮਨ ਵਿਚ ਇਹੀ ਪਿਆਸ ਹੈ, ਇਹੀ ਤੜਪ ਹੈ। ਇਸ ਵਾਸਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਸ਼ਬਦ ਦੀ ਅਖ਼ੀਰਲੀ ਪੰਗਤੀ ਵਿਚ ਅਰਦਾਸ ਕਰਦੇ ਹਨ:

ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੈ ਨਾਇ ਵਾਸਾ॥

ਇਸ ਵਾਸਤੇ ਤੂੰ ਆਪਣੀ ਬਖ਼ਸ਼ਿਸ਼ ਦਾ ਜਲ ਨਾਨਕ ਪਪੀਹੇ ਦੇ ਮੂੰਹ ਵਿਚ ਪਾ ਤਾਂ ਕਿ ਜਨਮਾਂ-ਜਨਮਾਂਤਰਾਂ ਦੀ ਪਿਆਸ ਬੁਝ ਜਾਏ ਤੇ ਨਾਨਕ ਦੀ ਆਸ ਪੂਰੀ ਹੋ ਜਾਏ।

ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥
ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥੧॥
ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥
ਕਰਿ ਡੰਡਉਤ ਪੁਨੁ ਵਡਾ ਹੇ॥੧॥ਰਹਾਉ॥
ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥
ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ॥
ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ॥੩॥
ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥੪॥

*(ਗਉੜੀ ਪੂਰਬੀ ਮ: 4, ਪੰਨਾ 13)*

ਕੀਰਤਨ ਸੋਹਿਲੇ ਦਾ ਇਹ ਮਹਾਂਵਾਕ ਗਉੜੀ ਪੂਰਬੀ ਵਿਚ ਹੈ ਅਤੇ ਧੰਨ ਗੁਰੂ ਰਾਮਦਾਸ ਜੀ ਦਾ ਉਚਾਰਣ ਕੀਤਾ ਹੋਇਆ ਹੈ। ਇਸ ਵਿਚ ਰਹਾਉ ਦੀ ਜਿਹੜੀ ਪੰਗਤੀ ਹੈ, ਉਹ ਤਾਂ ਬੜੀ ਸੁੰਦਰ ਹੈ, "ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥ ਕਰਿ ਡੰਡਉਤ ਪੁਨੁ ਵਡਾ ਹੇ॥" ਅੰਜੁਲੀ—ਦੋ ਹੱਥ ਜੋੜ ਲਈਏ ਤਾਂ ਇਸ ਨੂੰ ਅੰਜੁਲੀ ਕਹਿੰਦੇ ਹਨ। ਸ਼ਰਧਾ ਅੰਜੁਲੀ ਹੈ। ਸ਼ਰਧਾ ਦੇ ਨਾਲ ਦੋਵੇਂ ਹੱਥ ਜੋੜ ਕੇ ਖੜੇ ਹੋ ਜਾਣਾ, ਇਸ ਨੂੰ ਸ਼ਰਧਾਂਜਲੀ ਕਹਿੰਦੇ ਹਨ। ਸਾਹਿਬ ਇਥੇ ਫ਼ੁਰਮਾਨ ਕਰਦੇ ਹਨ, ਉਹ ਜੋ ਸਾਧੂ ਹੈ, ਗੁਰੂ ਹੈ, ਜੋ ਪ੍ਰਭੂ ਦਾ ਮਾਰਗ ਦੱਸਣ ਵਾਲਾ ਹੈ, "ਕਰਿ ਸਾਧੂ ਅੰਜੁਲੀ ਪੁਨੁ ਵਡਾ ਹੈ"। ਅੰਜੁਲੀ, ਹੱਥ ਜੋੜ ਕੇ ਖੜਾ ਹੋ ਸਾਧੂ ਦੇ ਅੱਗੇ, ਗੁਰੂ ਦੇ ਅੱਗੇ, ਬਹੁਤ ਵੱਡਾ ਪੁੰਨ ਹੈ। ਪਰ ਸਾਹਿਬ ਕਹਿੰਦੇ ਹਨ, ਇਸ ਤੋਂ ਭੀ ਵੱਡਾ ਇਕ ਹੋਰ ਪੁੰਨ ਹੈ, "ਕਰਿ ਡੰਡਉਤ ਪੁਨੁ ਵਡਾ ਹੇ"। ਡੰਡੇ ਦੀ ਤਰ੍ਹਾਂ ਜਿਹੜਾ ਲੰਮਾ ਪੈ ਜਾਣੈ, ਇਸ ਨੂੰ ਡੰਡਉਤ ਕਹਿੰਦੇ ਹਨ। ਡੰਡਉਤ ਕਰ, ਬਹੁਤ ਵੱਡਾ ਪੁੰਨ ਹੈ। ਤਰਕ ਖੜੀ ਹੋ ਸਕਦੀ ਹੈ ਕਿ

ਮੈਂ ਕਿਉਂ ਅੰਜੁਲੀ ਕਰਾਂ। ਮੈਂ ਕਿਉਂ ਡੰਡਉਤ ਕਰਾਂ ? ਤਾਂ ਸਾਹਿਬ ਕਹਿੰਦੇ ਹਨ :

**ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥**

ਇਹ ਸਰੀਰ ਦਾ ਨਗਰ ਬਹੁਤ ਸਾਰੀਆਂ ਕਾਮਨਾਵਾਂ ਨਾਲ ਭਰਿਆ ਹੋਇਆ ਹੈ, ਕਿਉਂਕਿ ਸਾਰੀਆਂ ਕਾਮਨਾਵਾਂ ਦੀ ਪੂਰਤੀ ਨਹੀਂ ਹੁੰਦੀ, ਤਾਂ ਬਹੁਤ ਵੱਡੇ ਕਰੋਧ ਨਾਲ ਅੰਦਰ ਭਰਿਆ ਹੋਇਐ। ਕਰੋਧ ਦਾ ਮਤਲਬ ਕੀ ਹੈ ? ਕੋਈ ਕਾਮਨਾ ਪੂਰੀ ਨਹੀਂ ਹੋਈ। ਕਰੋਧ ਦਾ ਮਤਲਬ ਕੀ ਹੈ ? ਚਾਹਿਆ ਕੁਝ ਹੋਰ ਸੀ, ਹੋ ਗਿਐ ਕੁਝ ਹੋਰ। ਤਾਂ ਇਸ ਬਿਪਰੀਤ ਦਿਸ਼ਾ ਵਿਚ ਕਰੋਧ ਦਾ ਜਨਮ ਹੁੰਦਾ ਹੈ। ਕਾਮਨਾਵਾਂ ਆਮ ਕਰਕੇ ਉਦੋਂ ਹੀ ਸ਼ਾਂਤ ਹੁੰਦੀਆਂ ਹਨ ਜਦੋਂ ਸਰੀਰ ਸ਼ਾਂਤ ਹੁੰਦਾ ਹੈ, ਦਮ ਮੁੱਕਦੇ ਹਨ। ਹਰ ਸੁਆਸ ਦੇ ਨਾਲ ਕਾਮਨਾਵਾਂ ਚੱਲਦੀਆਂ ਹਨ, "ਕਾਮਿ ਕਰੋਧਿ ਨਗਰੁ ਬਹੁ ਭਰਿਆ" ਸਰੀਰ, ਕਾਇਆ ਦਾ ਇਹ ਨਗਰ ਬਹੁਤ ਸਾਰੀਆਂ ਕਾਮਨਾਵਾਂ ਨਾਲ ਤੇ ਬਹੁਤ ਵੱਡੇ ਕਰੋਧ ਨਾਲ ਭਰਿਆ ਹੋਇਐ। ਇਸ ਵਾਸਤੇ ਇਨ੍ਹਾਂ ਕਾਮਨਾਵਾਂ ਦੇ ਬੋਝ ਨੂੰ ਅਤੇ ਇਸ ਕਰੋਧ ਦੇ ਭਾਰ ਨੂੰ ਉਤਾਰਨ ਵਾਸਤੇ, ਸਾਧੂ ਦੇ ਅੱਗੇ ਅੰਜੁਲੀ ਕਰਨਾ, ਡੰਡਉਤ ਕਰਨਾ ਲਾਜ਼ਮੀ ਹੈ, ਕਿਉਂਕਿ ਉਸ ਦੀ ਸੰਗਤ, "ਮਿਲਿ ਸਾਧੂ ਖੰਡਲ ਖੰਡਾ ਹੇ"। ਗੁਰੂ ਨੂੰ ਮਿਲ ਕੇ ਇਨ੍ਹਾਂ ਤਮਾਮ ਕਾਮਨਾਵਾਂ ਨੂੰ ਤੇ ਕਰੋਧ ਨੂੰ ਟੁਕੜੇ ਟੁਕੜੇ ਕਰ ਕੇ ਪਰ੍ਹੇ ਸੁੱਟ ਦਈਦਾ ਹੈ, ਭਾਵ, ਬਿਨਾਂ ਗੁਰੂ ਦੀ ਸੰਗਤ ਤੋਂ ਤੇ ਬਿਨਾਂ ਗੁਰੂ 'ਤੇ ਸ਼ਰਧਾ ਰੱਖਿਆਂ, ਇਹ ਨਗਰੀ ਤਾਂ ਕਾਮਨਾਵਾਂ ਨਾਲ ਭਰੀ ਰਹੇਗੀ ਅਤੇ ਕਰੋਧ ਦਾ ਬੋਝ ਸਿਰ ਦੇ ਉੱਤੇ ਪਿਆ ਰਹੇਗਾ :

**ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥**

ਪੂਰਬਲੇ ਸੰਸਕਾਰ, ਪੂਰਬ ਤੋਂ ਮੁਰਾਦ—ਕੁਝ ਛਣ ਪਹਿਲੇ, ਕੁਝ ਦਿਨ ਪਹਿਲੇ, ਕੁਝ ਮਹੀਨੇ ਪਹਿਲੇ, ਕੁਝ ਸਾਲ ਪਹਿਲੇ, ਕੁਝ ਜਨਮ ਪਹਿਲੇ। ਜੋ ਕੱਲ੍ਹ ਬੋਇਆ ਸੀ, ਉਹੀ ਅੱਜ ਅਸੀਂ ਵੱਢਦੇ ਹਾਂ। ਪੂਰਬਲੇ ਕੀਤੇ ਹੋਏ ਕਰਮਾਂ ਦੇ ਸੰਸਕਾਰ, ਇਹ ਸ਼ੁਭ ਹੋ ਸਕਦੇ ਹਨ, ਅਸ਼ੁਭ ਵੀ ਹੋ ਸਕਦੇ ਹਨ। ਕੱਲ ਦੇ ਬੋਏ ਹੋਏ ਬੀਜ ਗ਼ਲਤ ਹੋ ਸਕਦੇ ਹਨ, ਠੀਕ ਵੀ ਹੋ ਸਕਦੇ ਹਨ, ਪਰ ਕੱਲ ਦੇ ਬੋਏ ਹੋਏ ਗ਼ਲਤ ਬੀਜ, ਅੱਜ ਕੌੜੇ ਫਲਾਂ ਨੂੰ ਜਨਮ ਦੇਣਗੇ। ਜ਼ਿੰਦਗੀ ਦੇ ਬ੍ਰਿਛ ਦੇ ਉੱਤੇ ਕੌੜੇ ਫਲਾਂ ਨੂੰ ਵੇਖ ਕੇ ਅੰਦਾਜ਼ਾ ਲੱਗ ਜਾਂਦਾ ਹੈ ਕਿ ਬੀਜ ਗ਼ਲਤ ਬੋਏ ਗਏ ਸਨ। ਸਹੀ ਬੀਜ ਤੋਂ ਸਹੀ ਫਲ ਦਾ ਜਨਮ ਹੁੰਦਾ ਹੈ। ਹਰ ਕਰਮ ਇਕ ਬੀਜ ਹੈ ਅਤੇ ਦੁੱਖ ਫਲ ਹੈ, ਸੁਖ ਫਲ ਹੈ। ਭਗਤ ਕਬੀਰ ਕਹਿੰਦੇ ਨੇ :

**ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ॥**
**ਮੈ ਕਿਆ ਜਾਨਉ ਬਾਬਾ ਰੇ॥** *(ਗੌਂਡ ਕਬੀਰ ਜੀ, ਪੰਨਾ 870)*

ਹੇ ਪ੍ਰਭੂ! ਮੈਂ ਕੀ ਜਾਣਾਂ ਕਿ ਮੈਂ ਕੱਲ ਕੀ ਬੋਇਆ ਸੀ ? ਇਕ ਮਹੀਨੇ

ਪਹਿਲੇ ਕੀ ਬੋਇਆ ਸੀ ? ਇਕ ਸਾਲ ਪਹਿਲੇ ਮੈਂ ਕੀ ਬੀਜਿਆ ਸੀ ? ਬੀਜ ਬੋਣਾ ਤੇ ਬੀਜ ਦਾ ਫਲ ਤਕ ਅੱਪੜਨਾ, ਵਿਚਕਾਰ ਇਕ ਬਹੁਤ ਵੱਡਾ ਅੰਤਰਾਲ ਹੈ, ਚੇਤਾ ਨਹੀਂ ਰਹਿ ਜਾਂਦਾ। ਕਬੀਰ ਜੈਸੇ ਮਹਾਨ ਸੰਤ ਭੀ ਕਹਿੰਦੇ ਹਨ ਕਿ ਮੈਨੂੰ ਕੁਝ ਭੀ ਨਹੀਂ ਪਤਾ, ਆਪਣੇ ਦੁੱਖਾਂ ਬਾਰੇ ਮੈਨੂੰ ਕੁਝ ਭੀ ਨਹੀਂ ਪਤਾ, "ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ॥ ਮੈ ਕਿਆ ਜਾਨਉ ਬਾਬਾ ਰੇ॥" ਪਰ ਫਿਰ ਭੀ ਜਾਣ ਸਕਦੇ ਹਾਂ ਕਿ ਕਿਸ ਤਰ੍ਹਾਂ ? ਕੌੜੇ ਫਲਾਂ ਨੂੰ ਵੇਖ ਕੇ, ਫਿੱਕੇ ਫਲਾਂ ਨੂੰ ਵੇਖ ਕੇ ਅੰਦਾਜ਼ਾ ਲੱਗ ਜਾਂਦਾ ਹੈ ਕਿ ਬੀਜ ਗ਼ਲਤ ਬੋਏ ਗਏ ਸਨ। ਦੁੱਖਾਂ ਨੂੰ ਵੇਖ ਕੇ ਫ਼ੌਰਨ ਅੰਦਾਜ਼ਾ ਲਾ ਸਕਦੇ ਹਾਂ ਕਿ ਕਰਮ ਗ਼ਲਤ ਹੋ ਗਏ ਹਨ, "ਪੂਰਬਿ ਲਿਖਤ ਲਿਖੇ ਗੁਰੁ ਪਾਇਆ" ਜੋ ਪੂਰਬਲੇ ਬੋਏ ਹੋਏ ਬੀਜ ਸਨ, ਉਸ ਪੁੰਨ ਪ੍ਰਤਾਪ ਦਾ ਸਦਕਾ ਗੁਰੂ ਦੀ ਸੰਗਤ ਨਸੀਬ ਹੋਈ। "ਮਨਿ ਹਰਿ ਲਿਵ ਮੰਡਲ ਮੰਡਾ ਹੇ" ਤੇ ਮਨ ਵਿਚ ਹਰੀ ਦੀ ਲਿਵ ਪੈਦਾ ਹੋ ਗਈ। ਮਨ ਇਸੇ ਲਿਵ ਮੰਡਲ ਵਿਚ ਮੰਡਿਆ ਗਿਆ, ਭਾਵ ਜੁੜ ਗਿਆ, ਲੀਨ ਹੋ ਗਿਆ। ਕਿਉਂਕਿ ਸਾਰੀ ਮਹਿਮਾ ਤਾਂ ਗੁਰੂ ਕਰਕੇ ਬਣੀ। ਇਸ ਕਰਕੇ ਸਾਹਿਬ ਕਹਿੰਦੇ ਹਨ, "ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥ ਕਰਿ ਡੰਡਉਤ ਪੁਨੁ ਵਡਾ ਹੇ॥" ਹੱਥ ਜੋੜ ਕੇ ਅਰਜ਼ੋਈ ਕਰ, ਡੰਡਉਤ ਕਰ, ਇਹ ਬਹੁਤ ਵੱਡਾ ਪੁੰਨ ਹੈ, ਪ੍ਰੰਤੂ ਇਹ ਤਾਂ ਉਸ ਨੇ ਕਰਨੈ, ਜਿਸ ਦੇ ਅੰਦਰ ਸ਼ਰਧਾ ਹੈ। ਇਹ ਤਾਂ ਉਸ ਨੇ ਕਰਨੈ ਜਿਸ ਦੇ ਅੰਦਰ ਰੱਬੀ ਤੜਪ ਹੈ, ਪਿਆਸ ਪੈਦਾ ਹੋ ਗਈ ਹੈ। ਬੇਸ਼ੁਮਾਰ ਐਸੇ ਮਨੁੱਖ ਵੀ ਹਨ, ਜਿਨ੍ਹਾਂ ਦੇ ਅੰਦਰ ਇਹ ਪਿਆਸ, ਇਹ ਭੁੱਖ ਕਦੀ ਪੈਦਾ ਹੀ ਨਹੀਂ ਹੁੰਦੀ। ਇਸ ਭੁੱਖ ਦੀ ਥਾਂ 'ਤੇ, ਇਸ ਪਿਆਸ ਦੀ ਥਾਂ 'ਤੇ ਉਨ੍ਹਾਂ ਦੇ ਮਨ ਵਿਚ ਕੁਝ ਹੋਰ ਹੀ ਪਿਆਸ ਪੈਦਾ ਹੋ ਜਾਂਦੀ ਹੈ, ਉਨ੍ਹਾਂ ਨੂੰ ਸਾਕਤ ਕਹਿੰਦੇ ਹਨ। ਸੰਸਾਰ ਦੀ ਪ੍ਰਬਲ ਪਿਆਸ, ਨਿਰੰਕਾਰ ਦੀ ਪਿਆਸ ਪੈਦਾ ਨਹੀਂ ਹੋਣ ਦਿੰਦੀ। ਪਦਾਰਥਾਂ ਦੀ ਪ੍ਰਬਲ ਪਿਆਸ, ਪਰਮਾਤਮਾ ਦੀ ਪਿਆਸ ਨੂੰ ਦਬਾ ਕੇ ਰੱਖਦੀ ਹੈ। ਜੋ ਸਾਰੀ ਜ਼ਿੰਦਗੀ ਪਦਾਰਥਾਂ ਦੀ ਪਿਆਸ ਵਿਚ ਜਿਊਂਦੈ, ਸੰਸਾਰ ਦੀ ਆਸ ਵਿਚ ਜਿਊਂਦੈ, ਉਸ ਨੂੰ ਸਾਕਤ ਕਹਿੰਦੇ ਹਨ। ਜੋ ਸਾਰਾ ਜੀਵਨ ਪਰਮਾਤਮਾ ਦੀ ਪਿਆਸ ਵਿਚ ਜਿਊਂਦੈ ਤੇ ਪ੍ਰਭੂ ਦੀ ਆਸ ਵਿਚ ਜਿਊਂਦੈ, ਉਸ ਨੂੰ ਗੁਰਮੁਖ ਕਹਿੰਦੇ ਹਨ, ਉਸੇ ਨੂੰ ਬ੍ਰਹਮ ਗਿਆਨੀ ਕਹਿੰਦੇ ਹਨ, ਉਸੇ ਨੂੰ ਭਗਤ ਕਹਿੰਦੇ ਹਨ। "ਸਾਕਤ ਹਰਿ ਰਸ ਸਾਦੁ ਨ ਜਾਣਿਆ" ਜਿਹੜਾ ਸਾਕਤ ਹੈ, ਸ਼ਕਤੀ ਦਾ ਉਪਾਸ਼ਕ ਹੈ, ਸੰਸਾਰ ਦਾ ਚਾਹਵਾਨ ਹੈ, ਉਹ ਇਸ ਹਰੀ ਦੇ ਨਾਮ ਨੂੰ, ਪਰਮਾਤਮਾ ਦੇ ਨਾਮ ਦੇ ਸੁਆਦ ਨੂੰ ਨਹੀਂ ਜਾਣਦਾ। ਕਿਉਂ ? "ਤਿਨ ਅੰਤਰਿ ਹਉਮੈ ਕੰਡਾ ਹੇ" ਉਹਦੇ ਅੰਦਰ ਬੜਾ ਭਾਰੀ ਕੰਡਾ ਹੈ। ਕਿਹੜਾ ? ਅਹੰਕਾਰ ਦਾ, ਹਉਮੈ ਦਾ। ਇਹ ਕੰਡਾ, ਜਿਉਂ ਜਿਉਂ ਸਾਕਤ

ਚੱਲਦੈ, ਉਸਨੂੰ ਚੁੱਭਦੈ। ਹਰ ਕਰਮ ਵਿਚ ਅਹੰਕਾਰ ਸਾਹਮਣੇ ਆਉਂਦੈ ਤੇ ਅਹੰਕਾਰ ਕੰਡੇ ਦੀ ਤਰ੍ਹਾਂ ਇਸ ਨੂੰ ਚੁੱਭਦੈ :

**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥**

ਜਿਵੇਂ ਜਿਵੇਂ ਅਹੰਕਾਰੀ ਹੋ ਕੇ ਕਰਮ ਕਰਦੈ, ਦੁਖੁ ਭੋਗਦੈ ਅਤੇ ਅੰਤ ਵਿਚ ਜਮਕਾਲ ਦਾ ਡੰਡਾ, ਜਨਮ ਮਰਨ ਦਾ ਡੰਡਾ ਸਿਰ ਦੇ ਉੱਤੇ ਆ ਕੇ ਪੈ ਜਾਂਦਾ ਹੈ।

**ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ॥**

ਹਰੀ ਦੇ ਜਨ, ਹਰੀ ਦਾ ਨਾਮ ਜਪ ਜਪ ਕੇ ਹਰੀ ਨਾਮ ਵਿਚ ਲੀਨ ਹੋਏ ਅਤੇ ਇਸ ਤਰ੍ਹਾਂ ਜਨਮ ਮਰਨ ਦਾ ਜਿਹੜਾ ਦੁੱਖ ਸੀ, ਉਹਨੂੰ ਖੰਡਲ ਕਰ ਦਿੱਤਾ, ਉਸ ਨੂੰ ਨਾਸ਼ ਕਰ ਦਿੱਤਾ। ਅਖ਼ੀਰ ਵਿਚ ਮੇਰੇ ਪਾਤਿਸ਼ਾਹ ਬੇਨਤੀ ਕਰਦੇ ਹਨ :

**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ॥**

ਜਿਸਦੀ ਖੰਡਾਂ, ਬ੍ਰਹਿਮੰਡਾਂ ਵਿਚ ਸ਼ੋਭਾ ਹੈ, ਜੋ ਅਬਿਨਾਸ਼ੀ ਹੈ, ਪੂਰਿਆ ਹੋਇਐ, ਵਿਆਪਕ ਹੈ; ਸਾਧੂ ਜਨ ਨੇ, ਭਗਤ ਨੇ, ਸ਼ਰਧਾਲੂ ਨੇ, ਸਭ ਨੇ ਉਸ ਦੇ ਗੀਤ ਗਾਏ ਅਤੇ ਜਨਮ-ਮਰਨ ਦਾ ਜੋ ਦੁੱਖ ਸੀ, ਉਸ ਨੂੰ ਖੰਡ-ਖੰਡ ਕਰ ਦਿੱਤਾ, ਉਸ ਨੂੰ ਟੁਕੜੇ-ਟੁਕੜੇ ਕਰ ਦਿੱਤਾ। ਇਸੇ ਲਈ ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਪਰਮਾਤਮਾ ਦੇ ਅੱਗੇ ਅਰਦਾਸ ਕਰੋ :

**ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥**

ਹੇ ਪ੍ਰਭੂ! ਅਸੀਂ ਮੁਫ਼ਲਿਸ ਹਾਂ, ਗ਼ਰੀਬ ਹਾਂ। ਮਸਕੀਨ ਕਮਜ਼ੋਰ, ਲਾਚਾਰ ਨੂੰ ਕਹਿੰਦੇ ਹਨ, ਆਜਿਜ਼ ਨੂੰ ਕਹਿੰਦੇ ਹਨ। ਹੇ ਪ੍ਰਭੂ! ਇਕ ਤਾਂ ਗ਼ਰੀਬ ਹਾਂ, ਸਾਡੇ ਕੋਲ ਕੁਝ ਨਹੀਂ। ਜੇਕਰ ਹੈ ਤਾਂ ਤੇਰਾ ਦਿੱਤਾ ਹੋਇਐ। ਦੂਸਰਾ ਤੇਰੇ ਅੱਗੇ ਲਾਚਾਰ ਹਾਂ, ਮੁਥਾਜ ਹਾਂ, ਆਜਿਜ਼ ਹਾਂ, ਮਸਕੀਨ ਹਾਂ। ਪਰ ਹੇ ਪ੍ਰਭੂ! ਭਾਵੇਂ ਗ਼ਰੀਬ ਹਾਂ, ਭਾਵੇਂ ਮਸਕੀਨ ਹਾਂ, ਪਰ ਹਾਂ ਤੇਰੇ, "ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ" ਹੇ ਪ੍ਰਭੂ! ਰੱਖ ਲੈ, ਤੂੰ ਬਹੁਤ ਵੱਡਾ ਹੈਂ! ਬਹੁਤ ਵੱਡਾ ਹੈਂ!!

**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥**

ਧੰਨ ਗੁਰੂ ਰਾਮਦਾਸ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਨਾਨਕ ਦੀ ਟੇਕ ਤਾਂ ਤੇਰਾ ਨਾਮ ਹੈ, ਤੇਰੇ ਨਾਮ ਦਾ ਆਸਰਾ ਹੈ। ਨਾਮ ਦਾ ਸੁਖ ਮਾਣ ਮਾਣ ਕੇ ਹੀ ਉਸ ਵਿਚ ਮਨ ਮੰਡਲ ਹੋ ਗਿਐ, ਲੀਨ ਹੋ ਗਿਐ, ਜੁੜ ਗਿਐ, ਤੇਰੀ ਰਹਿਮਤ, ਤੇਰੀ ਬਖ਼ਸ਼ਿਸ਼ ਦੇ ਨਾਲ।

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥
ਅਉਧ ਘਟੈ ਦਿਨਸੁ ਰੈਣਾਰੇ ॥
ਮਨ ਗੁਰ ਮਿਲਿ ਕਾਜ ਸਵਾਰੇ ॥੧॥ਰਹਾਉ॥
ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥
ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥੨॥
ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥
ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥

*(ਗਉੜੀ ਪੂਰਬੀ ਮ: ੫, ਪੰਨਾ 13)*

ਕੀਰਤਨ ਸੋਹਿਲੇ ਦਾ ਇਹ ਪੰਜਵਾਂ ਸ਼ਬਦ, ਪੰਜਵੇਂ ਗੁਰੂ ਨਾਨਕ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਹੈ। ਇਸ ਵਿਚ ਜੋਦੜੀ ਹੈ, ਪ੍ਰਾਰਥਨਾ ਹੈ। ਕਰਮ ਕੁਝ ਭੀ ਕਰੀਏ, ਕਿਤਨਾ ਜਪ-ਤਪ ਕਰੀਏ, ਦਾਨ-ਪੁੰਨ ਕਰੀਏ ਪਰ ਗੁਰਮਤਿ ਕਹਿੰਦੀ ਹੈ ਕਿ ਉਸ ਦੀ ਸਫਲਤਾ ਲਈ ਅਰਦਾਸ ਲਾਜ਼ਮੀ ਹੈ। ਅਰਦਾਸ ਵਿਚ ਹਰ ਵਕਤ ਧੰਨਵਾਦ, ਸ਼ੁਕਰਾਨਾ ਕਰਨਾ ਹੈ। ਗੁਰੂ-ਘਰ ਵਿਚ ਅਰਦਾਸ ਦੀ ਆਪਣੀ ਮਹਿਮਾ ਹੈ, ਅਰਦਾਸ ਦੀ ਆਪਣੀ ਮਹਾਨਤਾ ਹੈ। ਸੋ ਸਾਹਿਬ ਇਸ ਪਾਵਨ ਪਵਿੱਤਰ ਸ਼ਬਦ ਵਿਚ ਸਮੂਹ ਸਤਿਸੰਗੀਆਂ ਨੂੰ ਜਿਸ ਢੰਗ ਨਾਲ ਸੰਬੋਧਨ ਕਰਦੇ ਹਨ, ਉਹ ਕਾਬਲੇ ਤਾਰੀਫ਼ ਹੈ:

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥

ਹੇ ਮੇਰੇ ਮਿੱਤਰੋ! ਸੰਬੰਧੀਓ! ਭਰਾਵੋ! ਸਮਝਾਉਣ ਦਾ ਇਹ ਢੰਗ ਹੈ ਗੁਰੂ-ਘਰ ਦਾ। ਇਵੇਂ ਨਹੀਂ ਕਹਿੰਦੇ ਸਤਿਗੁਰੂ, ਇਸ ਤਰ੍ਹਾਂ ਫ਼ੁਰਮਾਨ ਨਹੀਂ ਕਰਦੇ ਕਿ ਐ ਮੇਰੇ ਚੇਲਿਓ! ਐ ਮੇਰੇ ਸੇਵਕੋ! ਨਹੀਂ, ਐ ਮੇਰੇ ਮਿੱਤਰੋ, ਐ ਮੇਰੇ ਸੰਬੰਧੀਓ! ਐ ਮੇਰੇ ਭਾਈਓ! ਕਿਧਰੇ ਕਿਧਰੇ ਸੰਤ ਸਾਧੂ ਭੀ ਕਹਿੰਦੇ ਹਨ:

ਸਾਧੋ ਮਨ ਕਾ ਮਾਨੁ ਤਿਆਗਉ ॥ *(ਗਉੜੀ ਮ: ੯, ਪੰਨਾ 219)*

ਦਰਅਸਲ ਸਾਧੂ ਤਾਂ ਉਹ ਹੋ ਹੀ ਨਹੀਂ ਸਕਦਾ ਜੋ ਅਹੰਕਾਰ ਨਾਲ ਭਰਿਆ ਹੋਇਐ, ਪਰ ਫਿਰ ਭੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਹਰ ਮਨੁੱਖ ਦੇ ਅੰਦਰ ਮਨੁੱਖਤਾ ਦਾ ਭਵਿੱਸ਼ ਵੇਖਦੇ ਹਨ। ਭਵਿੱਸ਼ ਨੂੰ ਸਾਹਮਣੇ ਰੱਖ ਕੇ ਕਹਿੰਦੇ ਹਨ ਕਿ ਸਾਧੋ, ਮਨ ਦੇ ਮਾਣ ਨੂੰ ਪਰ੍ਹੇ ਸੁੱਟੋ, ਅਹੰਕਾਰ ਨੂੰ ਪਰ੍ਹੇ ਸੁੱਟੋ। ਇਹ ਗੁਰੂ-ਘਰ ਵਿਚ ਕਹਿਣ ਦਾ ਢੰਗ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਤੇ ਨੌਵੀਂ ਜੋਤਿ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦਾ। ਸਾਰੀਆਂ ਪਾਤਿਸ਼ਾਹੀਆਂ ਦੂਸਰੇ ਨੂੰ ਸੰਬੋਧਨ ਕਰਦੀਆਂ ਹਨ ਭਾਈ ਰੂਪ ਵਿਚ, ਸੰਤ ਰੂਪ

ਵਿਚ। "ਕਰਉ ਬੇਨੰਤੀ ਸੁਣਹੁ ਮੇਰੇ ਮੀਤਾ" ਫਿਰ ਹੁਕਮ ਨਹੀਂ ਕਰਨਾ, ਬੇਨਤੀ ਕਰਨੀ ਹੈ। ਹੁਕਮ ਨਹੀਂ ਕਰਨਾ, ਜੋਦੜੀ ਕਰਨੀ ਹੈ। ਐ ਮੇਰੇ ਮਿੱਤਰ! ਸੁਣੋ ਮੇਰੀ ਬੇਨਤੀ। ਕੀ? "ਸੰਤ ਟਹਲ ਕੀ ਬੇਲਾ" ਮਨੁੱਖਾ ਜੀਵਨ ਜਿਹੜਾ ਮਿਲਿਐ, ਇਹ ਇਕ ਅਵਸਰ ਮਿਲਿਐ ਸਾਨੂੰ ਸਤਿਸੰਗ ਲਈ, ਸੰਤਾਂ ਦੀ ਸੰਗਤ ਕਰਨ ਲਈ। ਗੁਰੂ ਦੀ ਸੰਗਤ ਕਰਨ ਲਈ ਇਕ ਮੌਕਾ ਮਿਲਿਐ, ਇਕ ਅਵਸਰ ਮਿਲਿਐ ਤਾਂ ਇਸ ਅਵਸਰ ਤੋਂ ਲਾਭ ਉਠਾਓ, "ਈਹਾ ਖਾਟਿ ਚਲਹੁ ਹਰਿ ਲਾਹਾ" ਇਥੇ ਆਏ ਹੋ, ਸੰਸਾਰ ਵਿਚ ਜਨਮ ਹੋਇਐ ਤਾਂ ਲਾਹਾ ਖੱਟੋ। ਅੱਜ ਤਕ ਮਨੁੱਖ ਨੇ ਜੋ ਲਾਭ ਸਮਝਿਐ, ਉਹ ਧਨ ਦਾ ਹੀ ਹੈ, ਪਰ ਦੇਖਣ ਵਿਚ ਆਇਐ ਕਿ ਜਿਨ੍ਹਾਂ ਦੀ ਸਾਰੀ ਜ਼ਿੰਦਗੀ ਧਨ ਕਮਾਉਣ ਵਿਚ ਲੱਗ ਜਾਂਦੀ ਹੈ ਅਤੇ ਧਨ ਦਾ ਬਹੁਤ ਵੱਡਾ ਲਾਹਾ ਉਹ ਪ੍ਰਾਪਤ ਕਰ ਭੀ ਲੈਂਦੇ ਹਨ ਪਰ ਧਾਰਮਿਕ ਤੌਰ 'ਤੇ ਉਹ ਬਿਲਕੁਲ ਮੁਫ਼ਲਿਸ ਰਹਿ ਜਾਂਦੇ ਹਨ, ਗ਼ਰੀਬ ਰਹਿ ਜਾਂਦੇ ਹਨ। ਸਾਹਿਬ ਕਹਿੰਦੇ ਹਨ ਕਿ ਜਿਹੜਾ ਜੀਵਨ ਮਿਲਿਐ, ਉਹ ਹਰੀ ਨਾਮ ਦਾ ਲਾਹਾ ਲੈਣ ਵਾਸਤੇ ਹੈ ਅਤੇ ਇਹ ਸਿਰਫ਼ ਮਨੁੱਖ ਹੀ ਲੈ ਸਕਦੈ, ਹਰੀ ਨਾਮ ਦਾ ਲਾਹਾ ਪਸ਼ੂ ਨਹੀਂ ਲੈ ਸਕਦੇ। ਹਰੀ ਨਾਮ ਦਾ ਲਾਹਾ ਪੰਛੀ ਨਹੀਂ ਲੈ ਸਕਦੇ। ਹਰੀ ਨਾਮ ਦਾ ਲਾਹਾ ਬਨਸਪਤੀ ਭੀ ਨਹੀਂ ਲੈ ਸਕਦੀ। ਇਹ ਅਵਸਰ, ਇਹ ਮੌਕਾ ਸਿਰਫ਼ ਮਨੁੱਖ ਨੂੰ ਹੀ ਪ੍ਰਦਾਨ ਹੋਇਐ ਅਤੇ ਮਨੁੱਖ ਇਸ ਅਵਸਰ ਤੋਂ ਲਾਭ ਨਾ ਉਠਾਵੇ ਤਾਂ:

**ਅਉਸਰੁ ਚੁਕਾ ਹਥ ਨ ਆਵੈ॥** *(ਵਾਰ 1, ਪਉੜੀ 15)*

ਫਿਰ ਇਹ ਮੌਕਾ ਹੱਥ ਨਹੀਂ ਆਉਣਾ।

ਭਗਤ ਕਬੀਰ ਜੀ ਵੀ ਕਹਿੰਦੇ ਹਨ:

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥**
**ਘਟ ਭੀਤਰਿ ਤੂ ਦੇਖੁ ਬਿਚਾਰਿ॥** *(ਭੈਰਉ ਕਬੀਰ ਜੀਉ, ਪੰਨਾ 1159)*

ਇਹੀ ਇਕ ਮੌਕਾ ਮਿਲਿਐ ਮਨੁੱਖਾ ਜਨਮ ਨੂੰ। ਆਪਣੇ ਅੰਦਰ ਵੀਚਾਰ ਕਰ ਲੈ ਅਤੇ ਹਰੀ ਨਾਮ ਦਾ ਲਾਹਾ ਖੱਟ ਲੈ:

**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥**

ਅੱਗੇ ਸੁਖ ਦਾ ਵੱਸਣਾ ਹੋ ਜਾਏਗਾ। ਹਕੀਕਤ ਹੈ, ਇਕ ਸੱਚਾਈ ਹੈ ਕਿ ਮਨੁੱਖ ਕੋਲ ਜਿਹੜਾ ਧਨ ਹੈ, ਉਹ ਅੱਗੇ ਵਾਸਤੇ ਨਹੀਂ ਹੈ, ਉਹ ਅੱਗੇ ਚੱਲਦਾ ਭੀ ਨਹੀਂ ਹੈ। ਇਸੇ ਜੀਵਨ ਵਿਚ ਚੱਲਦੈ, ਇਸ ਜੀਵਨ ਤੋਂ ਅੱਗੇ ਨਹੀਂ ਚੱਲਦਾ। ਪਰ ਇਹ ਜੀਵਨ, ਮੌਤ ਤੋਂ ਬਾਅਦ ਸਮਾਪਤ ਨਹੀਂ ਹੁੰਦਾ, ਅੱਗੇ ਚਲਾ ਜਾਂਦੈ। ਅੱਗੇ ਤਾਂ ਉਹੀ ਸੁਖ ਮਾਣ ਸਕਦੈ ਅਤੇ ਸੁਖ ਨਾਲ ਰਹਿ ਸਕਦੈ, ਜਿਹਦੇ ਕੋਲ ਹਰੀ ਨਾਮ ਦਾ ਲਾਹਾ ਹੋਵੇ। ਸਾਹਿਬ ਕਹਿੰਦੇ ਹਨ:

ਅਉਧ ਘਟੈ ਦਿਨਸੁ ਰੈਣਾਰੇ ॥
ਮਨ ਗੁਰ ਮਿਲਿ ਕਾਜ ਸਵਾਰੇ ॥

ਮਨੁੱਖ ਦੀ ਆਯੂ ਰੋਜ਼ ਰੋਜ਼ ਘਟਦੀ ਹੈ। ਇਸ ਘਟਣ ਦੇ ਉੱਤੇ ਨਿਗਾਹ ਨਹੀਂ ਮਾਰਦਾ। ਕਿਉਂ ? ਰੋਜ਼ ਰੋਜ਼ ਮਨੁੱਖ ਦਾ ਪਰਿਵਾਰ ਵਧਦੈ। ਪੁੱਤਰ ਹਨ ਤਾਂ ਪੋਤਰੇ ਹੋ ਗਏ। ਫਿਰ ਪੜਪੋਤੇ ਹੋ ਗਏ। ਰੋਜ਼ ਰੋਜ਼ ਮਨੁੱਖ ਦਾ ਕਾਰੋਬਾਰ ਵਧਦੈ, ਧਨ ਸੰਪਦਾ ਵਧਦੀ ਹੈ, ਮਹਿਲ ਮਾੜੀਆਂ ਵਧਦੀਆਂ ਹਨ। ਵਾਧੇ ਦੀ ਤਰਫ਼ ਧਿਆਨ ਹੈ, ਮਹਿਲ ਵਧ ਰਹੇ ਹਨ, ਕਾਰੋਬਾਰ ਵਧ ਰਿਹੈ, ਪਰਿਵਾਰ ਵਧ ਰਿਹੈ। ਕਹਿੰਦੈ ਕਿ ਮੇਰਾ ਪਰਿਵਾਰ ਵੱਡਾ ਹੋ ਰਿਹੈ, ਪਰ ਸਵਾਲ ਪੈਦਾ ਹੁੰਦਾ ਹੈ ਕਿ ਤੂੰ ਤਾਂ ਛੋਟਾ ਹੋ ਰਿਹਾ ਹੈਂ। ਸਿਰਫ਼ ਛੋਟਾ ਹੀ ਨਹੀਂ ਹੋ ਰਿਹਾ, ਇਕ ਦਿਨ ਮਿਟ ਜਾਏਂਗਾ। ਕੀ ਹੋ ਗਿਆ ਜੇ ਪਰਿਵਾਰ ਵੱਡਾ ਹੋ ਰਿਹੈ ? ਕੀ ਹੋਇਐ ਜੇ ਕਾਰੋਬਾਰ ਵੱਡਾ ਹੋ ਰਿਹੈ ? ਕੀ ਹੋਇਐ ਜੇ ਧਨ ਸੰਪਦਾ ਵੱਡੀ ਹੋ ਰਹੀ ਹੈ, ਮਹਿਲ ਮਾੜੀਆਂ ਵੱਡੀਆਂ ਹੋ ਰਹੀਆਂ ਹਨ, ਪਰ ਤੂੰ ਖ਼ੁਦ ਤਾਂ ਛੋਟਾ ਹੋ ਰਿਹੈਂ। ਕਹਿੰਦੇ ਹਨ, ਇਹ ਵੱਡਾ ਹੋਣਾ ਜੋ ਬਾਰ ਬਾਰ ਦੇਖਦੈ, ਐਸੇ ਹੀ ਮਨੁੱਖ ਨੂੰ ਸੰਸਾਰੀ ਕਹਿੰਦੇ ਹਨ ਅਤੇ ਐਸਾ ਮਨੁੱਖ ਕਦੀ ਧਾਰਮਿਕ ਨਹੀਂ ਹੋ ਸਕਦਾ। ਧਰਮ ਦੀ ਯਾਤਰਾ ਉਸ ਦਿਨ ਆਰੰਭ ਹੁੰਦੀ ਹੈ, ਜਿਸ ਦਿਨ ਮਨੁੱਖ ਨੂੰ ਇਹ ਛੋਟਾ ਹੋਣਾ ਦਿਖਾਈ ਦਿੰਦੈ ਕਿ ਮੈਂ ਛੋਟਾ ਹੋ ਰਿਹਾ ਹਾਂ। ਸਾਹਿਬ ਅਹਿਸਾਸ ਪਏ ਕਰਾਂਦੇ ਹਨ, "ਅਉਧ ਘਟੈ ਦਿਨਸੁ ਰੈਣਾਰੇ॥ ਮਨ ਗੁਰ ਮਿਲਿ ਕਾਜ ਸਵਾਰੇ॥" ਦਿਨ ਦਿਨ ਕਰਕੇ ਤੇਰੀ ਆਰਜਾ, ਤੇਰੀ ਉਮਰ ਰੋਜ਼ ਘਟ ਰਹੀ ਹੈ। ਇਸ ਵਾਸਤੇ ਗੁਰੂ ਨੂੰ ਮਿਲ ਕੇ ਆਪਣਾ ਕਾਰਜ ਸੰਵਾਰ ਲੈ, ਹਰੀ ਨਾਮ ਦਾ ਲਾਹਾ ਖੱਟ ਲੈ।

ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥

ਇਹ ਸਾਰੇ ਦਾ ਸਾਰਾ ਸੰਸਾਰ, ਪਰਮਾਤਮਾ ਦੇ ਪ੍ਰਤੀ ਸੰਸੇ ਕਰਕੇ ਵਿਕਾਰਾਂ ਵਿਚ ਫਸਿਆ ਹੋਇਐ। ਧਨ 'ਤੇ ਨਿਸ਼ਚਾ ਹੈ, ਧਰਮ 'ਤੇ ਸੰਸਾ ਹੈ। ਪਦਾਰਥਾਂ 'ਤੇ ਭਰੋਸਾ ਹੈ, ਪਰਮਾਤਮਾ 'ਤੇ ਸ਼ੱਕ ਹੈ, ਸੰਸਾ ਹੈ :

ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥

*(ਰਾਮਕਲੀ ਮ: ੩, ਅਨੰਦੁ, ਪੰਨਾ 919)*

ਮੈਲ ਤਾਂ ਸਿਰਫ਼ ਸੰਸਿਆਂ ਦੀ ਹੈ, ਸ਼ੱਕ ਦੀ ਹੈ। ਪਰਮਾਤਮਾ ਬਾਰੇ ਮਨੁੱਖ ਜਿਤਨਾ ਭਰਿਆ ਹੋਵੇਗਾ, ਉਤਨਾ ਮੈਲਾ ਹੋਵੇਗਾ। "ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ" ਪਰ ਕੋਈ ਵਿਰਲਾ ਬ੍ਰਹਮ ਗਿਆਨੀ ਹੈ ਬ੍ਰਹਮ ਚਿੰਤਨ ਕਰਨ ਵਾਲਾ, ਜੋ ਸੰਸਿਆਂ ਨੂੰ ਸਮਾਪਤ ਕਰ ਕੇ ਸ਼ਰਧਾ ਵਿਚ ਜਿਉਂਦੈ।

ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥

ਜਿਸ ਨੂੰ ਪੂਰਬਲੇ ਕਰਮਾਂ ਅਨੁਸਾਰ ਪਰਮਾਤਮਾ ਆਪ ਜਗਾਉਂਦੈ ਅਤੇ ਇਹ ਰਸ ਪਿਲਾਉਂਦੈ, ਇਸ ਅਕੱਥ ਦੀ ਕਥਾ ਨੂੰ ਉਹੀ ਜਾਣਦੈ।

**ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥**

ਐ ਮਨੁੱਖ! ਸੰਸਾਰ ਵਿਚ ਜਿਸ ਕਰਕੇ ਇਹ ਮਨੁੱਖਾ ਜਨਮ ਪ੍ਰਾਪਤ ਹੋਇਐ, ਜਿਸ ਕਰਕੇ ਤੂੰ ਆਇਐਂ, ਗੁਰੂ ਨੂੰ ਮਿਲ ਕੇ ਆਪਣੇ ਮਨ ਵਿਚ ਪਰਮਾਤਮਾ ਦੇ ਨਾਮ ਨੂੰ ਵਸਾ, ਤਾਂ ਕਿ:

**ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥**

ਤੇਰਾ ਨਿਜ ਘਰ ਵਿਚ ਵਾਸਾ ਹੋਵੇ ਤੇ ਬਾਰ ਬਾਰ ਦਾ, ਜਨਮ ਮਰਨ ਦਾ ਫੇਰਾ ਮਿਟ ਜਾਵੇ। ਆਖ਼ਰੀ ਪੰਗਤੀਆਂ:

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥**

ਹੇ ਅੰਦਰ ਦੀ ਜਾਨਣ ਵਾਲੇ! ਹੇ ਵਿਧੀ ਦੇ ਲਿਖਣ ਵਾਲੇ! ਹੇ ਪੂਰਨ! ਮੇਰੀ ਸ਼ਰਧਾ ਪੂਰੀ ਕਰ। ਸ਼ਰਧਾ ਕੀ ਹੈ?

**ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥**

ਹੇ ਪ੍ਰਭੂ! ਤੇਰੇ ਕੋਲੋਂ ਇਸੇ ਹੀ ਸੁਖ ਦੀ ਮੰਗ ਕਰਦਾ ਹਾਂ ਕਿ ਜੋ ਤੇਰੇ ਮਾਰਗ 'ਤੇ ਚੱਲਦੇ ਹਨ, ਤੇਰਾ ਨਾਮ ਜਪਦੇ ਹਨ, ਉਨ੍ਹਾਂ ਦੇ ਚਰਨਾਂ ਦੀ ਧੂੜ ਬਣਾ ਦੇਹ, ਉਨ੍ਹਾਂ ਦੀ ਖ਼ਾਕ ਉਪਲਬਧ ਕਰਾ ਦੇਹ।

o